# ਨਿਰਬਾਣ ਕੀਰਤਨ ਅਤੇ ਗੁਰਮਤਿ ਸੰਗੀਤ



ਗਿਆਨੀ ਹਰਿਬੰਸ ਸਿੰਘ
(ਭਾਈ ਸਾਹਿਬ)




੧ੴ ਸਤਿਗੁਰ ਪ੍ਰਸਾਦਿ ॥

ਕਰਮ ਧਰਮ ਪਾਖੰਡ ਜੋ ਦੀਸਹਿ, ਤਿਨ ਜਮੁ ਜਾਗਾਤੀ ਲੂਟੈ ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ, ਨਿਮਖ ਸਿਮਰਤ ਜਿਤੁ ਛੂਟੈ ॥
[ਸੂਹੀ ਮਹਲਾ ੫, ਪੰਨਾ ੭੪੭

# ਨਿਰਬਾਣ ਕੀਰਤਨੁ
## ਅਤੇ
# ਗੁਰਮਤਿ ਸੰਗੀਤ


-ਲੇਖਕ-

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)

ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।






**ਗੁਰਬਾਣੀ ਸੇਵਾ ਪ੍ਰਕਾਸ਼ਨ,**
**ਪਟਿਆਲਾ।**

# NIRBAN KIRTAN
# Ate
# Gurmat Sangeet

*by*

***Giani Harbans Singh***

(Bhai Sahib)



ਚੌਥੀ ਵਾਰ ਅਪ੍ਰੈਲ 2008

ਭੇਟਾ 150/-

*ਪ੍ਰਕਾਸ਼ਕ*

ਗੁਰਬਾਣੀ ਸੇਵਾ ਪ੍ਰਕਾਸ਼ਨ
17-ਏ, ਡੋਗਰਾਂ ਸਟਰੀਟ,
ਸਰਹਿੰਦੀ ਗੇਟ, ਪਟਿਆਲਾ-147001

Printed in India

*ਕੰਪਿਊਟਰ ਕੰਪੋਜ਼ਿੰਗ*

ਸ਼ਰਨਾਗਤ ਸਿੰਘ, ਪਟਿਆਲਾ

*ਛਾਪਕ*

ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ

੧ੳ
ਜੰਮਣੁ ਮਰਣੁ ਨ ਤਿਨ੍ ਕਉ, ਜੋ ਹਰਿ ਲੜਿ ਲਾਗੇ ॥
ਜੀਵਤ ਸੇ ਪਰਵਾਣੁ ਹੋਏ, ਹਰਿ ਕੀਰਤਨਿ ਜਾਗੇ ॥

[ਪੰਨਾ ੩੨੨

# ਸਮਰਪਣ

ਆਦਰ ਸਹਿਤ

ਸਮਰਪਿਤ ਹੈ ਓਹਨਾਂ ਆਤਮਾਵਾਂ ਨੂੰ

ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ

ਪਾਵਨ ਹਜ਼ੂਰੀ ਵਿੱਚ ਨਿਰਬਾਣ ਕੀਰਤਨ

ਦਾ ਅੰਮ੍ਰਿਤ-ਰੱਸ ਭੁੰਚਦੀਆਂ ਹਨ।

(ਹ. ਸ.)



# ਤਤਕਰਾ



**ਨਿਰਬਾਣ ਕੀਰਤਨੁ**

(ਭਾਗ ਪਹਿਲਾ)

## ਗੁਰਮਤਿ ਸੰਗੀਤ ਕਲਾ
(ਭਾਗ ਦੂਜਾ)





# ਕੀਰਤਨ ਤੋਂ ਪਹਿਲਾਂ ਨਮਸਕਾਰ

ਗੁਰਦੇਵ ਮਾਤਾ ਗੁਰਦੇਵ ਪਿਤਾ
ਗੁਰਦੇਵ ਸੁਆਮੀ ਪਰਮੇਸਰਾ॥
ਗੁਰਦੇਵ ਸਖਾ ਅਗਿਆਨ ਭੰਜਨੁ
ਗੁਰਦੇਵ ਬੰਧਿਪ ਸਹੋਦਰਾ॥
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ
ਗੁਰਦੇਵ ਮੰਤੁ ਨਿਰੋਧਰਾ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ
ਗੁਰਦੇਵ ਪਾਰਸ ਪਰਸਪਰਾ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰ
ਗੁਰ ਗਿਆਨ ਮਜਨ ਅਪਰੰਪਰਾ॥
ਗੁਰਦੇਵ ਕਰਤਾ ਸਭਿ ਪਾਪ ਹਰਤਾ
ਗੁਰਦੇਵ ਪਤਿਤ ਪਵਿਤ ਕਰਾ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ
ਗੁਰਦੇਵ ਮੰਤੁ ਹਰਿ ਜਪਿ ਉਧਰਾ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ
ਹਮ ਮੂੜ ਪਾਪੀ ਜਿਤੁ ਲਗਿ ਤਰਾ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ
ਗੁਰਦੇਵ ਨਾਨਕ ਹਰਿ ਨਮਸਕਰਾ ॥ ੧॥



# ਕੀਰਤਨ ਲਈ ਬੇਨਤੀ

ਬਿਲਾਵਲੁ ਮਹਲਾ ੫ ॥

ਦਾਸ ਤੇਰੇ ਕੀ ਬੇਨਤੀ, ਰਿਦ ਕਰਿ ਪਰਗਾਸੁ ॥

ਤੁਮ੍ਹਰੀ ਕ੍ਰਿਪਾ ਤੇ ਪਾਰਬ੍ਰਹਮ, ਦੋਖਨ ਕੋ ਨਾਸੁ ॥੧॥

ਚਰਨ ਕਮਲ ਕਾ ਆਸਰਾ, ਪ੍ਰਭ ਪੁਰਖ ਗੁਣਤਾਸੁ ॥

ਕੀਰਤਨ ਨਾਮੁ ਸਿਮਰਤ ਰਹਉ,

ਜਬਲਗੁ ਘਟਿ ਸਾਸੁ ॥੧॥ ਰਹਾਉ॥

ਮਾਤ ਪਿਤਾ ਬੰਧਪ ਤੂਹੈ ਤੂ ਸਰਬ ਨਿਵਾਸੁ ॥

ਨਾਨਕ, ਪ੍ਰਭ ਸਰਣਾਗਤੀ ਜਾ ਕੋ ਨਿਰਮਲ ਜਾਸੁ ॥

(ਪੰਨਾ ੮੧੮)



# ਮੁਖਬੰਧ

ਗਿਆਨੀ ਹਰਿਬੰਸ ਸਿੰਘ ਜੀ, ਚੰਡੀਗੜ੍ਹ ਦੀ ਲਿਖਤ ਪੁਸਤਕ 'ਨਿਰਬਾਣ ਕੀਰਤਨੁ' ਨੂੰ ਮੈਂ ਬੜੇ ਗਹੁ ਤੇ ਨੀਝ ਨਾਲ ਪੜ੍ਹਿਆ ਤੇ ਵਿਚਾਰਿਆ ਹੈ, ਜਿਸ ਦੇ ਦੋ ਭਾਗ ਹਨ। ਪਹਿਲੇ ਭਾਗ ਵਿਚ ਕੀਰਤਨ ਰਾਗ ਰਤਨਾਵਲੀ, ਕੀਰਤਨ ਕੇਂਦਰ, ਕੀਰਤਨ ਹਜ਼ੂਰੀ, ਕੀਰਤਨ ਰੱਸ, ਕੀਰਤਨ ਭੇਟਾ, ਭਲੋ ਭਲੋ ਰੇ ਕੀਰਤਨੀਆ, ਕੀਰਤਨ ਪ੍ਰਮਾਣ, ਅਦਭੁੱਤ ਕੀਰਤਨ ਸਮਾਗਮ, ਕੀਰਤਨ ਰੈਣਿ ਸਬਾਈ, ਸ੍ਰੀ ਹਰਿਮੰਦਰ ਸਾਹਿਬ ਜੀ ਦੀ ਕੀਰਤਨ ਮਰਯਾਦਾ, ਕੀਰਤਨ ਰਹੁ-ਰੀਤੀਆਂ ਆਦਿ ਸਿਰਲੇਖਾਂ ਹੇਠ ਕੀਰਤਨ ਸਬੰਧੀ ਨਵੀਨ ਖੋਜ ਭਰਪੂਰ ਲੇਖ ਲਿਖੇ ਹਨ। ਇਸ ਭਾਗ ਵਿੱਚ ਅੱਡ ਅੱਡ ਥਾਵਾਂ ਤੇ ਕੀਰਤਨ ਦੀ ਮਹਿਮਾ ਤੇ ਮਹੱਤਤਾ, ਕੀਰਤਨ ਦਾ ਰੂਪ, ਰਸ ਤੇ ਅਨੰਦ ਹੇਠ ਲਿਖੇ ਸ਼ਬਦਾਂ ਵਿਚ ਅੰਕਿਤ ਕੀਤਾ ਹੈ:-

ਸੰਗੀਤ ਤੇ ਗੁਰਬਾਣੀ ਦੇ ਮੇਲ ਤੋਂ ਹੀ ਕੀਰਤਨ ਦਾ ਸਹੀ ਰੂਪ ਪ੍ਰਗਟ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੱਬੀ ਕੀਰਤਨ ਦਾ ਭੰਡਾਰ ਹਨ। ਕੀਰਤਨ ਗੁਰਸਿਖਾਂ ਦਾ ਜੀਵਨ ਆਧਾਰ ਹੈ। ਹਜ਼ੂਰੀ ਕੀਰਤਨ ਕਰਨਾ ਅਤੇ ਸੁਣਨਾ ਹੀ ਗੁਰਸਿਖਾਂ ਦਾ ਉਦੇਸ਼ ਹੋਣਾ ਚਾਹੀਦਾ ਹੈ। ਇਸ ਹਜ਼ੂਰੀ ਕੀਰਤਨ ਦੀ ਮਹਿਮਾ ਵਰਣਨ ਕਰਦਿਆਂ ਹਜ਼ੂਰ ਨੇ ਫੁਰਮਾਇਆ ਹੈ:-

**ਜੋ ਜੋ ਕਥੈ ਸੁਨੈ ਹਰਿ ਕੀਰਤਨੁ**
**ਤਾ ਕੀ ਦੁਰਮਤਿ ਨਾਸੁ ॥**
**ਸਗਲ ਮਨੋਰਥ ਪਾਵੈ ਨਾਨਕ ਪੂਰਨ ਹੋਵੈ ਆਸ ॥ [ਪੰਨਾ ੧੩੦੦**

ਇਕ-ਰੱਸ ਕੀਰਤਨ ਵਾਹਿਗੁਰੂ ਜੀ ਦੀ ਸਿਫਤ ਸਲਾਹ ਦਾ ਤੱਤ ਗਿਆਨ ਹੈ। ਕੀਰਤਨ ਹੀ ਵਾਹਿਗੁਰੂ ਤੋਂ ਵਿਛੜੀਆਂ ਹੋਈਆਂ ਰੂਹਾਂ ਤੇ ਟੁੱਟੀਆਂ ਹੋਈਆਂ ਸੁਰਤਾਂ ਨੂੰ ਜੋੜਨ ਦਾ ਸਭ ਤੋਂ ਉਤਮ ਸਾਧਨ ਹੈ। ਗੁਰਬਾਣੀ ਦੇ ਕੀਰਤਨ ਨਾਲ ਇਕ ਸੁਰ ਹੋਇਆ ਮਨ ਹੀ ਦ੍ਰਵਦਾ ਹੈ, ਅਤੇ ਸਾਈਂ ਦੀ ਹਜ਼ੂਰੀ ਨਾਲ ਜੁੜਦਾ ਹੈ। ਕੀਰਤਨ-ਸਮਾਧੀ, ਬੁਧੀ ਮੰਡਲਾਂ ਦੀ ਉਡਾਰੀ ਤੋਂ ਉਪਰ ਆਤਮ-ਮੰਡਲ ਵਿੱਚ ਲੈ ਜਾਂਦੀ ਹੈ। ਕੀਰਤਨ ਅਨਭਉ-ਨਗਰੀ ਦਾ ਦਰਸ਼ਨ ਹੈ, ਜੋ ਸੋਚ-ਮੰਡਲ ਤੋਂ ਪਰੇ ਹੈ। ਰੱਬੀ-ਆਸ਼ਕ, ਆਤਮ-ਦਰਸ਼ੀ, ਬ੍ਰਹਮ-ਬੇਤੇ ਇਸ ਨਗਰ ਦੇ ਵਸਨੀਕ ਹੁੰਦੇ ਹਨ। ਕੀਰਤਨ ਕਰਤਾ ਪੁਰਖ ਦੀ ਸਿਫਤ ਸਾਲਾਹ ਦਾ ਨਾਮ ਹੈ। ਉਸ ਪਰਮਾਨੰਦ ਨਾਲ ਜੁੜਨ ਲਈ ਕੀਰਤਨ ਇਕ ਵਿਸ਼ੇਸ਼ ਜੁਗਤੀ ਹੈ,

ਕੀਰਤਨ ਸ਼ਬਦ ਸੁਰਤਿ ਦਾ ਮੰਡਲ ਹੈ, ਕੀਰਤਨ ਇਕ ਅਖੰਡ ਸਮਾਧੀ ਹੈ; ਜਿਸ ਦੀ ਕਦਰ ਗੁਰਸਿਖ ਸਾਧਕਾਂ ਨੂੰ ਹੁੰਦੀ ਹੈ। ਫਿਰ ਆਪ ਨੇ ਸਪਸ਼ਟ ਕੀਤਾ ਹੈ ਕਿ ਕੀਰਤਨ ਦੀ ਪਰੰਪਰਾ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਰੰਭ ਕੀਤੀ ਜਦੋਂ ਕਿ ਭਾਈ ਮਰਦਾਨਾ ਜੀ ਗੁਰੂ ਹੁਕਮ ਅਨੁਸਾਰ ਫਿਰੰਦੇ ਤੋਂ ਰਬਾਬ ਲੈ ਕੇ ਆਏ। ਫਿਰ ਕਾਗ ਭਸੁੰਡ ਨੂੰ ਪੰਜ ਪ੍ਰਕਾਰ ਦੇ ਕੀਰਤਨ ਸ੍ਰੋਤਿਆਂ ਬਾਰੇ ਚਾਨਣ ਪਾਇਆ। ਭਾਈ ਮਰਦਾਨੇ ਦੇ ਸਰੀਰ ਦਾ ਅੰਤ ਹੋਣ ਮਗਰੋਂ ਕੀਰਤਨ ਦੀ ਪ੍ਰਥਾ ਅਗੇ ਤੋਰੀ ਰਖਣ ਲਈ ਉਹੋ ਮਰਦਾਨੇ ਵਾਲੀ ਰਬਾਬ ਉਸ ਦੇ ਪੋਤਰੇ ਰਜਾਦੇ ਨੂੰ ਦੇ ਕੇ ਕੀਰਤਨ ਜਾਰੀ ਰਖਣ ਦਾ ਹੁਕਮ ਕੀਤਾ। ਇਸ ਤਰ੍ਹਾਂ ਨਿਰਬਾਣ ਕੀਰਤਨੁ ਦਾ ਪ੍ਰਕਾਸ਼ ਹੋਇਆ ਦਸਿਆ ਹੈ।

ਨਿਰਬਾਣ ਕੀਰਤਨ ਦੀ ਪਿਰਤ ਦੇ ਸਿਰਲੇਖ ਹੇਠ ਨਿਰਬਾਣ ਸ਼ਬਦ ਅਤੇ ਨਿਰਬਾਣ ਕੀਰਤਨ ਦੀ ਵਿਆਖਿਆ ਬੜੇ ਹੀ ਸੁੰਦਰ ਸ਼ਬਦਾਂ ਵਿਚ ਕੀਤੀ ਹੈ। ਕੀਰਤਨ ਨੂੰ ਬਾਕੀ ਸਾਰੇ ਕਰਮਾਂ ਤੋਂ ਉੱਤਮ ਦਰਸਾਇਆ ਹੈ ਜਿਵੇਂ ਕਿ ਨਿਰੰਕਾਰੀ ਹੁਕਮ ਹੈ:-

**ਹਰਿ ਕੀਰਤਿ ਸਾਧ ਸੰਗਤਿ ਹੈ**
**ਸਿਰਿ ਕਰਮਨ ਕੈ ਕਰਮਾ ॥** **[ਪੰਨਾ ੬੪੨**

ਗੁਰਮਤਿ ਰਾਗ ਰਤਨਾਵਲੀ ਦੇ ਸਿਰਲੇਖ ਹੇਠ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਆਏ ਰਾਗਾਂ ਅਤੇ ਕਿਸ ਕਿਸ ਰਾਗ ਵਿਚ ਕਿਸ ਕਿਸ ਗੁਰੂ ਜੋਤਿ ਨੇ ਗੁਰਬਾਣੀ ਦਾ ਉਚਾਰਨ ਕੀਤਾ ਹੈ, ਕੁਲ ਰਾਗਾਂ ਤੇ ਸ਼ਬਦਾਂ ਦੀ ਗਿਣਤੀ, ਗੁਰਬਾਣੀ ਵਿਚ ਉਨ੍ਹਾਂ ਰਾਗਾਂ ਦੀ ਵਡਿਆਈ ਦਾ ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਵਿਸਥਾਰ ਸਹਿਤ ਸੁੰਦਰ ਵਰਣਨ ਹੈ। ਗੁਰ-ਸ਼ਬਦ ਤੋਂ ਸਖਣੇ ਰਾਗ ਨਾਦ ਦਾ ਗੁਰਮਤਿ ਵਿਚ ਕੋਈ ਮੁੱਲ ਨਹੀਂ ਸਗੋਂ ਨਿਰਾ ਪਾਖੰਡ ਤੇ ਦੰਭ ਹੀ ਹੈ:-

**ਰਾਗ ਰਾਗਨੀ ਡਿੰਭ ਹੋਇ ਬੈਠਾ**
**ਉਨਿ ਹਰਿ ਪਹਿ ਕਿਆ ਲੀਨਾ ॥** **[ਪੰਨਾ ੬੫੪**

ਗੁਰਮਤਿ ਵਿੱਚ ਗੁਰੂ ਰਾਹੀਂ ਉਚਾਰਨ ਕੀਤੀ ਗੁਰਬਾਣੀ ਹੀ ਸਾਰੇ ਨਾਦ ਬੇਦ ਹਨ:-

**ਸਭਿ ਨਾਦ ਬੇਦ ਗੁਰਬਾਣੀ ॥**
**ਮਨੁ ਰਾਤਾ ਸਾਰਿਗ ਪਾਣੀ ॥** **[ਪੰਨਾ ੮੭੯**

ਅੱਗੇ ਜਾ ਕੇ ਆਪ ਨੇ ਕੀਰਤਨ ਦੇ ਕੇਂਦਰਾਂ ਦਾ ਬੜਾ ਸੁੰਦਰ ਵਰਣਨ

ਕੀਤਾ ਹੈ, ਜਿਸ ਵਿਚ ਪਹਿਲਾਂ ਕੀਰਤਨ ਕੇਂਦਰ ਕਰਤਾਰਪੁਰ (ਹੁਣ ਪਾਕਿਸਤਾਨ ਵਿਚ ਰਾਵੀ ਦੇ ਕੰਢੇ) ਦੂਜਾ ਖੰਡੂਰ ਸਾਹਿਬ, ਤੀਜਾ ਗੋਇੰਦਵਾਲ ਸਾਹਿਬ, ਚੌਥਾ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ, ਪੰਜਵਾਂ ਸ੍ਰੀ ਅਕਾਲ ਤਖ਼ਤ ਸਾਹਿਬ, ਛੇਵਾਂ ਕੀਰਤਪੁਰ ਸਾਹਿਬ ਅਤੇ ਸਤਵਾਂ ਕੇਂਦਰ ਸ੍ਰੀ ਅਨੰਦਪੁਰ ਸਾਹਿਬ ਆਦਿ ਦਾ ਬੜੇ ਸੁਚੱਜੇ ਢੰਗ ਨਾਲ ਇਤਿਹਾਸਕ ਪ੍ਰਮਾਣਾਂ ਦੁਆਰਾ ਵਰਣਨ ਕੀਤਾ ਹੈ। ਇਸੇ ਕਾਂਡ ਦੇ ਅੰਤ ਵਿਚ ਵਰਤਮਾਨ ਸਮੇਂ ਵਿਚ ਬੇਅੰਤ ਕੀਰਤਨ ਕੇਂਦਰ ਹੋਣ ਦੇ ਬਾਵਜੂਦ ਗੁਰਮਤਿ ਅਨੁਸਾਰ ਕੀਰਤਨ ਦੇ ਸਿਖਲਾਈ ਕੇਂਦਰਾਂ ਦੀ ਘਾਟ ਨੂੰ ਅਨੁਭਵ ਕਰਦਿਆਂ ਪੰਥਕ ਹਿਤੂਆਂ ਨੂੰ ਇਸ ਪਾਸੇ ਵਿਸ਼ੇਸ਼ ਧਿਆਨ ਦੇਣ ਦੀ ਪ੍ਰੇਰਨਾ ਕੀਤੀ ਹੈ। ਕੀਰਤਨ ਹਜ਼ੂਰੀ ਦੀ ਵਿਆਖਿਆ ਕਰਦਿਆਂ ਲਿਖਿਆ ਹੈ ਕਿ ਹਾਜ਼ਰੀ ਹਜ਼ੂਰੀ ਵਿਚ ਪਹੁੰਚਾਣ ਦਾ ਇਕ ਵੱਡਾ ਸਾਧਨ ਹੈ ਪਰ ਨਿਰੀ ਹਾਜ਼ਰੀ ਹਜ਼ੂਰੀ ਦੀ ਪ੍ਰਤੀਕ ਨਹੀਂ। ਕੀਰਤਨ ਸਮੇਂ ਵਾਹਿਗੁਰੂ ਦੀ ਹੋਂਦ ਨੂੰ ਨਿਰੰਤਰ ਟਿਕਾਈ ਰਖਣਾ, ਇਹ ਹਜ਼ੂਰੀ ਦੀ ਨਿਸ਼ਾਨੀ ਹੈ। ਮਨ ਤੇ ਚਿਤ ਬ੍ਰਿਤੀ ਦੀ ਇਕਾਗਰਤਾ ਹਜ਼ੂਰੀ ਨੂੰ ਦ੍ਰਿੜ ਕਰਵਾਉਣ ਵਿਚ ਸਹਾਇਕ ਹੁੰਦੀ ਹੈ। ਕਈ ਥਾਂ ਲੇਖਕ ਦੀ ਵਾਰਤਕ ਕਵਿਤਾ ਦਾ ਰੂਪ ਧਾਰਨ ਕਰ ਜਾਂਦੀ ਹੈ। ਜਿਵੇਂ ਕਿ:-

"ਕੀਰਤਨ ਵਿੱਚ ਹਜ਼ੂਰੀ ਦੀ ਲਖਤਾ ਉਦੋਂ ਪ੍ਰਾਪਤ ਹੁੰਦੀ ਹੈ ਜਦੋਂ ਰਸਨਾ ਸ਼ਬਦ ਦੀ ਗਾਇਕ, ਹਿਰਦਾ ਸ਼ਬਦ ਦਾ ਗਾਹਕ ਤੇ ਸੁਰਤਿ ਸ਼ਬਦ ਦੀ ਚਾਹਕ ਬਣ ਗਈ ਹੁੰਦੀ ਹੈ।"

ਇਸ ਕਾਂਡ ਦੇ ਅੰਤ ਵਿਚ ਸੁਝਾਉ ਦਿੱਤਾ ਹੈ ਕਿ ਸਿਖ ਕੀਰਤਨ ਨੂੰ ਆਪਣਾ ਜੀਵਨ ਆਧਾਰ ਬਣਾ ਲਵੇ, ਮਾਇਆ ਦਾ ਵਾਪਾਰ ਨਾ ਬਣਾਵੇ ਅਰਥਾਤ ਇਸ ਨੂੰ ਪੇਟ-ਪੂਰਤੀ ਦਾ ਸਾਧਨ ਨਾ ਸਮਝੇ।

ਕੀਰਤਨ ਰਸ ਨੂੰ ਵਿਆਖਦਿਆਂ ਇਹ ਰਸ ਬਾਕੀ ਰਸਾਂ ਤੋਂ ਉੱਤਮ ਦਰਸਾਇਆ ਹੈ। ਕੀਰਤਨ ਰਸ ਹੀ ਜ਼ਿੰਦਗੀ ਦਾ ਅਸਲੀ ਰਸ ਹੈ। ਜਿਸ ਦੇ ਪ੍ਰਾਪਤ ਹੋਣ ਨਾਲ ਹੋਰ ਰਸ ਵਿਸਰ ਜਾਂਦੇ ਹਨ। ਇਸ ਰਸ ਦੇ ਮਾਣਨ ਵਾਲੇ ਗੁਰਸਿਖਾਂ ਨੂੰ ਦੁਨਿਆਵੀ ਰਸ ਚੰਗੇ ਨਹੀਂ ਲਗਦੇ। ਇਹ ਰਸ ਸਰੀਰਕ ਅਤੇ ਮਾਨਸਿਕ ਦੋਹਾਂ ਪੱਖਾਂ ਤੋਂ ਮਨੁੱਖ ਨੂੰ ਸ਼ਕਤੀਸ਼ਾਲੀ ਬਣਾਉਂਦਾ ਹੈ।

ਕੀਰਤਨ ਭੇਟਾ ਸਬੰਧੀ ਆਪਣੇ ਵਿਚਾਰ ਪੇਸ਼ ਕਰਦਿਆਂ ਗਿਆਨੀ ਜੀ ਨੇ ਪੁਰਾਤਨ ਕੀਰਤਨੀਆਂ ਦੇ ਹਵਾਲੇ ਦੇ ਕੇ ਸਿੱਧ ਕੀਤਾ ਹੈ ਕਿ

ਕੀਰਤਨੀਆਂ ਨੂੰ ਮਾਇਆ ਦਾ ਲੋਭ ਤੇ ਪੂਜਾ ਦੇ ਧਾਨ ਦੀ ਝਾਕ ਨਹੀਂ ਰਖਣੀ ਚਾਹੀਦੀ। ਮੌਜੂਦਾ ਕੀਰਤਨੀਆਂ ਦੇ ਕਿਰਦਾਰ ਤੇ ਵੀ ਚੰਗੀ ਰੋਸ਼ਨੀ ਪਾਈ ਹੈ। ਕੀਰਤਨੀਆਂ ਅਤੇ ਕੀਰਤਨ ਕਰਾਉਣ ਵਾਲਿਆਂ ਨੂੰ ਆਪਣੇ ਵਲੋਂ ਗੁਰਮਤਿ ਆਸ਼ੇ ਅਨੁਸਾਰ ਚੰਗੇ ਸੁਝਾਉ ਵੀ ਦਿੱਤੇ ਹਨ।

'ਭਲੋ ਭਲੋ ਰੇ ਕੀਰਤਨੀਆ' ਵਾਲੇ ਸ਼ਬਦ ਦੀ ਵਿਸਥਾਰ ਸਹਿਤ ਵਿਆਖਿਆ ਕੀਤੀ ਹੈ।

ਕੀਰਤਨ ਕਰਦਿਆਂ ਗੁਰਬਾਣੀ ਦੇ ਢੁਕਵੇਂ ਪ੍ਰਮਾਣ ਦੇਣੇ ਚਾਹੀਦੇ ਹਨ ਤੇ ਅਢੁਕਵੇਂ ਪ੍ਰਮਾਣਾਂ ਤੋਂ ਸੰਕੋਚ ਕਰਨਾ ਚਾਹੀਦਾ ਹੈ, ਕੀਰਤਨ ਪ੍ਰਮਾਣਾਂ ਦੀ ਪਰੰਪਰਾ ਬਾਰੇ ਵੀ ਖੋਜ ਭਰਪੂਰ ਲੇਖ ਲਿਖਿਆ ਹੈ।

ਕੁਝ ਕੁ ਪੁਰਾਤਨ ਤੇ ਕੁਝ ਵਰਤਮਾਨ ਨਾਮ ਰਸੀਏ ਕੀਰਤਨੀਆਂ ਦੇ ਅਦਭੁੱਤ ਕੀਰਤਨ ਸਮਾਗਮਾਂ ਦਾ ਆਨੰਦਮਈ ਵਰਣਨ ਕੀਤਾ ਹੈ, ਜਿਨ੍ਹਾਂ ਸਮਾਗਮਾਂ ਦੀ ਦੈਵੀ ਛੋਹ ਨਾਲ ਕਈ ਸ੍ਰੋਤਿਆਂ ਦੇ ਜੀਵਨ ਪਲਟ ਗਏ।

ਰੈਣ ਸਬਾਈ ਕੀਰਤਨ ਬਾਰੇ ਆਪ ਨੇ ਵੱਡਮੁੱਲੇ ਵਿਚਾਰ ਸੰਗਤਾਂ ਦੇ ਸਾਹਮਣੇ ਰਖੇ ਹਨ ਜਿਨ੍ਹਾਂ ਦੀ ਕਿ ਇਸ ਸਮੇਂ ਡਾਢੀ ਲੋੜ ਹੈ। ਗੁਰਬਾਣੀ ਦੀਆਂ ਪੋਥੀਆਂ ਉਪਰੋਂ ਕੀਰਤਨ ਕਰਨ ਨਾਲ ਜੋ ਗੁਰਬਾਣੀ ਦੀ ਬੇਅਦਬੀ ਤੇ ਕੀਰਤਨ ਵਿੱਚ ਬੇ-ਰੱਸੀ ਹੁੰਦੀ ਹੈ, ਇਸ ਪਾਸਿਓਂ ਕੀਰਤਨੀਆਂ ਨੂੰ ਹੋੜ ਕੇ ਗੁਰਬਾਣੀ ਕੰਠ ਕਰਨ ਦੀ ਜ਼ੋਰਦਾਰ ਪ੍ਰੇਰਨਾ ਕੀਤੀ ਹੈ।

ਪਹਿਲੇ ਭਾਗ ਦੇ ਅੰਤ ਵਿਚ ਕੀਰਤਨੀਆਂ ਅਤੇ ਸ੍ਰੋਤਿਆਂ ਲਈ ਜ਼ਰੂਰੀ ਤੇ ਲਾਭਕਾਰੀ ਕੀਰਤਨ ਰਹੁਰੀਤੀਆਂ ਬਾਰੇ ਆਪਣੇ ਵਲੋਂ ਅਤੇ ਗੁਰਮਤਿ ਅਨੁਕੂਲ ੪੦ ਸੁਝਾਉ ਦਿੱਤੇ ਹਨ ਜਿਨ੍ਹਾਂ ਦੀ ਰੋਸ਼ਨੀ ਵਿਚ ਕੀਰਤਨ ਦਾ ਸਹੀ ਅਨੰਦ ਮਾਣਿਆ ਜਾ ਸਕਦਾ ਹੈ।

ਦੂਜੇ ਭਾਗ ਵਿਚ ਹੇਠ ਲਿਖੇ ਵਿਸ਼ਿਆਂ ਉਪਰ ਵਿਦਵਤਾ ਭਰਪੂਰ ਚਾਨਣਾ ਪਾਇਆ ਹੈ, ਜਿਨ੍ਹਾਂ ਵਿਸ਼ਿਆਂ ਦਾ ਕਿ ਕੀਰਤਨ ਨਾਲ ਡੂੰਘਾ ਤੇ ਅਟੁੱਟ ਸਬੰਧ ਹੈ:-

੧. ਸੰਗੀਤ ਦਾ ਸੰਕਲਪ
੨. ਸੰਗੀਤ ਪਰੀਚੈ (ਸੰਗੀਤਕ ਚਿੰਨ੍ਹਾਂ ਤੇ ਰਾਗਾਂ ਦੀਆਂ ਪੱਧਤੀਆਂ ਬਾਰੇ)
੩. ਰੁੱਤਾਂ, ਰਾਗ ਤੇ ਰੱਸ।
੪. ਗੁਰਬਾਣੀ ਰਾਗਾਂ ਦਾ ਬਿਉਰਾ।
੫. ਅੰਤਿਕਾ (ਕੀਰਤਨ ਪ੍ਰਚਾਰ ਦੇ ਅਜੋਕੇ ਸਾਧਨ)

ਇਸ ਤਰ੍ਹਾਂ ਗਿਆਨੀ ਜੀ ਨੇ ਬੜੀ ਮਿਹਨਤ, ਲਗਨ ਅਤੇ ਉਤਸ਼ਾਹ

ਨਾਲ ਇਸ ਪੁਸਤਕ ਨੂੰ ਨਵੀਨ ਢੰਗ ਨਾਲ ਲਿਖਿਆ ਹੈ। ਮੈਂ ਸਮਝਦਾ ਹਾਂ ਕਿ ਗਿਆਨੀ ਜੀ ਨੇ ਇਹ ਆਪਣੀ ਕਿਸਮ ਦੀ ਪਹਿਲੀ ਪੁਸਤਕ ਲਿਖੀ ਹੈ ਜਿਸ ਦੀ ਕਿ ਪਹਿਲਾਂ ਘਾਟ ਪ੍ਰਤੀਤ ਕੀਤੀ ਜਾ ਰਹੀ ਸੀ।

ਗਿਆਨੀ ਹਰਿਬੰਸ ਸਿੰਘ ਜੀ ਚੰਡੀਗੜ੍ਹ ਇਸ ਸਮੇਂ ਪੰਥ ਵਿਚ ਇਕ ਮੰਨੀ ਪ੍ਰਮੰਨੀ ਵਿਦਵਾਨ ਸ਼ਖ਼ਸੀਅਤ ਹਨ ਜੋ ਵਿਦਵਾਨ ਹੋਣ ਦੇ ਨਾਲ ਨਾਲ ਗੁਰਮਤਿ ਰਹਿਣੀ ਤੇ ਕਰਣੀ ਦੇ ਵੀ ਧਾਰਨੀ ਹਨ। ਆਪ ਕੇਵਲ ਕੀਰਤਨ ਦੇ ਸ੍ਰੋਤੇ ਜਾਂ ਖੋਜੀ ਹੀ ਨਹੀਂ ਸਗੋਂ ਆਪ ਵੀ ਸੁੰਦਰ ਤੇ ਰਸ-ਭਿੰਨਾ ਕੀਰਤਨ ਕਰ ਲੈਂਦੇ ਹਨ। ਇਸ ਤੋਂ ਪਹਿਲਾਂ ਇਨ੍ਹਾਂ ਦੀਆਂ ਹੇਠ ਲਿਖੀਆਂ ਪੁਸਤਕਾਂ ਛਪ ਕੇ ਗੁਰਮਤਿ ਪ੍ਰੇਮੀਆਂ ਪਾਸ ਪੁਜ ਚੁੱਕੀਆਂ ਹਨ:-

੧. ਸਾਡਾ ਗੁਰੂ
੨. ਜਪੁ ਨਿਰਣਯ ਸਟੀਕ
੩. ਅਕਾਲ ਉਸਤਤਿ ਨਿਰਣਯ ਸਟੀਕ
੪. ਨਿਤਨੇਮ ਨਿਰਣਯ ਸਟੀਕ
੫. ਵਾਰ ਸ੍ਰੀ ਭਗਉਤੀ ਜੀ ਕੀ ਪਾ. ੧੦ ਸਟੀਕ
੬. ਜੈਤਸਰੀ ਕੀ ਵਾਰ ਸਟੀਕ
੭. ਆਸਾ ਕੀ ਵਾਰ ਨਿਰਣਯ ਸਟੀਕ
੮. ਗੁਰਮਤਿ ਬੈਰਾਗ ਦਰਸ਼ਨ
੯. ਗੁਰਮਤਿ ਪ੍ਰਚਾਰ ਕਿੰਨ੍ਹਾਂ ਲੀਹਾਂ ਤੇ?
੧੦. ਗੁਰਬਾਣੀ ਵਿਆਕਰਣ ਦੇ ਸਰਲ ਨੇਮ

ਮੈਂ ਗੁਰਬਾਣੀ ਦੇ ਰਸੀਆਂ, ਕੀਰਤਨੀਆਂ, ਕੀਰਤਨ ਸ੍ਰੋਤਿਆਂ, ਗੁਰਮਤਿ ਦੇ ਵਿਦਵਾਨ ਪ੍ਰਚਾਰਕਾਂ, ਲੇਖਕਾਂ ਤੇ ਅਲੋਚਕਾਂ ਦੀ ਸੇਵਾ ਵਿਚ ਇਸ ਪੁਸਤਕ ਨੂੰ ਪੜ੍ਹਨ, ਵੀਚਾਰਨ ਤੇ ਇਸ ਉਪਰ ਅਮਲ ਕਰਨ ਦੀ ਪੁਰਜ਼ੋਰ ਅਪੀਲ ਕਰਦਾ ਹਾਂ। ਇਸ ਪੁਸਤਕ ਦਾ ਹਰ ਘਰ ਅੰਦਰ, ਸਕੂਲਾਂ, ਕਾਲਜਾਂ, ਲਾਇਬ੍ਰੇਰੀਆਂ ਅਤੇ ਗੁਰਦੁਆਰਿਆਂ ਵਿੱਚ ਹੋਣਾ ਅਤਿ ਜ਼ਰੂਰੀ ਸਮਝਦਾ ਹਾਂ, ਜਿਸ ਨਾਲ ਲੇਖਕ ਦੀ ਹੌਸਲਾ ਅਫ਼ਜ਼ਾਈ ਹੋਵੇ ਤੇ ਲੇਖਕ ਅਗੋਂ ਅਜਿਹੀਆਂ ਹੋਰ ਕੀਮਤੀ ਪੁਸਤਕਾਂ ਲਿਖ ਕੇ ਸੰਗਤਾਂ ਦੀ ਭੇਟ ਕਰ ਸਕੇ।

**ਕਿਰਪਾਲ ਸਿੰਘ**
ਹੈਡ ਗ੍ਰੰਥੀ,
ਸ੍ਰੀ ਦਰਬਾਰ ਸਾਹਿਬ
ਅੰਮ੍ਰਿਤਸਰ। ੧੦-੪-੧੯੭੬

# ਦੋ ਸ਼ਬਦ

**ਗੁਰਸਿਖੀ ਦਾ ਦੇਖਣਾ, ਗੁਰਮੁਖ ਸਾਧ ਸੰਗਤਿ ਗੁਰਦੁਆਰਾ॥**

[ਭਾ. ਗੁ. ੨੮-੭

ਸਿੱਖ ਧਰਮ ਦੀ ਨੀਂਹ ਸ਼ਬਦ, ਸੰਗਤਿ, ਸਿਮਰਨ ਸੇਵਾ ਅਤੇ ਸੰਗੀਤ ਤੇ ਆਧਾਰਤ ਹੈ। ਸ਼ਬਦ ਤੋਂ ਭਾਵ ਗੁਰਬਾਣੀ ਅਥਵਾ ਗੁਰ-ਉਪਦੇਸ਼, ਸੰਗਤ ਤੋਂ ਭਾਵ 'ਸੰਗਤਿ ਕੀਨੀ ਖਾਲਸਾ . . .' ਸਿਮਰਨ ਤੋਂ ਭਾਵ ਨਾਮ-ਸਿਮਰਨ 'ਵਾਹਿਗੁਰੂ ਗੁਰ ਮੰਤ੍ਰ ਹੈ, ਜਪਿ ਹਉਮੈ ਖੋਈ', ਸੇਵਾ ਤੋਂ ਭਾਵ ਗੁਰ-ਭਗਤੀ, ਸਰੀਰਕ ਅੰਗਾਂ ਨਾਲ ਲੰਗਰ ਆਦਿ ਦੀ ਸੇਵਾ, ਅਤੇ ਸੰਗੀਤ ਤੋਂ ਭਾਵ 'ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ' ਹੈ। ਗੁਰਮਤਿ ਵਿਚ ਇਨ੍ਹਾਂ ਪੰਜਾਂ ਗੁਣਾਂ ਦਾ ਧਾਰਨੀ, ਜਾਗਤ-ਜੋਤਿ ਨੂੰ ਜਪਣ ਵਾਲਾ ਪਰਵਾਨ ਤੇ ਪਰਧਾਨ ਖ਼ਾਲਸਾ ਮੰਨਿਆ ਗਿਆ ਹੈ। ਇਹੋ ਹੀ ਸਫਲ ਜੀਵਨ ਦੀ ਸਭ ਤੋਂ ਵੱਡੀ ਜਾਚ ਹੈ।

ਇਹ ਪੰਜ ਦੈਵੀ ਗੁਣ ਵੇਖਣ ਵਿਚ ਭਾਵੇਂ ਵੱਖੋ ਵੱਖਰੇ ਹਨ ਪਰ ਅੰਤਰ-ਆਤਮੇ ਇਨ੍ਹਾਂ ਦਾ ਸੁੰਦਰ ਸੁਮੇਲ ਰਬੀ-ਸਿਫਤਾਂ (ਸ਼ਬਦ-ਕੀਰਤਨ) ਦਾ ਪ੍ਰਤੀਕ ਹੈ। ਇਨ੍ਹਾਂ ਗੁਣਾਂ ਦੀ ਪ੍ਰਾਪਤੀ ਸਾਈਂ ਦੀ ਬਖ਼ਸ਼ਿਸ਼ ਤੇ ਨਿਰਭਰ ਹੈ। ਉਹ ਗੁਰਸਿਖ ਵੀਰ ਧੰਨਤਾ ਯੋਗ ਹਨ ਜਿਨ੍ਹਾਂ ਦੇ ਹਿਰਦਿਆਂ ਵਿੱਚ ਅਜਿਹੇ ਉਤਮ ਗੁਣ ਟਿਕੇ ਹੋਏ ਹਨ ਅਤੇ ਅਗੋਂ ਉਹ ਭੰਡਾਰੀ ਬਣਕੇ ਸਾਧ ਸੰਗਤਿ ਵਿਚ ਇਹ ਅਲੌਕਿਕ ਗੁਣ ਵੰਡ ਰਹੇ ਹਨ। ਇਸ ਬਾਰੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅੰਮ੍ਰਿਤ ਬਚਨ ਇਉਂ ਹਨ:-

**ਸਿਫਤਿ ਜਿਨਾ ਕਉ ਬਖਸੀਐ, ਸੇਈ ਪੋਤੇਦਾਰ ॥**
**ਕੁੰਜੀ ਜਿਨ ਕਉ ਦਿਤੀਆ, ਤਿਨ੍ਹਾਂ ਮਿਲੇ ਭੰਡਾਰ ॥**
**ਜਹ ਭੰਡਾਰੀ ਹੂ ਗੁਣ ਨਿਕਲਹਿ, ਤੇ ਕੀਅਹਿ ਪਰਵਾਣੁ॥**
**ਨਦਰਿ ਤਿਨ੍ਹਾ ਕਉ ਨਾਨਕਾ, ਨਾਮੁ ਜਿਨਾ ਨੀਸਾਣੁ॥ [ਪੰਨਾ ੧੨੩੯**

ਜਿਹੜੇ ਜੀਵ ਨਾਮ ਦਾ ਝੰਡਾ ਫੜ ਕੇ ਆਪਣੀ ਜੀਵਨ ਯਾਤਰਾ ਦਾ ਆਰੰਭ ਕਰਦੇ ਹਨ ਉਨ੍ਹਾਂ ਉਤੇ ਹੀ ਨਿਰੰਕਾਰ ਦੀ ਨਦਰਿ ਹੁੰਦੀ ਹੈ। ਉਹ ਆਪਣਾ ਧੇਅ, ਧਿਆਨ ਤੇ ਧਿਆਤਾ- 'ਏਕ ਓਅੰਕਾਰ' ਦ੍ਰਿੜ੍ਹ ਕਰ ਲੈਂਦੇ ਹਨ। ਉਹ ਸ਼ਬਦ ਕੀਰਤਨ ਦੀ ਸਾਧਨਾ ਤੇ ਸਾਰ ਜਾਣਦੇ ਹਨ:-

**ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ,**

ਹੋਰਨਾਂ ਧਰਮਾਂ ਵਿਚ ਧੁਨਿ, ਧਿਆਨ ਤੇ ਗਿਆਨ ਦੀ ਪਰਪੱਕਤਾ ਲਈ ਵਖੋ ਵਖਰੀ ਸਾਧਨਾ ਕਰਨੀ ਪੈਂਦੀ ਹੈ ਪਰ ਗੁਰਮਤਿ ਵਿਚ ਸ਼ਬਦ ਦੀ ਧੁਨ ਉਠਾਂਦਿਆਂ ਹੀ ਸੁਰਤਿ ਜੁੜ ਜਾਂਦੀ ਹੈ ਅਤੇ ਉਸ ਧਿਆਨ ਵਿਚੋਂ ਰਬੀ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਇਸ ਕੀਰਤਨ ਸੱਤਾ ਦਾ ਪ੍ਰਕਾਸ਼ ਹਰੇਕ ਨੂੰ ਨਹੀਂ, ਕੇਵਲ ਉਨ੍ਹਾਂ ਨਾਮ-ਅਭਿਆਸੀਆਂ/ਨਿਰਬਾਣ ਕੀਰਤਨੀਆਂ ਨੂੰ ਹੁੰਦਾ ਹੈ ਜਿਹੜੇ ਗੁਰੂ ਪਰਾਇਣ ਹੋ ਕੇ ਆਪਣਾ ਆਪਾ ਸਾਈਂ ਨੂੰ ਸਮਰਪਿਤ ਕਰਦੇ ਹਨ। ਅਜਿਹੇ ਕੀਰਤਨ ਦਰਸ਼ਨ ਆਤਮਿਕ ਚੇਤਨਤਾ ਦੇ ਲਖਾਇਕ ਹੁੰਦੇ ਹਨ। ਰਬੀ-ਪਿਆਰੇ, ਗੁਰੂ ਸਵਾਰੇ ਸਿੱਖ ਇਸ ਅਵਸਥਾ ਨੂੰ 'ਸਾਖੀ ਅਵਸਥਾ' ਦੀ ਖੇਡ ਆਖਦੇ ਹਨ। ਅਜਿਹੇ ਅਨਤ-ਤਰੰਗੀ ਕੀਰਤਨ ਦੀ ਸੋਝੀ ਗੁਰਮੁਖ ਸਖੀਆਂ ਸਹੇਲੀਆਂ ਦੀ ਸੱਚੀ ਬੈਸਕ ਵਿਚੋਂ ਲਭਦੀ ਹੈ। ਭਾ. ਸ. ਗੁਰਦਾਸ ਜੀ ਨੇ ਤਾਂ ਇਹ ਵੀ ਨਿਰਣਾ ਕਰ ਦਿੱਤਾ ਹੈ ਕਿ ਜਿਹੜਾ ਗੁਰਸਿਖ ਸਾਧ ਸੰਗਤ ਵਿਚ ਕੀਰਤਨ ਸਮੇਂ ਸਾਵਧਾਨ ਹੁੰਦਾ ਹੈ ਉਹ ਮਾਨੋ ਬ੍ਰਹਮ ਸਮਾਨ ਹੁੰਦਾ ਹੈ। 'ਗੁਰਸਿਖ ਸਾਧ ਸੰਗ ਬ੍ਰਹਮ ਸਥਾਨ ਸਤਿ, ਕੀਰਤਨ ਸਮੈ ਹੁਇ ਸਾਵਧਾਨ ਸਮ ਹੈ' (ਭਾ. ਗੁ. ੨-੩੪੩)। ਇਸੇ ਤਰ੍ਹਾਂ 'ਸਚ ਵਣਜ ਗੁਰ ਹਟੀਐ, ਸਾਧ ਸੰਗਤਿ ਕੀਰਤਨ ਕਰਤਾਰਾ' ਦੀ ਸੇਧ ਦਿੰਦੇ ਹੋਏ ਹੇਠ ਲਿਖੇ ਕਬਿਤ ਰਾਹੀਂ ਕੀਰਤਨ ਸਮੇਂ ਹਾਜ਼ਰੀ ਭਰਨ ਦੀ ਇਤਨੀ ਪ੍ਰਬਲ ਪ੍ਰੇਰਨਾ ਕਰਦੇ ਹਨ, ਜਿਸ ਨੂੰ ਪੜ੍ਹ ਸੁਣ ਕੇ ਪਾਠਕਾਂ ਦਾ ਕੋਮਲ ਹਿਰਦਾ ਦ੍ਰਵ ਜਾਂਦਾ ਹੈ:-

**ਕਤ ਪੁਨਿ ਮਾਨਸ ਜਨਮੁ, ਕਤ ਸਾਧ ਸੰਗ,**
**ਨਿਸ ਦਿਨਿ ਕੀਰਤਨ ਸਮੈ ਚਲਿ ਜਾਈਐ॥**
**ਕਤ ਪੁਨਿ ਦ੍ਰਿਸਟਿ ਦਰਸ ਹੁਇ ਪਰਸਪਰ,**
**ਭਾਵਨੀ ਭਗਤਿ ਭਾਇ ਸੇਵਾ ਲਿਵ ਲਾਈਐ॥**
**ਕਤ ਪੁਨਿ ਰਾਗ ਨਾਦ ਬਾਦ ਸੰਗੀਤ ਰੀਤਿ,**
**ਸ੍ਰੀ ਗੁਰ ਸਬਦੁ ਧੁਨਿ ਸੁਨਿ ਪੁਨਿ ਗਾਈਐ॥**
**ਕਤ ਪੁਨਿ ਕਰਿ ਕਿਰਤਾਸ ਲੇਖ ਮਸੁਵਾਨੀ,**
**ਸ੍ਰੀ ਗੁਰ ਸ਼ਬਦ ਲਿਖਿ ਨਿਜ ਪਦੁ ਪਾਈਐ॥**

**[ਕਬਿਤ ਨੰਬਰ ੫੦੦**

ਉਪਰੋਕਤ ਵਿਚਾਰਧਾਰਾ ਦਾ ਸਹੀ ਬਿੰਦੂ ਓਦੋਂ ਸਾਕਾਰ ਰੂਪ ਧਾਰਦਾ ਹੈ ਜਦੋਂ ਅਲਮਸਤ-ਖ਼ਿਆਲੀ ਕੀਰਤਨ ਰਸੀਏ ਦੀ ਰਸਨਾ ਚੋਂ ਮਧੁਰਾੜੀ ਬਾਣੀ ਦੀ ਸਰੋਦ ਕੰਨਾਂ ਰਾਹੀਂ ਹਿਰਦੇ ਵਿਚ ਆ ਪਰਵੇਸ਼ਦੀ ਹੈ। ਇਹ

ਕਚੀ ਕਲਪਨਾ ਜਾਂ ਕਥਨੀ ਨਹੀਂ ਸਗੋਂ ਇਕ ਅਮਰ ਹਕੀਕਤ ਹੈ। ਨਾਮ ਮੁਸ਼ਕ ਵਿਚ ਝਕੋਲੇ ਹੋਏ ਸ੍ਰੀ ਮਾਨ ਸੰਤ ਅਤਰ ਸਿੰਘ ਜੀ, ਭਾ.ਸ. ਰਣਧੀਰ ਸਿੰਘ ਜੀ, ਸੰਤ ਜੁਆਲਾ ਸਿੰਘ ਜੀ ਹਰਖੋਵਾਲੀਏ ਆਦਿ ਗੁਰਮੁਖ ਜੀਊੜੇ ਜਿਨ੍ਹਾਂ ਨੇ ਨਿਰਬਾਣ ਕੀਰਤਨ ਦਾ ਅਕਥਨੀਯ ਰਸ ਮਾਣਿਆ ਅਤੇ ਸਿਖ-ਸਦਕਾਂ ਨੂੰ ਅਮਿਓ ਰਸ ਵਿਚ ਮੁਗਧ ਕੀਤਾ ਅਜ ਵੀ ਉਨ੍ਹਾਂ ਦੀਆਂ ਗਾਈਆਂ ਸ਼ਬਦ ਧੁਨੀਆਂ ਦੀ ਗੂੰਜ ਕੀਰਤਨ-ਕਾਂਖੀਆਂ ਨੂੰ ਆਤਮ ਨਗਰੀ ਵਿਚ ਸੁਣਾਈ ਦੇ ਰਹੀ ਹੈ। ਇਹ ਸੁਣੀ ਸੁਣਾਈ ਗਲ ਨਹੀਂ, ਸ਼ਬਦ-ਸੁਰਤਿ ਦੇ ਸੰਜੋਗੀਆਂ ਦੀ ਆਪਣੀ ਹਡ-ਬੀਤੀ ਅਮਰ ਕਥਾ ਹੈ।

ਦੂਜਾ ਭਾਗ 'ਗੁਰਮਤਿ ਅਤੇ ਸੰਗੀਤ' ਦਾ ਹੈ। ਸਿਖ ਧਰਮ ਵਿਚ ਰਾਗ ਸਹਿਤ ਕੀਰਤਨ ਕਰਨ ਦੀ ਪਰੰਪਰਾ ਗੁਰੂ ਕਾਲ ਤੋਂ ਹੀ ਚਲੀ ਆ ਰਹੀ ਹੈ:-

**ਸਚੀ ਭਗਤ ਭੰਡਾਰ ਸਚ, ਰਾਗ ਰਤਨ ਕੀਰਤਨ ਭਾਵੰਦਾ॥**

**[ਵਾ. ਭ. ਗੁ. ੨੬-੧**

ਸੰਗੀਤ ਨਾਲ ਸਾਡੀ ਧਾਰਮਿਕ ਤੇ ਸਮਾਜਿਕ ਜੀਵਨ ਸਾਂਝ ਹੈ। ਇਹ ਮਨੁੱਖੀ ਮਨ ਨੂੰ ਮੋਹਣ ਵਾਲਾ ਅਜਿਹਾ ਸੁੰਦਰ ਸਾਜ਼ ਹੈ ਜਿਹੜਾ ਕਈ ਵਾਰੀ ਜਿੰਦ ਦੀਆਂ ਬੇਲੋੜੀਆਂ ਤੇ ਤਪਦੀਆਂ ਮੰਗਾਂ ਨੂੰ ਸ਼ਾਂਤ ਕਰਾਉਣ ਵਿਚ ਸਹਾਇਕ ਹੁੰਦਾ ਹੈ। ਇਸੇ ਗੁਣ ਦਾ ਫਲਸਰੂਪ ਹੀ ਈਸ਼ਰਵਾਦੀ ਸੰਤ, ਭਗਤ, ਜੋਗੀ ਆਦਿ ਸਾਰੇ ਹੀ ਸੰਗੀਤ ਨੂੰ ਆਦਿ ਕਾਲ ਤੋਂ ਅਪਨਾਉਂਦੇ ਤੇ ਸਲਾਹੁੰਦੇ ਚਲੇ ਆ ਰਹੇ ਹਨ। ਸੰਗੀਤ ਬਾਰੇ ਅੰਗਰੇਜ਼ੀ ਦੇ ਪ੍ਰਸਿਧ ਲਿਖਾਰੀ ਪਲੈਟੋ ਦੇ ਵਿਚਾਰ ਵੀ ਖਾਸ ਧਿਆਨ ਦੇਣ ਯੋਗ ਹਨ:-

Music is moral law. It gives a soul to the Universe, wings to the mind, flight to the imagination a charm to sadness gaiety and life to every thing.

ਸੰਗੀਤ ਕੀਰਤਨ ਦਰਬਾਰ ਦੀ ਸ਼ੋਭਾ ਤੇ ਗੌਰਵਤਾ ਨੂੰ ਵਧਾਉਣ ਵਿੱਚ ਮਹੱਤਵਪੂਰਨ ਹਿੱਸਾ ਪਾਉਂਦਾ ਹੈ। ਸੰਗੀਤ ਇਕ ਸੂਖਮ ਤੇ ਮਹਾਨ ਕਲਾ ਹੈ ਪਰ ਨਿਰਾ ਸੰਗੀਤ 'ਨਿਰਬਾਣ ਕੀਰਤਨ' ਨਹੀਂ। ਸੰਗਤਾਂ ਨੂੰ ਇਕੱਤਰ ਕਰਨ ਵਿਚ ਸੰਗੀਤ ਸਭ ਤੋਂ ਵੱਡਾ ਸਾਧਨ ਹੈ।

ਸੰਗੀਤ ਬਾਰੇ ਇਹ ਕਹਿਣਾ ਵੀ ਢੁਕਵਾਂ ਹੋਵੇਗਾ ਕਿ ਸੰਗੀਤ ਇਕ ਪ੍ਰਕਾਰ ਦੀ ਸਰਿੰਜ ਹੈ ਅਤੇ ਗੁਰਬਾਣੀ ਇਕ ਇੰਜੈਕਸ਼ਨ ਸਮਾਨ ਹੈ।

ਜਿਵੇਂ ਬਿਨਾਂ ਦਵਾਈ ਤੋਂ ਖ਼ਾਲੀ ਸਰਿੰਜ ਦੀ ਵਰਤੋਂ ਸਰੀਰ ਲਈ ਸੁਖਦਾਈ ਨਹੀਂ ਹੋ ਸਕਦੀ ਤਿਵੇਂ ਨਿਰਾ ਸੰਗੀਤ ਆਤਮਿਕ- ਸੁਖ ਦਾ ਲਖਾਇਕ ਨਹੀਂ ਹੋ ਸਕਦਾ।

ਵਰਤਮਾਨ ਸਮੇਂ ਵਿਚ ਗੁਰਮਤਿ ਸੰਗੀਤ ਦੀਆਂ ਕਈ ਪੁਸਤਕਾਂ ਉਪਲਬਧ ਹਨ। ਸੰਗੀਤ ਸਾਹਿਤ ਨਾਲ ਰੁਚੀ ਰਖਣ ਵਾਲੇ ਸਜਣ ਲੋੜੀਂਦੀ ਜਾਣਕਾਰੀ ਉਥੋਂ ਪ੍ਰਾਪਤ ਕਰ ਸਕਦੇ ਹਨ। ਜਿਥੋਂ ਤਕ ਹਥਲੀ ਪੁਸਤਕ ਲਿਖਣ ਦਾ ਪ੍ਰਯੋਜਨ ਹੈ ਉਹ ਕੀਰਤਨ ਸਬੰਧੀ ਪ੍ਰਚਲਤ ਕੁਰੀਤੀਆਂ ਨੂੰ ਹਟਾਉਣਾ ਅਤੇ ਗੁਰਮਤਿ ਰਹੁਰੀਤੀਆਂ ਨੂੰ ਉਜਾਗਰ ਕਰਨਾ ਹੈ। ਸੰਗਤਾਂ ਦੇ ਕੀਰਤਨ ਪ੍ਰਤੀ ਪਿਆਰ ਨੂੰ ਸਦਾ ਹੀ ਨਮਸਕਾਰ ਹੈ ਪਰ ਗੁਰਦੁਆਰਾ ਪ੍ਰਬੰਧ ਵਿਚ ਲੋੜੀਂਦਾ ਸੁਧਾਰ ਦਰਕਾਰ ਹੈ। ਪੰਚਮ ਪਾਤਿਸ਼ਾਹ ਕਿਤਨੇ ਪਿਆਰ ਨਾਲ ਕੀਰਤਨੀ ਸਿੱਖਾਂ ਨੂੰ ਬੁਲਾਉਂਦੇ ਹਨ:-'ਆਉ ਜੀ ਤੂ ਆਉ ਹਮਾਰੈ, ਹਰਿ ਜਸੁ ਸ੍ਰਵਨ ਸੁਨਾਵਨਾ॥ ਤੁਧੁ ਆਵਤ ਮੇਰਾ ਮਨੁ ਤਨੁ ਹਰਿਆ, ਹਰਿ ਜਸੁ ਤੁਮ ਸੰਗਿ ਗਾਵਨਾ' ਫਿਰ 'ਭਲਕੇ ਉਠਿ ਪਰਾਹੁਣਾ ਮੇਰੈ ਘਰਿ ਆਵਉ॥ ਪਾਉ ਪਖਾਲਾ ਤਿਸ ਕੇ ਮਨਿ ਤਨਿ ਨਿਤ ਭਾਵਉ'। ਪਰ ਅਜੋਕੇ ਪ੍ਰਬੰਧਕ, ਰਾਗੀ ਸਿੰਘਾਂ ਨੂੰ ਨੌਕਰਾਂ ਵਾਂਗ ਸਮਝਦੇ ਹਨ। ਜਦੋਂ ਜੀਅ ਕਰਦਾ ਹੈ ਉਨ੍ਹਾਂ ਨੂੰ ਨੌਕਰੀ ਤੋਂ ਜਵਾਬ ਦੇ ਦੇਂਦੇ ਹਨ। ਗੁਰਮੁਖ ਪਿਆਰਿਓ! ਧਿਆਨ ਧਰੋ ਗੁਰ ਨਾਨਕ ਸਾਹਿਬ ਜੀ ਦਾ ਜਿਨ੍ਹਾਂ ਭਾਈ ਮਰਦਾਨੇ ਨੂੰ ਜੀਵਨ ਭਰ ਬੜੇ ਪਿਆਰ ਨਾਲ ਆਪਣੇ ਨਾਲ ਰਖਿਆ ਅਤੇ ਉਸ ਦੀਆਂ ਲੋੜਾਂ ਨੂੰ ਪੂਰਾ ਕੀਤਾ, ਨਾਲੇ ਉਸ ਨੂੰ 'ਜੀਅ-ਦਾਨ' ਦਿੱਤਾ। ਅਜ ਜਿਤਨਾ ਪੈਸਾ ਕੀਰਤਨ ਦਰਬਾਰਾਂ ਤੇ ਖ਼ਰਚ ਕੀਤਾ ਜਾ ਰਿਹਾ ਹੈ ਜੇ ਇਸ ਦੀ ਸੁਚੱਜੀ ਵਰਤੋਂ ਕੀਤੀ ਜਾਏ ਤਾਂ ਇਸ ਦਾ ਪ੍ਰਭਾਵ ਆਉਂਦੇ ਜੁੱਗਾਂ ਤੀਕ ਕਾਇਮ ਰਹਿ ਸਕਦਾ ਹੈ ਪਰ ਅਸੀਂ ਸਭ ਕੁਝ ਰਸਮੀ ਕੰਮ ਕਰ ਰਹੇ ਹਾਂ। ਮਨੋ-ਕਲਪਿਤ ਤਸਵੀਰਾਂ ਵਾਲੇ ਕੈਲੰਡਰਾਂ ਤੇ ਡਾਇਰੀਆਂ ਆਦਿ ਤੇ ਬੇਅਰਥ ਪੈਸਾ ਰੋੜ੍ਹ ਰਹੇ ਹਾਂ। ਆਓ, ਇਹ ਰਸਤਾ ਛੋੜ ਕੇ ਅੰਮ੍ਰਿਤ ਬਾਣੀ ਦੇ ਨੇਮ ਅਤੇ ਨਿਰਬਾਣ ਕੀਰਤਨ ਦੇ ਪ੍ਰੇਮ ਵਿਚ ਲੋਟ-ਪੋਟ ਹੋਈਏ।

ਇਸ ਪੁਸਤਕ ਦਾ ਪਹਿਲਾ ਭਾਗ ਕੀਰਤਨ ਬਾਰੇ ਵੱਖ ਵੱਖ ਸਿਰਲੇਖਾਂ ਦੇ 16 ਪ੍ਰਕਰਣਾਂ ਤੇ ਅਧਾਰਤ ਹੈ ਅਤੇ ਦੂਜਾ ਭਾਗ ਗੁਰਮਤਿ ਸੰਗੀਤ ਬਾਰੇ ਮਾਰਗ-ਦਰਸ਼ਨ ਕਰਦਾ ਹੈ ਜਿਸ ਵਿਚ ਛੇ ਵਿਸ਼ੇਸ਼ ਪ੍ਰਕਰਣ ਹਨ।

ਦਾਸਰੇ ਦੀ ਇਹ ਦਿਲੀ-ਉਮੰਗ ਸੀ ਕਿ ਇਸ ਪੁਸਤਕ ਦਾ ਮੁਖ-ਬੰਧ

ਕੋਈ ਅਜਿਹਾ ਸੁਰਤਾ ਲਿਖੇ ਜਿਸ ਨੂੰ ਗੁਰਬਾਣੀ- ਕੀਰਤਨ ਦੀ ਨੇੜਤਾ ਪ੍ਰਾਪਤ ਹੋਵੇ, ਗੁਰਮਤਿ ਰਹੁ-ਰੀਤੀਆਂ ਤੋਂ ਜਾਣੂੰ ਅਤੇ ਰਹਿਣੀ ਰਹਿਤ ਵਿਚ ਪੱਕਾ ਹੋਵੇ;। ਸੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਕੋਟਾਨ ਕੋਟਿ ਧੰਨਵਾਦ ਹੈ ਜਿਨ੍ਹਾਂ ਦੀ ਬਖ਼ਸ਼ਿਸ਼ ਦਾ ਸਦਕਾ ਲਗ ਪਗ ਦੋ ਵਰ੍ਹਿਆਂ ਮਗਰੋਂ ਇਹ ਪੁਸਤਕ ਸੰਪੂਰਨ ਹੋਈ ਹੈ। ਫਿਰ ਸਿੰਘ ਸਾਹਿਬ ਗਿ. ਕਿਰਪਾਲ ਸਿੰਘ ਜੀ (ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ) ਮੌਜੂਦਾ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਨੇ ਦਾਸਰੇ ਦੀ ਬੇਨਤੀ ਪਰਵਾਨ ਕਰਦੇ ਹੋਏ ਬੜੀ ਰੀਝ ਤੇ ਨੀਝ ਲਾ ਕੇ ਜਿਸ ਯੋਗਤਾ ਨਾਲ ਇਸ ਪੁਸਤਕ ਦਾ ਮੁਲਾਂਕਣ ਕਰਕੇ ਭਾਵ- ਪੂਰਤ ਸ਼ਬਦਾਂ ਵਿਚ ਹਰੇਕ ਲੇਖ ਦੇ ਤੱਤ ਨੂੰ ਵਿਰੋਲਿਆ ਹੈ, ਉਹ ਕਿਸੇ ਅਖਰੀਂ ਮਹਿਮਾ ਦਾ ਮੁਹਤਾਜ ਨਹੀਂ। ਦਾਸਰਾ ਆਪ ਜੀ ਦਾ ਹਾਰਦਿਕ ਰਿਣੀ ਹੈ।

ਖ਼ਾਸ ਕਰਕੇ ਭਾ. ਬਲਬੀਰ ਸਿੰਘ ਜੀ ਜੋ ਹਰੇਕ ਪੁਸਤਕ ਦਾ ਖਰੜਾ ਬੜੇ ਪਿਆਰ ਨਾਲ ਪੰਜਾਬੀ ਵਿਚ ਟਾਈਪ ਕਰਨ ਦੀ ਸੇਵਾ ਕਰਦੇ ਹਨ, ਐਤਕੀ ਵੀ ਦਾਸਰਾ ਇਸ ਸਹਿਯੋਗ ਦਾ ਧੰਨਵਾਦੀ ਹੈ। ਗੁਰਮੁਖ ਪਿਆਰੇ ਵੀਰ ਗਿ. ਜੀਵਨ ਸਿੰਘ ਜੀ ਜਿਨ੍ਹਾਂ ਘਰੋਗੀ ਰੁਝੇਵਿਆਂ ਚੋਂ ਸਮਾ ਕਢ ਕੇ ਪਰੂਫ਼ ਰੀਡਿੰਗ ਕੀਤੀ ਅਤੇ ਬਾਕੀ ਪ੍ਰਕਾਸ਼ਨਾ ਦਾ ਕੰਮ ਨੇਪਰੇ ਚੜ੍ਹਾਉਣ ਵਿਚ ਪੂਰੀ ਪੂਰੀ ਮਿਲਵਰਤਣ ਦਿੱਤੀ ਇਹ ਸਿਹਰਾ ਉਨ੍ਹਾਂ ਦੇ ਸਿਰ ਹੈ। ਅੰਤ ਵਿੱਚ ਇਨ੍ਹਾਂ ਸ਼ਬਦਾਂ ਨਾਲ ਫਤਿਹ ਹੈ:-

**ਰਾਖਨਹਾਰੇ ਪ੍ਰਭ ਪਿਆਰੇ, ਮੁਝ ਤੇ ਕਛੂ ਨ ਹੋਆ ਹੋਨ॥**
**ਸੂਖ ਸਹਜ ਆਨੰਦ ਨਾਨਕ, ਕ੍ਰਿਪਾ ਤੇਰੀ ਤਰੈ ਭਉਨ॥ [ਪੰਨਾ ੪੫੮**

ਗੁਰੂ ਪੰਥ ਦਾ ਦਾਸਰਾ
**ਹਰਿਬੰਸ ਸਿੰਘ**
੧੬-੪-੧੯੮੬

ਗੁਰਮਤਿ ਨਿਰਣੈ ਭਵਨ
17ਏ, ਡੋਗਰਾਂ ਸਟਰੀਟ,
ਸਰਹਿੰਦੀ ਗੇਟ, ਪਟਿਆਲਾ।

ੴ

# ਚਉਥੀ ਛਾਪ

# ਆਦਿ ਕਥਨ

**ਜੈਸੋ ਗੁਰਿ ਉਪਦੇਸਿਆ, ਮੈ ਤੈਸੋ ਕਹਿਆ ਪੁਕਾਰਿ ॥**
**ਨਾਨਕੁ ਕਹੈ ਸੁਨਿ ਰੇ ਮਨਾ, ਕਰਿ ਕੀਰਤਨੁ ਹੋਇ ਉਧਾਰੁ ॥**

**[ਪੰਨਾ ੨੧੪**

'ਨਿਰਬਾਣ ਕੀਰਤਨੁ' ਆਮ ਕਿੱਸੇ-ਕਹਾਣੀਆਂ, ਨਾਟਕਾਂ ਜਾਂ ਨਾਵਲਾਂ ਵਾਂਗੂ ਪੜ੍ਹਨ ਵਾਲੀ ਪੁਸਤਕ ਨਹੀਂ ਹੈ। ਇਸ ਨੂੰ ਪੜ੍ਹਨ ਲਈ ਮਨ ਦੀ ਇਕਾਗਰਤਾ, ਹਿਰਦੇ ਵਿਚ ਸ਼ਰਧਾ-ਭਾਵਨੀ ਦਾ ਹੋਣਾ ਅਤਿ ਜ਼ਰੂਰੀ ਹੈ।

ਇਹ ਪੁਸਤਕ ਗੁਰਬਾਣੀ ਦੇ ਸੁਹਿਰਦ ਪਾਠਕ ਰਸਕਿ ਕੀਰਤਨੀਆਂ, ਸੂਝਵਾਨ ਸਿਖਿਆਰਥੀਆਂ, ਸਿਦਕਵਾਨ ਸ੍ਰੋਤਿਆਂ ਅਤੇ ਕੀਰਤਨ ਦਰਬਾਰਾਂ ਵਿੱਚ ਵਿਸ਼ੇਸ਼ ਤੌਰ ਤੇ ਹਾਜ਼ਰੀਆਂ ਭਰਨ ਵਾਲੇ ਪ੍ਰੇਮੀਆਂ ਲਈ ਗੁਰਮਤਿ ਸੇਧਾਂ ਦਾ ਇਕ ਸੁੰਦਰ ਸ਼ਗੂਫ਼ਾ ਹੈ।

ਕੀਰਤਨ ਕਰਤਾਰੀ ਗੁਣਾਂ ਦਾ ਵਾਸੁਲਾ ਹੈ ਜਿਸ ਦਾ ਸਬੰਧ ਕੇਵਲ ਗਲੇ ਦੇ ਸੋਜ਼ ਜਾਂ ਸੰਗੀਤਸਾਜ਼ੀ ਨਾਲ ਨਹੀਂ, ਸਗੋਂ ਉਨ੍ਹਾਂ ਗੁਰਮੁਖ ਸੇਵਕਾਂ ਨਾਲ ਹੈ, ਜਿਨ੍ਹਾਂ ਨੂੰ ਸਾਈਂ ਦੀ ਹਜ਼ੂਰੀ ਅਥਵਾ ਨੇੜਤਾ ਪ੍ਰਾਪਤ ਹੈ।

ਰਬੀ-ਕੀਰਤਨ ਅਧਿਆਤਮਿਕ ਮੰਡਲ ਦੀ ਇਕ ਸੂਖਮ ਕਲਾ ਹੈ ਜੋ ਗੁਰਬਾਣੀ (ਸ਼ਬਦ) ਵਿਚ ਮਿਲ ਕੇ, ਸੁਰਤਿ ਨੂੰ ਵਿਸਮਾਦੀ ਰੰਗਾਂ ਨਾਲ ਪਿਉਂਦ ਕਰਦੀ ਹੈ। ਗੁਰਬਾਣੀ ਦਾ ਅਰਥ-ਬੋਧ, ਗੁਰਮਤਿ ਸੰਗੀਤ ਦੀ ਜਾਣਕਾਰੀ, ਗੁਰਮੁਖ ਸਖੀਆਂ ਸਹੇਲੀਆਂ ਦੀ ਸੰਗਤ ਅਤੇ ਗੁਰਮਤਿ ਵੀਚਾਰਾਂ ਦੇ ਪਰਵਾਹ ਚੋਂ ਪ੍ਰਾਪਤ ਹੋਈ ਸੋਭਾ, ਗੁਰ-ਸਭਾ ਵਿੱਚ ਕੀਰਤਨ ਸਫਲਤਾ ਦੀ ਪ੍ਰੀਤਕ ਹੋ ਨਿਬੜਦੀ ਹੈ।

ਗੁਰਦੇਵ ਪਿਤਾ ਜੀ ਦਾ ਕੋਟਾਨਿ ਕੋਟਿ ਧੰਨਵਾਦ ਹੈ ਜਿਨ੍ਹਾਂ ਨੇ ਆਪਣੀ ਮਿਹਰ ਦੀ ਨਦਰਿ ਕਰਕੇ ਅੰਮ੍ਰਿਤ ਕੀਰਤਨ ਦੀ ਅਮੋਲਕ ਦਾਤਿ ਬਖ਼ਸ਼ਿਸ਼ ਕੀਤੀ। ਅੰਮ੍ਰਿਤ ਵੇਲੇ 'ਊਠਨੁ ਬੈਠਨੁ ਜਨ ਕੈ ਸੰਗਾ', ਰਬੀ-

ਰੰਗਾਂ ਨਾਲ ਭਿਜੇ ਹੋਏ ਅਖੰਡ ਕੀਰਤਨ ਸਮਾਗਮਾਂ ਵਿਚ ਹਾਜ਼ਰੀਆਂ ਭਰਨ ਦੇ ਫਲਸਰੂਪ ਹੀ ਇਸ ਪੁਸਤਕ ਦਾ ਨਿਰਮਾਣ ਹੋਇਆ।

ਵਰਤਮਾਨ ਸਮੇਂ ਵਿੱਚ ਕੀਰਤਨ ਦਰਬਾਰਾਂ ਦੀ ਗਿਣਤੀ ਪੁਰਾਤਨ ਸਮੇਂ ਨਾਲੋਂ ਕਈ ਗੁਣਾਂ ਵੱਧ ਗਈ ਹੈ, ਜਿਸ ਦਾ ਕਾਰਨ ਵਿਦਿਅਕ ਪਸਾਰਾ ਹੈ। ਰਾਜਨੀਤੀ ਵੀ ਸਿਖਰਾਂ ਤੇ ਪਹੁੰਚ ਚੁੱਕੀ ਹੈ। ਅਜੋਕਾ ਮਨੁੱਖ ਆਪਣੀ ਜਾਂ ਗੁਰਦੁਆਰਿਆਂ ਦੇ ਸਕੱਤਰਾਂ, ਪਰਧਾਨਾਂ ਦੀ ਕੀਰਤੀ ਵਲ ਵਧੇਰੇ ਰੁਚਿਤ ਹੈ। ਜੇ ਸਿੱਖ ਸਮਾਜ ਵਲ ਨਜ਼ਰ ਮਾਰੀਏ ਤਾਂ ਭੈ-ਭਾਵਨੀ ਸਹਿਤ ਪ੍ਰਭੂ ਦਾ ਕੀਰਤਨ ਕਰਨ ਵਾਲਿਆਂ ਅਤੇ ਸ੍ਰੋਤਿਆਂ ਦੀ ਗਿਣਤੀ ਬਹੁਤ ਘਟ ਗਈ ਹੈ। ਜਦੋਂ ਗੁਰਪੁਰਬ ਜਾਂ ਕੋਈ ਹੋਰ ਤਿਉਹਾਰ ਆਉਂਦਾ ਹੈ ਤਾਂ ਗੁਰਦੁਆਰਿਆਂ ਦੇ ਹਾਲ ਅਤੇ ਸਟੇਜਾਂ ਪਰਦਰਸ਼ਨੀਆਂ ਵਾਲੇ ਪੱਧਰ ਤੇ ਸਜਾਏ ਜਾਂਦੇ ਹਨ, ਜਿਨ੍ਹਾਂ ਨੂੰ ਵੇਖ ਕੇ ਜਗਿਆਸੂ ਬੜੇ ਅਸਚਰਜ ਹੁੰਦੇ ਹਨ। ਅਸਲ ਵਿੱਚ ਪ੍ਰਬੰਧਕਾਂ ਦਾ ਧਿਆਨ ਗੁਰਬਾਣੀ ਵੀਚਾਰ ਜਾਂ ਗੁਰਸਿਖੀ ਜੀਵਨ ਦੀ ਉਸਾਰੀ ਵਲ ਜਾਂਦਾ ਹੀ ਨਹੀਂ, ਉਹਨਾਂ ਦੀਆਂ ਸੁਰਤ ਉਡਾਰੀਆਂ ਲੋਕਾਂ ਦੀ ਵਾਹ ਵਾਹ ਖੱਟਣ ਅਤੇ ਸੁਣਨ ਤਕ ਸੀਮਤ ਹੁੰਦੀਆਂ ਹਨ।

ਸਿੱਖ ਧਰਮ ਵਿੱਚ ਗੁਰ-ਸ਼ਬਦ, ਸੰਗਤ ਅਤੇ ਗੁਰਮਤਿ ਸੰਗੀਤ ਨੂੰ ਜੋ ਪ੍ਰਮਾਣਿਕਤਾ ਪ੍ਰਾਪਤ ਹੈ, ਉਹ ਸੰਸਾਰ ਦੇ ਕਿਸੇ ਧਰਮ ਵਿਚ ਵੀ ਨਹੀਂ। ਸਚ ਜਾਣੋ, ਇਸ ਮਾਇਕ ਯੁੱਗ ਵਿੱਚ ਵਿਚਰ ਰਹੇ ਮਨੁੱਖ ਆਲਸ ਤੇ ਅਯਾਸ਼ੀ ਦੇ ਆਲਾਪ ਵਿਚ ਘੂਕ ਕੇ ਗੂੜੀ ਨੀਂਦ ਸੁਤੇ ਪਏ ਹਨ। ਵੱਡੇ ਵੱਡੇ ਮਾਇਆ ਧਾਰੀਆਂ ਨੂੰ ਤਾਂ ਆਪਣੇ ਕੰਮਾਂ ਕਾਰਾਂ ਤੋਂ ਹੀ ਵਿਹਲ ਨਹੀਂ। ਹਾਂ, ਜੇ ਉਹ ਗੁਰਦੁਆਰੇ ਵਿਚ ਆਉਂਦੇ ਹਨ ਤਾਂ ਕੀਰਤਨ ਦੀ ਸਮਾਪਤੀ ਸਮੇਂ ਆ ਕੇ, ਪ੍ਰਸ਼ਾਦ ਲੈ ਕੇ ਚਲਦੇ ਬਣਦੇ ਹਨ।

ਆਓ, ਕੀਰਤਨ ਦੀ ਮਹੱਤਤਾ ਨੂੰ ਉਜਾਗਰ ਕਰਨ ਲਈ ਜਤਨਸ਼ੀਲ ਹੋਈਏ। ਆਪ ਵੀ 'ਖ਼ੂਬ-ਵਤਨ' ਅਥਵਾ 'ਬੇ-ਗ਼ਮ-ਪੁਰੇ' ਦੀ ਸੈਰ ਕਰਨ ਦੇ ਇੱਛਕ ਬਣੀਏ ਅਤੇ ਇਸ ਉਦੇਸ਼ ਦੀ ਪੂਰਤੀ ਲਈ ਹੋਰਨਾਂ ਨੂੰ ਵੀ ਜਗਾਈਏ। ਇਸ ਵਿੱਚ ਸੰਦੇਹ ਨਹੀਂ ਕਿ ਹਰੇਕ ਮਨੁੱਖ ਸੁੱਖਾਂ ਦਾ ਚਾਹਕ ਹੈ, ਪਰ ਉਸ ਨੂੰ ਅਬਿਨਾਸ਼ੀ ਸੁੱਖ ਦੀ ਨਾ ਸਮਝ ਹੈ, ਨਾ ਸੋਝੀ ਹੈ, ਉਹ ਕੀਰਤਨ ਦਾ ਅਮਰ-ਰੱਸ ਮਾਣਨ ਦਾ ਚਾਹਵਾਨ ਹੈ।

ਗੁਰਮਤਿ ਵਿੱਚ ਨਿਰਬਾਣ ਕੀਰਤਨ ਕਰਨ ਦੀ ਪ੍ਰਥਾ ਗੁਰੂ ਕਾਲ ਤੋਂ ਜਾਰੀ ਹੈ। ਕਰਤਾਰੀ-ਕੀਰਤਨ, ਸਿੱਖ ਧਰਮ ਦਾ ਇਕ ਅਨਿਖੜ ਅੰਗ

ਹੈ। ਕੀਰਤਨ, ਹਰ ਪ੍ਰਕਾਰ ਦੇ ਦੁੱਖਾਂ ਦਲਿੱਦਰਾਂ ਤੇ ਕਲੇਸ਼ਾਂ ਦਾ ਨਾਸ਼ ਕਰਦਾ ਹੈ। ਪ੍ਰੰਤੂ ਇਸ ਦੀ ਪ੍ਰਤੀਤ ਓਦੋਂ ਆਉਂਦੀ ਹੈ ਜਦੋਂ ਸਿੱਖ-ਪੁੱਤਰ ਆਪਣੇ ਪਿਉ ਦਾਦੇ ਦੇ ਖ਼ਜ਼ਾਨੇ ਨੂੰ ਵੇਖਦਾ ਹੈ, ਅਰਥਾਤ ਨਾਮ-ਕੀਰਤਨ ਨਾਲ ਸਾਂਝ ਪਾਉਂਦਾ ਹੈ।

ਗੁਰੂ ਪਿਆਰਿਓ! ਆਤਮਿਕ ਤ੍ਰਿਪਤੀ ਅਥਵਾ ਮਾਨਸਿਕ ਤ੍ਰਿਸ਼ਨਾ ਬੁਝਾਉਣ ਲਈ ਜੇ ਕੋਈ ਠੋਸ ਸ਼ਕਤੀ ਹੈ ਤਾਂ ਉਹ 'ਨਿਰਬਾਣ ਕੀਰਤਨ' ਹੈ। ਆਓ, ਪੂਰੇ ਗੁਰੂ ਦੀ ਸ਼ਰਨੀ ਪਈਏ, ਕੀਰਤਨ ਦੀ ਦਾਤਿ ਪ੍ਰਾਪਤ ਕਰਨ ਲਈ ਸਤਿਗੁਰੂ ਦੇ ਦਰ ਉਤੇ ਤਰਲੇ ਲਈਏ, ਜੋਦੜੀਆਂ ਕਰੀਏ, ਤਾਂ ਜੋ ਸੱਚੀ ਸੋਝੀ ਸਾਡੇ ਪਲੇ ਪੈ ਜਾਵੇ:-

**ੳ. ਅਖੰਡ ਕੀਰਤਨੁ, ਤਿਨਿ ਭੋਜਨੁ ਚੂਰਾ ॥**
**ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥** [ਪੰਨਾ ੨੩੬

**ਅ. ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ,**
**ਰਾਗ ਰਤਨ ਰਸਨਾ ਆਲਾਪ ॥**
**ਕੋਟਿ ਜਨਮ ਕੀ ਤ੍ਰਿਸਨਾ ਨਿਵਰੀ,**
**ਰਾਮ ਰਸਾਇਣਿ ਆਤਮ ਧ੍ਰਾਪ ॥** [ਪੰਨਾ ੮੨੧

ਸੱਚ ਜਾਣੋ, ਜਿਨ੍ਹਾਂ ਗੁਰਮੁਖ ਆਤਮਾਵਾਂ ਨੇ ਗੁਰਬਾਣੀ ਕੀਰਤਨ ਦਾ ਅਦਭੁੱਤ ਰੱਸ ਚੱਖਿਆ ਹੈ, ਓਹਨਾਂ ਨੇ ਹੀ ਰਬੀ ਗੁਣਾਂ ਵਿੱਚ ਗੜੂੰਦ ਹੋ ਕੇ ਆਪਣਾ ਮਨੁੱਖਾ-ਜਨਮ ਸਵਾਰਿਆ ਹੈ। ਜਿਹੜੇ ਜਗਿਆਸੂ ਸੁਰਤਿ ਰਾਹੀਂ ਗੁਰਬਾਣੀ ਦੇ ਕੀਰਤਨ ਵਿਚ ਲੀਨ ਹੋਏ ਹਨ, ਓਹਨਾਂ ਨੂੰ ਇਹ ਤੱਤ-ਗਿਆਨ ਹੋ ਗਿਆ ਹੈ ਕਿ ਧਰਮ ਦਾ ਧੁਰਾ ਹੀ ਰਬੀ-ਕੀਰਤਨ ਹੈ। ਵਾਹਿਗੁਰੂ ਜੀ ਦੇ ਮਿਲਾਪ ਲਈ ਸੰਸਾਰ ਵਿੱਚ ਇਸ ਤੋਂ ਸੁਖੈਨ ਹੋਰ ਕੋਈ ਮਾਰਗ ਨਹੀਂ ਹੈ।

ਗੁਰਬਾਣੀ-ਕੀਰਤਨ ਦਾ ਸੰਸਾਰੀ ਗੀਤਾਂ ਤੇ ਰੀਤਾਂ ਨਾਲ ਕੋਈ ਸੁਮੇਲ ਨਹੀਂ। ਰਬੀ-ਸਿਫ਼ਤਾਂ ਦੀ ਸਰੋਤ ਭਾਵੇਂ ਉਹ ਰਾਗਾਂ ਸਹਿਤ ਹੋਵੇ ਜਾਂ ਕੱਥਾ ਦੇ ਰੂਪ ਵਿੱਚ ਹੋਵੇ, ਜਗਿਆਸੂਆਂ ਦਾ ਮਾਰਗ-ਦਰਸ਼ਨ ਕਰਨ ਵਿਚ ਸਦਾ ਸਹਾਈ ਹੁੰਦੀ ਹੈ। ਸੰਸਾਰ ਦੇ ਧਾਰਮਿਕ ਗ੍ਰੰਥਾਂ ਨਾਲੋਂ ਗੁਰੂ ਗ੍ਰੰਥ ਸਾਹਿਬ ਦੀ ਰਬੀ-ਬਾਣੀ ਦੀ ਇਹ ਵੱਡੀ ਵਿਲੱਖਣਤਾ ਹੈ ਕਿ ਇਸ ਨੇ ਕੇਵਲ '੧ਓ' ਦੀ ਸਿਫ਼ਤਿ ਸਾਲਾਹ ਨੂੰ ਸਰਬ ਵਿਆਪਕ ਸ਼ਕਤੀ ਮੰਨਿਆ ਹੈ ਅਤੇ ਕੀਰਤਨ ਕਰਨ, ਸੁਣਨ ਦਾ ਆਦੇਸ਼ ਦਿੱਤਾ ਹੈ:-

**ਹਰਿ ਕੀਰਤਨੁ ਸੁਣੈ, ਹਰਿ ਕੀਰਤਨੁ ਗਾਵੈ ॥**

**ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥੨॥** [ਪੰਨਾ ੧੯੦

ਕੀਰਤਨ, ਕੰਨ ਰੱਸ ਨਹੀਂ, ਇਹ ਤਾਂ ਕਾਇਆ ਕਲਪ ਕਰਨ ਦੀ ਔਸ਼ਦੀ (ਦਵਾਈ) ਹੈ। ਕੀਰਤਨ ਵਿਚ ਕਿਸੇ ਪ੍ਰਕਾਰ ਦੀ ਵਿਆਖਿਆ ਜਾਂ ਲੈਕਚਰ ਕਰਨ ਦੀ ਪੂਰਨ ਤੌਰ ਤੇ ਮਨਾਹੀ ਹੈ। ਕੀਰਤਨ ਪਰੰਪਰਾ ਦਾ ਜੋ ਦਰਸ਼ਨ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿੱਚ ਹੁੰਦਾ ਹੈ, ਸਿੱਖ ਜਗਤ ਵਿੱਚ ਉਹੀ ਪ੍ਰਵਾਣਿਤ ਹੈ। ਸ੍ਰੀ ਦਰਬਾਰ ਸਾਹਿਬ ਵਿੱਚ ਕੀਰਤਨ ਸਮੇਂ ਗੰਧਰਬ ਰਾਗੀਆਂ ਵਾਂਗ ਨਿਰੀਆਂ ਤਾਨਾਂ ਤੇ ਪਲਟਿਆਂ ਦੀ ਪ੍ਰਦਰਸ਼ਨੀ ਨਹੀਂ ਕੀਤੀ ਜਾਂਦੀ ਜੋ ਜਗਿਆਸੂਆਂ ਦੀ ਬ੍ਰਿਤੀ ਨੂੰ ਉਖੇੜਨ ਦਾ ਕਾਰਨ ਬਣਦੀ ਹੈ। ਸਤਿਗੁਰਾਂ ਨੇ ਗੁਰਬਾਣੀ ਨੂੰ ਪੜ੍ਹਨ, ਗਾਉਣ, ਸੁਣਨ ਤੇ ਵੀਚਾਰਨ ਲਈ ਸਹਜ-ਕਿਰਿਆ ਨੂੰ ਪਰਵਾਨਿਆ ਅਤੇ ਜੀਵਨ ਦਾ ਮਨੋਰਥ ਦਰਸਾਇਆ ਹੈ। ਨਾਲ ਹੀ ਗੁਣਾਂ ਦੀ ਸਾਂਝੀਵਾਲਤਾ ਵਾਲੇ ਆਦਰਸ਼ ਨੂੰ ਮੁਖ ਰਖਿਆ ਹੈ:-

**ੳ) ਸਹਜੇ ਗਾਵਿਆ ਥਾਇ ਪਵੈ,**
**ਵਿਣ ਸਹਜੇ ਕਥਨੀ ਬਾਦ ॥** [ਪੰਨਾ ੬੮

**ਅ) ਗੁਣਾ ਕਾ ਹੋਵੈ ਵਾਸੁਲਾ, ਕਢਿ ਵਾਸੁ ਲਈਜੈ ॥**
**ਜੇ ਗੁਣ ਹੋਵਨਿ ਸਾਜਨਾ, ਮਿਲਿ ਸਾਝ ਕਰੀਜੈ ॥**
**ਸਾਝ ਕਰੀਜੈ ਗੁਣਹ ਕੇਰੀ, ਛੋਡਿ ਅਵਗਣ ਚਲੀਐ ॥**
**ਪਹਿਰ ਪਟੰਬਰ ਕਰਿ ਅਡੰਬਰ, ਆਪਣਾ ਪਿੜੁ ਮਲੀਐ ॥**
**ਜਿਥੈ ਜਾਇ ਬਹੀਐ ਭਲਾ ਕਹੀਐ, ਝੋਲਿ ਅੰਮ੍ਰਿਤੁ ਪੀਜੈ ॥**
**ਗੁਣਾ ਕਾ ਹੋਵੈ ਵਾਸੁਲਾ, ਕਢਿ ਵਾਸੁ ਲਈਜੈ ॥** [ਪੰਨਾ ੭੬੫

ਗੁਰੂ ਕਿਰਪਾ ਸਦਕਾ "ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ" (ਤੁਲਨਾਤਮਿਕ ਅਧਿਐਨ) ਦੀ ਸੇਵਾ ਨੇਪਰੇ ਚੜ੍ਹਨ ਉਪਰੰਤ ਇਸ ਪੁਸਤਕ ਦੀ ਚੌਥੀ ਛਾਪ ਦੀ ਪ੍ਰਕਾਸ਼ਨਾ ਦਾ ਉਦਮ-ਉਤਸ਼ਾਹ, ਗੁਰੂ ਪਾਤਿਸ਼ਾਹ ਜੀ ਨੇ ਬਖ਼ਸ਼ਿਸ਼ ਕੀਤਾ, ਜਿਸ ਦੇ ਫਲਸਰੂਪ ਕਈ ਨਵੇਂ ਪ੍ਰਕਰਣਾਂ ਨੂੰ ਪ੍ਰਸਤੁਤ ਕਰਨ ਦਾ ਨਿਮਾਣਾ ਜਿਹਾ ਜਤਨ ਕੀਤਾ ਗਿਆ ਹੈ। ਆਸ ਹੈ ਕਿ ਗੁਰਬਾਣੀ ਕੀਰਤਨ ਦੀਆਂ ਕਦਰਾਂ-ਕੀਮਤਾਂ ਜਾਣਨ ਵਾਲੇ ਪਾਠਕ ਜਨ, ਇਸ ਕਿਰਤ ਤੋਂ ਆਤਮਿਕ ਲਾਭ ਪ੍ਰਾਪਤ ਕਰਕੇ ਆਪਣਾ ਜੀਵਨ ਸਫਲ ਕਰਨਗੇ ਅਤੇ ਨਵੀਂ ਪੀੜੀ ਨੂੰ ਜਾਗਰੂਕ ਕਰਨ ਲਈ ਜਤਨਸ਼ੀਲ ਹੋਣਗੇ।

ਇਸ ਛਾਪ ਵਿਚ 'ਕੀਰਤਨ ਪ੍ਰਚਾਰ ਦੇ ਅਜੋਕੇ ਸਾਧਨ, ਕੀਰਤਨ ਮਰਯਾਦਾ ਵਿਚ ਵਿਘਨ, ਰੱਬੀ ਰਬਾਬ, ਰਾਗ ਵਿਰੋਧੀ ਰੌਲਾ-ਗੌਲਾ, ਕੀਰਤਨ ਫਲ ਆਦਿ ਬਹੁਤ ਸਾਰੇ ਨਵੇਂ ਪ੍ਰਕਰਣ ਅਤੇ ਵੀਚਾਰ ਜੋ ਗੁਰਮਤਿ ਸਿਧਾਂਤਾਂ ਤੇ ਨਿਰਧਾਰਤ ਹਨ, ਦਿੱਤੇ ਗਏ ਹਨ।

ਆਸ ਹੈ ਕਿ 'ਨਿਰਬਾਣ ਕੀਰਤਨ' ਦੇ ਹਿਤਕਾਰੀ ਪਹਿਲਾਂ ਵਾਂਗ ਇਸ ਨਵੇਂ ਸੋਧੇ ਹੋਏ ਚਉਥੇ ਐਡੀਸ਼ਨ ਨੂੰ 'ਜੀਉ ਆਇਆਂ' ਆਖ ਕੇ ਇਸ ਤੋਂ ਪੂਰਾ ਆਤਮਿਕ-ਲਾਭ ਉਠਾਂਦੇ ਹੋਏ ਇਸ ਕ੍ਰਿਤ ਨੂੰ ਸਿੱਖ-ਅਦਾਰਿਆਂ ਵਿੱਚ ਪਹੁੰਚਾਣ ਦੀ ਸਫਲ ਕਾਰ-ਸੇਵਾ ਵਿੱਚ ਜੁੱਟਣਗੇ:-

**ਹਰਿ ਕੀਰਤਨੁ ਗਾਵਹੁ ਦਿਨੁ ਰਾਤੀ,**
**ਸਫਲ ਏਹਾ ਹੈ ਕਾਰੀ ਜੀਉ ॥** **[ਪੰਨਾ ੧੦੮**

**ਵਾਹਿਗੁਰੂ ਜੀ ਕਾ ਖ਼ਾਲਸਾ**
**ਵਾਹਿਗੁਰੂ ਜੀ ਕੀ ਫ਼ਤਿਹ।**

ਗੁਰੂ ਪੰਥ ਦਾ ਦਾਸਰਾ

**ਹਰਿਬੰਸ ਸਿੰਘ**
(ਭਾਈ ਸਾਹਿਬ)

ਅਪ੍ਰੈਲ, 2008

ਗੁਰਮਤਿ ਨਿਰਣੈ ਭਵਨ,
17-ਏ, ਡੋਗਰਾਂ ਸਟਰੀਟ,
ਪਟਿਆਲਾ।

# ਪਹਿਲਾ ਭਾਗ

# ਕੀਰਤਨ ਪ੍ਰਥਾ (ਪਰੰਪਰਾ)

ਸਿੱਖ ਧਰਮ ਵਿੱਚ ਕੀਰਤਨ ਪ੍ਰਥਾ ਰਬਾਬ ਸਾਜ਼ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਆਰੰਭ ਹੋਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੬ ਸਤਿਗੁਰਾਂ ਦੀ, ੧੫ ਭਗਤ ਜਨਾ ਦੀ, ੧੧ ਭੱਟਾਂ ਤੇ ੪ ਸਿੱਖਾਂ ਦੀਆਂ ਸੁਤੰਤਰ ਰਚਨਾਵਾਂ ਰਾਗ ਬੰਧ ਹਨ। ਬਾਕੀ ੪ ਸਤਿਗੁਰਾਂ ਨੇ ਭਾਵੇਂ ਕੋਈ ਬਾਣੀ ਉਚਾਰਨ ਨਹੀਂ ਕੀਤੀ ਪਰ ਕੀਰਤਨ ਮਰਯਾਦਾ ਉਨ੍ਹਾਂ ਦੇ ਸਮੇਂ ਵਿਚ ਵੀ ਏਦਾਂ ਹੀ ਚਲਦੀ ਰਹੀ। ਸਾਜ਼ਾਂ ਵਿੱਚ ਵਾਧੇ ਹੋਏ, ਬੀਰ-ਰੱਸੀ ਵਾਰਾਂ ਢਾਢੀ ਗਾਇਨ ਕਰਦੇ ਸਨ ਜਿਸ ਦੀ ਹੋਂਦ ਵਰਤਮਾਨ ਸਮੇਂ ਵਿੱਚ ਵੀ ਮੌਜੂਦ ਹੈ।

ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਚ ਕੀਰਤਨ ਦਾ ਪਰਵਾਹ ਨਿਰੰਤਰ ਚਲਿਆ ਆ ਰਿਹਾ ਹੈ। ਸਿੱਖ ਮਿਸਲਾਂ ਸਮੇਂ ਵੀ ਕੀਰਤਨ ਦੀਆਂ ਝੜੀਆਂ ਲਗੀਆਂ ਰਹਿੰਦੀਆਂ ਸਨ ਅਤੇ ਕੀਰਤਨ ਸ੍ਰਵਣ ਕਰਨ ਵਾਲਿਆਂ ਦੇ ਹਿਰਦਿਆਂ ਵਿੱਚ ਬਹੁਤ ਉਤਸ਼ਾਹ ਬਣਿਆ ਰਹਿੰਦਾ ਸੀ।

ਕੀਰਤਨ ਪਰੰਪਰਾ ਵਿੱਚ ਵਿਸ਼ੇਸ਼ ਤੌਰ ਤੇ ਰਬਾਬੀਆਂ ਨੇ ਚੰਗਾ ਯੋਗਦਾਨ ਪਾਇਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਦਾਸੀਆਂ ਸਮੇਂ ਭਾਈ ਮਰਦਾਨਾ ਜੀ ਇਕ ਸਾਥੀ ਵਾਂਗ ਨਾਲ ਹੀ ਰਹੇ, ਜਿਹੜੀ ਕਿ ਅਮਰ ਯਾਦ ਹੈ। ਫਿਰ, ਇਨ੍ਹਾਂ ਦੇ ਪੁੱਤਰ ਸਜਾਦਾ ਤੇ ਰਜਾਦਾ ਵੀ ਕੀਰਤਨ ਦੀ ਨਿਰੰਤਰ ਸੇਵਾ ਨਿਬਾਹੁੰਦੇ ਰਹੇ। ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਸਤਾ ਬਲਵੰਡ* ਪਹਿਲੇ ਰਬਾਬੀ ਸਨ। ਜਦੋਂ ਮਾਇਕ ਰੁਚੀਆਂ ਵਿੱਚ ਉਭਾਰ ਆਇਆ ਤਾਂ "ਲਬ ਵਿਣਾਹੇ ਮਾਣਸਾ, ਜਿਉ ਪਾਣੀ ਬੂਰ"

---

***ਰਾਗ ਦੇ ਹੰਕਾਰ ਨੇ ਸਤੇ ਬਲਵੰਡ ਦੀ ਮਤ ਮਾਰ ਦਿੱਤੀ ਜਿਸ ਕਰਕੇ ਫਿਟਕਾਰੇ ਗਏ ਸਰੀਰ ਤੇ ਕੋਹੜ ਹੋ ਗਿਆ। ਭਾਈ ਲੱਧਾ ਜੀ ਪਰਉਪਕਾਰੀ ਨੇ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਪਾਸੋਂ ਇਨ੍ਹਾਂ ਨੂੰ ਬਖ਼ਸ਼ਵਾਇਆ। ਇਸ ਬਾਰੇ ਵਿਸਥਾਰ ਸਹਿਤ ਜਾਣਕਾਰੀ ਲਈ ਪੜ੍ਹੋ ਇਸੇ ਕਲਮ ਤੋਂ ਰਚਿਤ 'ਵਾਰ ਸੱਤਾ ਬਲਵੰਡ ਸਟੀਕ'।**

ਵਾਲੀ ਨਮੋਸ਼ੀ ਵਾਪਰੀ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਰਤਨ ਦੀ ਅਮੋਲਕ ਦਾਤਿ ਸਿੱਖ ਸੰਗਤਾਂ ਦੀ ਝੋਲੀ ਵਿਚ ਪਾਈ, ਜਿਸ ਦੇ ਫਲ ਸਰੂਪ ਗੁਰਸਿਖਾਂ ਨੇ ਆਪਣੇ ਪਿਉ ਦਾਦੇ ਦੇ ਖ਼ਜ਼ਾਨੇ ਨੂੰ ਕੀਰਤਨ ਕਲਾ ਨਾਲ ਸ਼ਬਦ-ਚੌਕੀਆਂ, ਪ੍ਰੇਮ-ਰੱਸ ਨਾਲ ਰਸੀਲੀਆਂ ਬਣਾ ਦਿੱਤੀਆਂ। ਵਰਤਮਾਨ ਕਾਲ ਦੇ ਗੁਰਸਿੱਖ ਕੀਰਤਨੀਏ ਸਾਜ਼ਾਂ ਦੀ ਕਲਾ ਵਿੱਚ ਚੰਗਾ ਨਾਮਨਾ ਖਟ ਚੁੱਕੇ ਹਨ। ਕਾਲਜਾਂ ਤੇ ਸਕੂਲਾਂ ਦੇ ਕਰਤਿਆਂ ਧਰਤਿਆਂ ਨੇ ਵੀ ਸਿਖਿਆਰਥੀਆਂ ਨੂੰ ਰਾਗ-ਨਿਆਜ਼ ਦਾ ਅਭਿਆਸ ਕਰਵਾ ਕੇ ਸੰਗਤਾਂ ਤੇ ਚੰਗਾ ਪ੍ਰਭਾਵ ਪਾਇਆ ਹੈ।

ਸਮਗਰ ਗੁਰਬਾਣੀ ਸੰਗੀਤਕ ਲੈਅ, ਤਾਲ ਦੀ ਪੂਰਨਤਾ, ਭਾਵਕ-ਉਚਤਾ ਅਤੇ ਇਕ-ਸੁਰਤਾ ਨਾਲ ਭਰਪੂਰ ਹੈ। ਪਾਠਕ ਜਾਣਦੇ ਹਨ ਕਿ ਕਿਵੇਂ ਲੋਕ ਗੰਗਾ, ਹਰਿਦੁਆਰ ਆਦਿ ਤੀਰਥਾਂ ਤੇ ਇਸ਼ਨਾਨ ਕਰਨ ਜਾਂਦੇ ਹਨ। ਉਥੇ ਉਹ ਟੁੱਬੀਆਂ ਹੀ ਮਾਰਦੇ ਰਹਿੰਦੇ ਹਨ, ਪਿਛੇ ਕੀਤੇ ਪਾਪ-ਕਰਮਾਂ ਅਥਵਾ ਜੀਵਨ ਵਿਚ ਹੋਈਆਂ ਭੁੱਲਾਂ ਦਾ ਕੋਈ ਪ੍ਰਾਸ਼ਚਿਤ ਨਹੀਂ ਕਰਦੇ ਅਤੇ ਨਾ ਹੀ ਅਗੇ ਤੋਂ ਪਾਪਾਂ ਤੋਂ ਸਾਵਧਾਨ ਹੋਣ ਵਾਲੀ ਭਾਵਨਾ ਨੂੰ ਆਪਣੇ ਸਾਹਮਣੇ ਰਖਦੇ ਹਨ। ਧਾਰਮਿਕ ਸਰੋਵਰ ਮਨੁੱਖਤਾ ਨੂੰ ਸਵਾਰਨ ਲਈ ਸਿਰਜੇ ਗਏ ਸਨ, ਸਚਾਈ ਤੇ ਪਰਉਪਕਾਰ ਦਾ ਸੰਦੇਸ਼ ਦੇਣ ਲਈ ਹੋਂਦ ਵਿਚ ਲਿਆਂਦੇ ਗਏ ਸਨ। ਜਦੋਂ ਤੀਕ ਮਨੁੱਖ ਆਪਣੇ ਕੀਤੇ ਹੋਏ ਪਾਪ ਕਰਮਾਂ ਤੇ ਝਾਤੀ ਪਾ ਕੇ ਉਨ੍ਹਾਂ ਦਾ ਪਛਤਾਵਾ ਹੀ ਨਹੀਂ ਕਰਦੇ, ਉਹ ਕਾਗਹੁ ਹੰਸ ਕਿਵੇਂ ਬਣਨਗੇ? ਅਤੇ 'ਨਾਨਕ, ਕਚੜਿਆ ਸਿਉ ਤੋੜ, ਢੂੰਢਿ ਸਜਣ ਸੰਤ ਪਕਿਆ' (ਪੰਨਾ ੧੧੦੨) ਵਾਲੀ ਪ੍ਰੇਰਨਾ ਨੂੰ ਆਪਣੇ ਹਿਰਦੇ ਵਿਚ ਟਿਕਾਉਣ ਲਈ ਕਿਵੇਂ ਸਫਲ ਹੋਣਗੇ?

ਕੀਰਤਨ, ਮਨ ਦੀ ਕਠੋਰਤਾ ਨੂੰ ਦੂਰ ਕਰਕੇ ਕੋਮਲਤਾ ਪ੍ਰਦਾਨ ਕਰਦਾ ਹੈ। ਕਈ ਵਾਰੀ ਧੰਧਿਆਂ ਵਿਚ ਉਲਝਿਆ ਹੋਇਆ ਮਨ ਖਪਦਾ ਕਰਿਝਦਾ ਰਹਿੰਦਾ ਹੈ। ਸੁਭਾਵਿਕ ਹੀ ਉਸ ਦੇ ਮਨ ਚੋਂ ਮੰਦੀਆਂ ਵਾਸ਼ਨਾਵਾਂ ਦਾ ਵੇਗ ਉਛਾਲੇ ਮਾਰਨ ਲਗ ਜਾਂਦਾ ਹੈ। ਜੇ ਕੋਈ ਸਿਖ ਗੁਰੂ ਦਾ ਆਸਰਾ ਲੈ ਲਵੇ ਤਾਂ ਸਤਿਗੁਰ ਸੱਚੇ ਪਾਤਿਸ਼ਾਹ ਜਗਿਆਸੂ ਦੀ ਸਾਵੀਂ ਤੇ ਪੱਧਰੀ ਜ਼ਿੰਦਗੀ ਬਿਤੀਤ ਕਰਨ ਲਈ ਪ੍ਰੇਰਕ ਬਣ ਕੇ ਉਸ ਨੂੰ ਅਜਿਹਾ ਉਤਸ਼ਾਹਤ ਕਰਦੇ ਹਨ ਕਿ ਉਹ ਖੋਟੇ ਤੋਂ ਖਰਾ ਬਣ ਜਾਂਦਾ ਹੈ, ਜਿਵੇਂ ਕਿ ਗੁਰਬਾਣੀ ਦੇ ਬਚਨ ਹਨ:-

**ਸਤਿਗੁਰ ਪਿਛੈ ਭਜਿ ਪਵਹਿ, ਏਹਾ ਕਰਣੀ ਸਾਰੁ ॥**

**ਸਤਿਗੁਰੂ ਖੋਟਿਅਹੁ ਖਰੇ ਕਰੇ, ਸਬਦਿ ਸਵਾਰਣਹਾਰੁ॥**

**[ਪੰਨਾ ੧੪੩**

ਯਾਦ ਰਖੋ, ਕੀਰਤਨ ਸਾਵਧਾਨ ਹੋ ਕੇ ਸੁਣਿਆਂ ਹੀ ਹਿਰਦੇ ਵਿਚ ਟਿਕਦਾ ਹੈ। ਕੀਰਤਨ, ਬਾਹਰਮੁਖੀ ਕੰਨ ਰੱਸ ਨਹੀਂ। ਜਿਵੇਂ ਬੀਜ ਸਾਬਤ ਹੋਵੇ ਤਾਂ ਹੀ ਧਰਤੀ ਵਿਚ ਉਗਦਾ ਤੇ ਪ੍ਰਫੁਲਤ ਹੁੰਦਾ ਹੈ, ਤਿਵੇਂ ਮਨ ਰੂਪੀ ਬੀਜ ਸਾਬਤ ਹੋਵੇ ਤਾਂ ਹੀ ਸ਼ਰਧਾ, ਭਾਵਨੀ ਤੇ ਭਰੋਸਾ ਪ੍ਰਪੱਕ ਹੁੰਦਾ ਹੈ। ਜਿਵੇਂ ਦੁਫਾੜ ਹੋਇਆ ਬੀਜ ਕਦੇ ਨਹੀਂ ਉਗਦਾ, ਤਿਵੇਂ ਦ੍ਵੈਤ-ਭਾਵਨਾ ਵਾਲਾ ਜਗਿਆਸੂ ਕੀਰਤਨ ਫਲ ਦਾ ਅਧਿਕਾਰੀ ਕਦੇ ਨਹੀਂ ਬਣ ਸਕਦਾ। ਸਾਵਧਾਨਤਾ ਲਈ, ਥੋੜਾ ਖਾਣਾ, ਵਕਤ ਸਿਰ ਥੋੜਾ ਸੌਣਾ ਸੁਤੇ ਹੀ ਇਸ ਨੂੰ ਅੰਮ੍ਰਿਤ ਵੇਲੇ ਜਾਗਣ, ਨਿਤਨੇਮ ਕਰਨ ਤੇ ਕੀਰਤਨ ਸੁਣਨ ਦਾ ਅਭਿਆਸੀ ਬਣਾ ਦਿੰਦਾ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਇਸ ਬਾਰੇ ਇਉਂ ਸੇਧ ਪਰਦਾਨ ਕੀਤੀ ਹੈ:-

**ਥੋੜਾ ਸਵਣਾ ਖਾਵਣਾ, ਥੋੜਾ ਬੋਲਨੁ ਗੁਰਮਤਿ ਪਾਏ॥**

**[ਭਾ. ਗੁ. ੨੮-੧੫(੩)**

ਸਿੱਖ ਧਰਮ ਵਿਚ ਨਾਮ-ਅਭਿਆਸ, ਸ਼ਬਦ-ਕੀਰਤਨ, ਸ਼ਬਦ-ਗਿਆਨ, ਸ਼ਬਦ-ਪਿਆਰ ਤੇ ਪ੍ਰਚਾਰ ਦਾ ਪਰਚਾ ਆਦਿ ਕਾਲ ਤੋਂ ਚਲਿਆ ਆ ਰਿਹਾ ਹੈ। ਭਾ. ਸ. ਗੁਰਦਾਸ ਜੀ ਨੇ ਆਪਣੀਆਂ ਰਚਿਤ ਵਾਰਾਂ ਵਿਚ ਇਸ ਬਾਰੇ ਇਉਂ ਸੰਕੇਤ ਦਿੱਤੇ ਹਨ:-

**੧. ਸਬਦ ਸੁਰਤਿ ਪਰਚਾ ਕਰੈ,**
**ਸਤਿਗੁਰੁ ਪਰਚੈ ਮਨ ਪਰਚਾਇ॥ [ਵਾਰ ੨੮-੧੫**

**੨. ਧਰਮਸਾਲ ਹੈ ਮਾਨਸਰ, ਹੰਸ ਗੁਰ ਸਿਖ ਵਾਹੁ ॥**
**ਰਤਨ ਪਦਾਰਥ ਗੁਰ ਸਬਦੁ, ਕਰਿ ਕੀਰਤਨੁ ਖਾਹੁ ॥**

**[ਵਾ. ੯-੧੪**

**੩. ਗੁਰਮੁਖਿ ਸਬਦ ਗਿਆਨ, ਨੇੜ ਨ ਦੂਰ ਹੈ॥ [ਵਾਰ ੩-੧੦**

ਗੁਰਬਾਣੀ ਸ਼ਬਦ-ਕੀਰਤਨ ਦਾ ਆਪਣਾ ਸੁਤੰਤਰ ਅਸਥਾਨ ਹੈ। ਇਸ ਵਿਚ ਕਿਸੇ ਪ੍ਰਕਾਰ ਦੇ ਵੀਚਾਰਾਂ ਦੀ ਮਿਲਾਵਟ ਨਹੀਂ ਕੀਤੀ ਜਾ ਸਕਦੀ। ਜਿਵੇਂ ਕਥਾ ਦੀ ਪ੍ਰਥਾ ਦਾ ਆਪਣਾ ਅਸਥਾਨ ਹੈ, ਉਸ ਵਿਚ ਕੀਰਤਨ ਆਪਣੀ ਦਖ਼ਲ-ਅੰਦਾਜ਼ੀ ਨਹੀਂ ਕਰਦਾ। ਕੀਰਤਨ-ਪ੍ਰਥਾ ਦੀ ਅਗਵਾਈ ਕਰਨ ਵਿਚ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦਾ ਪ੍ਰਥਮ ਅਸਥਾਨ ਜਗਤ ਪ੍ਰਸਿਧ ਹੈ।

ਗੁਰਮਤਿ ਰਾਗਾਂ ਵਿਚ ਕੀਤਾ ਕਰਤਾਰੀ-ਕੀਰਤਨ ਸਿੱਖ ਧਰਮ ਦਾ ਮੁੱਖ ਅੰਗ ਹੈ। ਗੁਰਬਾਣੀ ਵਿੱਚ ਇਸ ਨੂੰ ਇਉਂ ਵਡਿਆਇਆ ਗਿਆ ਹੈ:-

**ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ,**
**ਰਾਗ ਰਤਨ ਰਸਨਾ ਆਲਾਪ ॥** **[ਪੰਨਾ ੮੨੧**

ਕੀਰਤਨ, ਰਬੀ-ਪਿਆਰ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਬਾਰੀ ਕੀਰਤਨੀਏ ਝਾਂਝੂ, ਮੁਕੰਦ ਤੇ ਕਿਦਾਰਾ ਹੋਏ ਹਨ, ਜਿਨ੍ਹਾਂ ਦਾ ਜ਼ਿਕਰ ਭਾ.ਸ. ਗੁਰਦਾਸ ਜੀ ਦੀ ੧੧ਵੀਂ ਵਾਰ ਦੀ ੧੯ਪਉੜੀ ਵਿਚ ਇਉਂ ਕੀਤਾ ਹੈ:-

**ਝਾਂਝੂ ਅਤੇ ਮੁਕੰਦੁ ਹੈ, ਕੀਰਤਨੁ ਕਰੈ ਹਜੂਰ ਕਿਦਾਰਾ ॥**
**ਸਾਧ ਸੰਗਤਿ ਪਰਗਟੁ ਪਾਹਾਰਾ ॥** **[ਵਾਰ ੧੧-੧੯**

ਜੇ ਸਿੱਖ ਰਾਗੀਆਂ ਵਲ ਨਜ਼ਰ ਮਾਰੀਏ ਤਾਂ ਇਹ ਰਾਗਾਂ ਦੀ ਵਰਤੋਂ ਤੋਂ ਅਵੇਸਲੇ ਹੋ ਰਹੇ ਹਨ। ਬਣੌਂਟੀ ਧਾਰਨਾ ਬਣਾ ਕੇ ਮੁੜ ਮੁੜ ਉਨ੍ਹਾਂ ਦਾ ਰੱਟਾ ਲਾ ਕੇ ਆਪਣਾ ਟਾਈਮ ਪਾਸ ਕਰ ਰਹੇ ਹਨ। ਸਹੀ ਅਰਥਾਂ ਵਿੱਚ ਗੁਰਬਾਣੀ ਕੀਰਤਨ ਦਾ ਪੂਰਨ ਰੱਸ ਤੇ ਅਨੰਦ ਤਾਂ ਹੀ ਮਾਣਿਆ ਜਾ ਸਕਦਾ ਹੈ ਜੇ ਗੁਰਬਾਣੀ ਨਿਰਧਾਰਤ ਰਾਗਾਂ ਵਿਚ ਗਾਇਨ ਕੀਤੀ ਜਾਵੇ। ਸੰਗਤਾਂ ਇਸ ਤੱਥ ਤੋਂ ਜਾਣੂੰ ਹਨ ਕਿ ਗੁਰਬਾਣੀ ਵਿਚ ਸਮੋਈ ਹੋਈ ਰੂਹਾਨੀ ਫ਼ਿਲਾਸਫ਼ੀ ਨੂੰ ਕਾਵਿ ਅਤੇ ਸੰਗੀਤ ਪਰੰਪਰਾ ਵਿਚ ਸੁਭਾਇਮਾਨ ਕੀਤਾ ਗਿਆ ਹੈ। ਜਗਿਆਸੂ ਤਾਂ ਹੀ ਕੀਰਤਨ ਰੱਸ ਵਿੱਚ ਮੁਗਧ ਹੋ ਸਕਦਾ ਹੈ ਜੇ ਗੁਰਮੁਖਿ ਗਾਡੀ ਰਾਹ ਨੂੰ ਅਪਨਾਏ। ਕੀਰਤਨ ਦੁਆਰਾ ਹੀ ਸੁਰਤਿ ਸ਼ਬਦ ਰੂਪ ਆਕਾਸ਼ ਵਿਚ ਉਡਾਰੀਆਂ ਮਾਰਦੀ ਪ੍ਰੇਮ-ਰੱਸ ਚਖਦੀ ਹੈ।

ਅੰਮ੍ਰਿਤ ਕੀਰਤਨ, ਗੁਰਸਿਖੀ ਜੀਵਨ ਦੀ ਅਧਾਰ-ਸ਼ਿਲਾ ਹੈ। 'ਸੋ ਦਰੁ' ਤੇ 'ਸੋ ਪੁਰਖੁ' ਬਾਣੀਆਂ ਦੇ ਦਰਸ਼ਨ ਕਰੋ, ਉਥੇ ਪ੍ਰਮੇਸ਼ਰ ਦੀਆਂ ਸਿਫ਼ਤਾਂ ਗਾਇਨ ਕਰਨ ਵਾਲਿਆਂ ਦੀ ਕੋਈ ਗਿਣਤੀ ਕਰ ਸਕਦਾ ਹੈ? ਗੁਰਦੇਵ ਜੀ ਨੇ ਥੋੜਾ ਜਿਹਾ ਵੇਰਵਾ ਦੇਣ ਮਗਰੋਂ ਅੰਤ ਵਿਚ ਨਿੰਮ੍ਰਤਾ ਸਹਿਤ ਇਹ ਕਹਿ ਦਿੱਤਾ:-

**ਹੋਰ ਕੇਤੇ ਤੁਧਨੋ ਗਾਵਨਿ, ਸੇ ਮੈ ਚਿਤਿ ਨ ਆਵਨਿ,**
**ਨਾਨਕੁ ਕਿਆ ਬੀਚਾਰੇ ॥** **[ਪੰਨਾ ੯**

ਗੁਰੂ ਪਿਆਰਿਓ ! ਸ਼ਬਦ ਕੀਰਤਨ ਨਿਰੰਤਰ ਕਰਨ ਤੇ ਸੁਣਨ ਨਾਲ

ਜਗਿਆਸੂ, ਕਰਮ-ਯੋਗੀ ਤੇ ਤਪੱਸਵੀ ਬਣ ਸਕਦਾ ਹੈ। ਜੇ ਅਡੋਲ ਚੋਕੜਾ ਮਾਰ ਕੇ ਪੂਰੇ ਧਿਆਨ ਨਾਲ ਕੀਰਤਨ ਸੁਣਿਆ ਜਾਏ ਤਾਂ ਸੁਤੇ ਹੀ ਸਮਾਧੀ ਲਗ ਜਾਂਦੀ ਹੈ। ਕੀਰਤਨ ਵਿਚ ਓਤਿ-ਪੋਤਿ ਹੋਈਆਂ ਅਜਿਹੀਆਂ ਆਤਮਾਵਾਂ ਦੇ ਸਾਧ-ਸੰਗਤ ਵਿਚ ਦਰਸ਼ਨ ਕਰਦਿਆਂ ਜੀਵ ਨਿਹਾਲੋ ਨਿਹਾਲ ਹੋ ਜਾਂਦਾ ਹੈ।

ਇਹ ਇਕ ਪੂਰਨ ਸਚਾਈ ਹੈ ਕਿ ਕੀਰਤਨ-ਪਰੰਪਰਾ ਨੂੰ ਰਾਗੀ ਸਿੰਘਾਂ ਦੀ ਪਦਾਰਥਕ ਤੇ ਮਾਇਕੀ ਸੁੱਖਾਂ ਦੀ ਭੁੱਖ ਨੇ ਵੱਡੀ ਢਾਹ ਲਾਈ ਹੈ। ਅਜ ਕੀਰਤਨ ਨਿਰਾ ਰੋਜ਼ੀ ਰੋਟੀ ਦਾ ਵਸੀਲਾ ਬਣ ਕੇ ਰਹਿ ਗਿਆ ਹੈ। ਕੀਰਤਨ ਵਿਚ ਫ਼ਿਲਮੀ ਸੁਰਾਂ ਜੋ ਆਪਣਾ ਰੋਲ ਅਦਾਅ ਕਰ ਰਹੀਆਂ ਹਨ, ਓਹ ਵੀ ਸਿੱਖ ਸਮਾਜ ਲਈ ਬਹੁਤ ਹਾਨੀਕਾਰਕ ਹਨ। ਜੇ ਸਾਦਗੀ ਤੇ ਸੰਜੀਦਗੀ ਨਾਲ ਹਾਰਮੋਨੀਅਮ ਤੇ ਸਹਜ ਸਹਜੇ ਕੀਰਤਨ ਕਰਨ ਤੇ ਸੁਣਨ ਦੀ ਦਾਤਿ ਜਗਿਆਸੂਆਂ ਨੂੰ ਪ੍ਰਾਪਤ ਹੋਵੇ ਤਾਂ ਸਹਜੇ ਇਹ ਲੋਕ ਸੁਖੀ ਪਰਲੋਕ ਸੁਹੇਲੇ ਵਾਲੀ ਬਖ਼ਸ਼ਿਸ਼ ਪ੍ਰਾਪਤ ਹੋ ਜਾਂਦੀ ਹੈ।



# ਕੀਰਤਨ ਪ੍ਰਕਾਸ਼

ਸਿੱਖ ਧਰਮ ਵਿਚ ਸੁਰ, ਲੈਅ ਅਤੇ ਤਾਲ ਅਥਵਾ ਰਾਗ-ਸਹਿਤ ਜਾਂ ਰਾਗ-ਰਹਿਤ ਕੇਵਲ ਸਿਧੀਆਂ ਧਾਰਨਾਂ ਉਤੇ ਗਾਇਨ ਕੀਤੀ ਗਈ ਗੁਰਬਾਣੀ ਨੂੰ ਕੀਰਤਨ ਦਾ ਨਾਉਂ ਦਿੱਤਾ ਜਾਂਦਾ ਹੈ। ਜਿਸ ਕੀਰਤਨ ਵਿਚ ਕੋਈ ਕਥਾ, ਵਖਿਆਨ ਆਦਿ ਨਾ ਹੋਵੇ ਅਤੇ ਲਗਾਤਾਰ ਜਾਰੀ ਰਹੇ, ਉਹ ਅਖੰਡ ਕੀਰਤਨ ਹੁੰਦਾ ਹੈ। ਇਕ ਰੱਸ ਵਿਚ ਹੋ ਰਿਹਾ ਕੀਰਤਨ ਜਿਹੜਾ ਗੁਰਮੁਖਿ ਸਰੋਤਿਆਂ ਦੀ ਸੁਰਤਾ ਨੂੰ ਆਕਰਖਣ ਕਰਕੇ ਆਪਣੇ ਪ੍ਰੀਤਮ ਦੇ ਦੇਸ਼ ਵਿਚ ਲੈ ਜਾਏ, ਉਸ ਨੂੰ 'ਅੰਮ੍ਰਿਤ ਕੀਰਤਨ' ਆਖਿਆ ਜਾਂਦਾ ਹੈ।

ਭਗਤ ਪ੍ਰਣਾਲੀ ਦੇ ਮੁੱਖੀਆਂ ਨੇ ਸਮਾਜਿਕ ਪਰਿਵਰਤਨ ਲਿਆਉਣ ਲਈ ਆਪਣੇ ਵਲੋਂ ਚੰਗਾ ਹੰਭਲਾ ਮਾਰਿਆ ਪਰ ਸਰਗੁਣ ਦੇ ਪੁਜਾਰੀਆਂ ਨੂੰ ਮੂਰਤੀ-ਪੂਜਾ ਤੋਂ ਹਟਾਉਣਾ ਕੋਈ ਸੌਖਾ ਕੰਮ ਨਹੀਂ ਸੀ। ਇਸ ਲਈ ਭਗਤੀ- ਸੰਗੀਤ ਉਤੇ ਪੁਰਾਣੀ ਨਿਰਤਕਾਰੀ ਦਾ ਰੰਗ ਚੜ੍ਹਿਆ ਰਹਿਣਾ ਸੁਭਾਵਿਕ ਸੀ। ਹਾਂ, ਭਗਤੀ ਲਹਿਰ ਦੀ ਸਤਿਰੰਗੀ ਪੀਂਘ ਓਦੋਂ ਪੂਰਨ ਪ੍ਰੇਮ ਹੁਲਾਰਿਆਂ ਤੇ ਚੜ੍ਹੀ ਜਦੋਂ ਗੁਰੂ ਕਾਲ ਦਾ ਆਰੰਭ ਹੋਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਾਤਲੋਕ ਵਿਚ ਆਉਣ ਤੋਂ ਪਹਿਲਾਂ ਸੰਸਾਰ ਦਾ ਰਾਜਸੀ ਅਤੇ ਧਾਰਮਿਕ ਵਾਤਾਵਰਣ ਜਿਤਨੀ ਗਿਲਾਨੀ (ਭ੍ਰਿਸ਼ਟਾਚਾਰ) ਨਾਲ ਭਰਿਆ ਸੀ, ਉਸ ਦੀ ਮਿਸਾਲ ਹੋਰ ਕਿਤੇ ਨਹੀਂ ਮਿਲਦੀ। ਬ੍ਰਾਹਮਣ ਤੇ ਮੌਲਾਣੇ ਆਪਸ ਵਿਚ ਈਰਖਾ ਨਾਲ ਖਹਿ ਖਹਿ ਕੇ ਮਰ ਰਹੇ ਸਨ, ਚੌਹਾਂ ਵਰਨਾਂ ਵਿਚ ਵਾਦ-ਵਿਵਾਦ ਦੀਆਂ ਕਹਾਣੀਆਂ ਚੱਲ ਰਹੀਆਂ ਸਨ, ਪਾਖੰਡ ਅਤੇ ਪਾਪਾਂ ਦੀ ਕਾਲਖ ਨਾਲ ਲੋਕਾਂ ਦੇ ਦਿਲ ਕਾਲੇ ਹੋ ਚੁਕੇ ਸਨ ਅਤੇ ਅਧਰਮ ਦੀ ਵੇਲ ਪ੍ਰਫੁਲਤ ਹੋ ਰਹੀ ਸੀ। ਉਸ ਸਮੇਂ ਜਗਤ ਦੇ ਜੀਆਂ ਨੂੰ ਧਰਮ ਦੀ ਠੀਕ ਸੇਧ ਦੇਣ ਵਾਲਾ ਕੋਈ ਸਾਧੂ (ਮਹਾਂ ਪੁਰਖ) ਨਹੀਂ ਸੀ:-

**ਥੰਮੇ ਕੋਇ ਨ ਸਾਧੁ ਬਿਨੁ,**
**ਸਾਧੁ ਨ ਦਿਸੈ ਜਗਿ ਵਿਚਿ ਕੋਆ ॥ [ਵਾ. ਭਾ. ਗੁ. ੧-੨੩**

ਧਰਮ ਦੀ ਡੋਲ ਰਹੀ ਸਥਿਤੀ ਤੇ ਕਾਬੂ ਪਾਉਣ ਲਈ ਕਿਸੇ ਮਹਾਨ

ਬਲਵਾਨ ਤੇ ਪਰਵਾਨ ਹਸਤੀ ਦਾ ਥਾਪਿਆ ਜਾਣਾ ਜਰੂਰੀ ਸੀ। ਸੋ, ਸਿਰਜਣਹਾਰ ਕਰਤਾਰ ਨੇ ਆਪਣਾ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਦੇ ਕੇ ਪਰਮਾਰਥੀ ਪਾਂਧਾ ਬਣਾ ਕੇ ਕਲਜੁਗੀ ਜੀਵਾਂ ਦੇ ਦੁਖੜੇ ਹਰਨ ਲਈ ਭੇਜ ਦਿੱਤਾ।

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਪਹਿਲਾਂ ਗੁਰੂ ਬਾਬਾ ਜੀ ਨੇ ਕਰਤਾ ਪੁਰਖ ਜੀ ਦੇ ਦਰਬਾਰ ਵਿਚੋਂ ਬਖ਼ਸ਼ਿਸ਼ ਪ੍ਰਾਪਤ ਕੀਤੀ। ਫਿਰ ਸੰਸਾਰ ਵਿਚ ਆ ਕੇ ਸਤਿਨਾਮ ਦੀ ਘਾਲ ਕਮਾਈ ਕੀਤੀ। ਰੇਤ ਅੱਕ ਦਾ ਅਹਾਰ (ਭਾਵ ਰੱਸਾਂ ਕੱਸਾਂ ਦਾ ਤਿਆਗ ਕਰਕੇ ਸਤੋ ਗੁਣੀ ਭੋਜਨ) ਛਕਿਆ, ਰੋੜਾਂ ਦੀ ਵਿਛਾਈ ਕੀਤੀ ਭਾਵ ਸੁੱਖਾਂ ਦਾ ਤਿਆਗ ਕੀਤਾ। ਫਿਰ ਭਾਰੀ ਤਪੱਸਿਆ ਕੀਤੀ ਭਾਵ ਦੁਖ-ਸੁਖ ਨੂੰ ਸਮਾਨ ਸਮਝਿਆ। ਇਸ ਪ੍ਰਕਾਰ ਦੀ ਸ਼ੁਭ ਕਰਨੀ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰੀਤਿ ਨਿਰੰਕਾਰ ਪਿਤਾ ਜੀ ਨਾਲ ਬਣੀ। ਪਿਤਾ ਵੱਲੋਂ ਲੱਗੀ ਲੋਕ-ਸੇਵਾ ਦੀ ਪੂਰਤੀ ਲਈ ਪਹਿਲਾਂ ਆਪ ਜੀ ਨੇ ਸਚਖੰਡ ਚੋਂ ਨਾਮ ਅਤੇ ਨਿਮਰਤਾ ਦੀਂ ਦਾਤਿ ਪ੍ਰਾਪਤ ਕੀਤੀ। ਜਦੋਂ ਆਪ ਜੀ ਨੇ ਪਰਮਾਤਮਿਕ ਸ਼ਕਤੀ ਦੇ ਬਲ ਨਾਲ ਸਾਰੇ ਸੰਸਾਰ ਵੱਲ ਨੀਝ ਲਾ ਕੇ ਤੱਕਿਆ ਤਾਂ ਸਾਰੀ ਧਰਤੀ ਦੀ ਵਸੋਂ ਪਾਪਾਂ ਨਾਲ ਪੀੜਤ ਅਤੇ ਹਉਮੈ ਦੀ ਅਗਨੀ ਵਿੱਚ ਸੜਦੀ ਹੋਈ ਦਿੱਸੀ। ਸੱਚੇ ਗੁਰੂ ਤੋਂ ਬਿਨਾਂ ਹਰ ਪਾਸੇ ਕੂੜ ਦੀ ਧੁੰਧ ਵਿਚ ਫੱਸੇ ਹੋਏ ਲੋਕਾਂ ਦੀ ਹਾਹਾਕਾਰ (ਕੁਰਲਾਹਟ) ਸੁਣਾਈ ਦਿੱਤੀ। ਆਪ ਜੀ ਦਾ ਕੋਮਲ ਹਿਰਦਾ ਇਸ ਦੁਰ-ਦਸ਼ਾ ਨੂੰ ਨਾ ਸਹਾਰ ਸਕਿਆ। ਇਸ ਲਈ ਨਿਰੰਕਾਰੀ-ਮਿਸ਼ਨ ਚਲਾਉਣ ਅਤੇ ਲੋਕਾਂ ਦਾ ਜੀਵਨ ਸੁਧਾਰਨ ਹਿਤ ਇਕ ਵਿਸ਼ੇਸ਼ ਪ੍ਰੋਗਰਾਮ ਉਲੀਕਿਆ ਜਿਸ ਨੂੰ ਚਾਰ ਉਦਾਸੀਆਂ ਰਾਹੀਂ ਸੰਪੂਰਨ ਕੀਤਾ। ਗੁਰੂ ਬਾਬਾ ਜੀ ਨੇ ਸਤਿਨਾਮ ਦਾ ਡੰਕਾ ਵਜਾ ਕੇ ਸਾਰੀ ਧਰਤੀ ਨੂੰ ਤਾਰਿਆ। ਆਪ ਜੀ ਦੇ ਆਗਮਨ ਉਤੇ ਦ੍ਰਿਸ਼ਟ ਅਤੇ ਅਦ੍ਰਿਸ਼ਟ ਲੋਕਾਂ ਵਿੱਚ ਖੁੱਸ਼ੀਆਂ ਮਨਾਈਆਂ ਗਈਆਂ, ਜਿਸ ਦਾ ਸੰਕੇਤ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੀ ੩੭ਵੀਂ ਪਉੜੀ ਵਿਚ ਇਉਂ ਮਿਲਦਾ ਹੈ:

**ਇੰਦ੍ਰਾਸਣਿ ਅਪਛਰਾਂ, ਰਾਗ ਰਾਗਨੀ ਮੰਗਲੁ ਗਾਇਆ॥**
**ਭਇਆ ਅਨੰਦ ਜਗਤੁ ਵਿਚਿ,**
**ਕਲਿ ਤਾਰਨ ਗੁਰ ਨਾਨਕ ਆਇਆ ॥**

ਗੁਰੂ ਬਾਬਾ ਜੀ ਸੰਸਾਰ-ਯਾਤਰਾ ਦੇ ਆਰੰਭ ਤੋਂ ਪਹਿਲਾਂ ਆਪਣੀ

ਭੈਣ ਨਾਨਕੀ ਜੀ ਪਾਸ ਸੁਲਤਾਨਪੁਰ ਰਹੇ ਅਤੇ ਉਥੋਂ ਦੇ ਮੋਦੀਖ਼ਾਨੇ ਨੂੰ ਭਾਗ ਲਾਏ। ਆਪ ਜੀ ਦਾ ਕੀਤਾ ਸੱਚਾ ਸੌਦਾ ਤਾਂ ਪਹਿਲਾਂ ਹੀ ਮਸ਼ਹੂਰ ਹੋ ਚੁਕਾ ਸੀ, ਫਿਰ ਤੱਕੜੀ ਤੋਲਦਿਆਂ ਵੀ 'ਤੇਰਾ ਤੇਰਾ' ਜਾਪ ਕਰਨ ਦੀ ਕੀਰਤੀ ਦਾ ਹਰੇਕ ਨੂੰ ਪਤਾ ਲੱਗਾ। ਅਸਲ ਵਿਚ ਆਪ ਜੀ ਨੇ ਊਚ-ਨੀਚ, ਜ਼ਾਤ-ਪਾਤ ਦਾ ਭਰਮ ਭੇਦ ਮਿਟਾਉਣਾ ਸੀ, ਅਤੇ ਸਾਰੇ ਸੰਸਾਰ ਨੂੰ ਇਕ ਸਾਂਝੇ ਮਾਰਗ ਤੇ ਚਲਾਉਣਾ ਸੀ। ਇਸ ਉਦੇਸ਼ ਦੀ ਪੂਰਤੀ ਲਈ ਆਪ ਜੀ ਨੇ ਆਪਣੇ ਨਾਲ ਇਕ ਦਾਨਾ ਸੰਗੀਤਕਾਰ ਸਾਥੀ ਰੱਖਿਆ ਜਿਸ ਦਾ ਨਾਉਂ 'ਮਰਦਾਨਾ' ਸੀ। ਮਰਦਾਨਾ ਰਬਾਬ ਵਜਾਉਣ ਵਿਚ ਚੰਗਾ ਸਿਆਣਾ ਸੀ ਜਿਸ ਦੀ ਪੁਸ਼ਟੀ ਭਾਈ ਗੁਰਦਾਸ ਜੀ ਨੇ ੧੧ਵੀਂ ਵਾਰ ਦੀ ੧੩ਵੀਂ ਪਉੜੀ ਵਿਚ ਕੀਤੀ ਹੈ:-

**ਭਲਾ ਰਬਾਬ ਵਜਾਇੰਦਾ, ਮਜਲਸ ਮਰਦਾਨਾ ਮੀਰਾਸੀ।**

**[ਵਾ. ਭਾ. ਗੁ. ੧੧-੧੩**

ਆਪ ਜੀ ਨੇ ਨਿਰੰਕਾਰੀ ਮਿਸ਼ਨ ਦਾ ਪ੍ਰਚਾਰ ਕੀਰਤਨ ਰੂਪ ਵਿਚ ਸੁਲਤਾਨਪੁਰ ਵਿਖੇ ਵੇਈਂ ਨਦੀ ਦੇ ਕੰਢੇ ਉਤੇ ਪਹਿਲੀ ਵਾਰ ਆਰੰਭ ਕੀਤਾ। ਮਰਦਾਨੇ ਨੇ ਰਬਾਬ ਛੇੜਿਆ ਅਤੇ ਗੁਰੂ ਬਾਬਾ ਜੀ ਨੇ 'ਸੋ ਦਰੁ' ਵਾਲੀ ਸ਼ਬਦ ਦੁਆਰਾ ਰਬੀ-ਦਰਬਾਰ ਦੇ ਦਰਸ਼ਨ ਕਰਵਾਏ। ਪੁਰਾਤਨ ਜਨਮ ਸਾਖੀਆਂ ਇਸ ਸਚਾਈ ਤੇ ਮੁਹਰ ਲਾਉਂਦੀਆਂ ਹਨ ਕਿ ਗੁਰੂ ਬਾਬਾ ਜੀ ਨੇ 'ਨਾ ਕੋਈ ਹਿੰਦੂ ਨ ਕੋਈ ਮੁਸਲਮਾਨ' ਆਖ ਕੇ ਚੌਹਾਂ ਵਰਨਾਂ ਨੂੰ ਸਾਂਝਾ ਉਪਦੇਸ਼ ਦੇਣਾ ਆਰੰਭਿਆ। ਮਰਦਾਨਾ ਭਾਵੇਂ ਮਿਰਾਸੀਆਂ ਦੀ ਕੁਲ ਵਿਚੋਂ ਹੋਣ ਕਰਕੇ ਰਾਗ ਵਿਦਿਆ ਤੋਂ ਜਾਣੂ ਸੀ ਪਰ ਉਸਨੇ ਰਬੀ ਬਾਣੀ ਦੇ ਗਾਇਨ ਕਰਨ ਵਾਲੇ ਅਜਿਹੇ ਵਿਅਕਤੀ ਨਾਲ ਪਹਿਲਾਂ ਕਦੇ ਰਬਾਬ ਨਹੀਂ ਸੀ ਵਜਾਇਆ। ਗੁਰੂ ਬਾਬਾ ਜੀ ਨੇ ਮਰਦਾਨੇ ਨੂੰ ਭਾਈ ਫਿਰੰਦੇ ਪਾਸੋਂ ਰਬਾਬ ਲੈਣ ਲਈ ਭੇਜਿਆ ਅਤੇ ਉਥੋਂ ਉਹ ਛੇ-ਤਾਰਾ (ਰੇਸ਼ਮ ਦੀਆਂ ਤਾਰਾਂ ਵਾਲਾ) ਰਬਾਬ ਲੈ ਕੇ ਆਇਆ। ਇਹ ਰਬਾਬ ਅਲੌਕਿਕ ਜਿਹਾ ਸੀ ਜਿਸਨੂੰ ਹਰੇਕ ਵਜੰਤ੍ਰੀ ਨਹੀਂ ਸੀ ਵਜਾ ਸਕਦਾ। ਗੁਰੂ ਬਾਬਾ ਜੀ ਨੇ ਮਰਦਾਨੇ ਉਤੇ ਬਖ਼ਸ਼ਿਸ਼ ਕੀਤੀ ਉਸ ਨੂੰ ਰਾਗ ਦੀ ਸੂਖਮ ਕਲਾ ਅਤੇ ਤਾਰ ਦੇ ਕੋਮਲ ਹੁਨਰ ਚੋਂ ਨਿਪੁੰਨ ਕੀਤਾ। ਜਗਤ ਦੇ ਨਿਸਤਾਰੇ ਲਈ ਕੀਰਤਨ ਦੀ ਵਿਸ਼ੇਸ਼ਤਾ ਨੂੰ ਪ੍ਰਗਟਾਇਆ। ਆਪ ਜੀ ਨੂੰ ਜਦੋਂ ਨਿਰੰਕਾਰੀ ਦੇਸ਼ ਚੋਂ ਅੰਮ੍ਰਿਤ ਬਾਣੀ ਆਉਂਦੀ ਤਾਂ ਝੱਟ ਆਖਦੇ ਸਨ, 'ਮਰਦਾਨਿਆ ! ਰਬਾਬ ਛੇੜ, ਬਾਣੀ ਆਈ ਊ'।

ਮਰਦਾਨਾ ਜਦੋਂ ਰਬਾਬ ਦੀਆਂ ਮਿਠੀਆਂ ਤਰਬਾਂ ਛੇੜਦਾ ਤਾਂ ਗੁਰੂ ਬਾਬਾ ਜੀ ਵਿਸਮਾਦੀ ਰੰਗਾਂ ਵਿਚ ਕਰਤਾ ਪੁਰਖ ਜੀ ਦੇ ਸੋਹਿਲੇ ਧੁਰੋਂ ਆਈ ਬਾਣੀ ਦੁਆਰਾ ਮਿਠੀ ਸਰੋਦ ਵਿਚ ਗਾਇਨ ਕਰਦੇ ਸਨ:-

**ਆਦੇਸੁ ਬਾਬਾ ਆਦੇਸੁ ॥**
**ਆਦਿ ਪੁਰਖ ਤੇਰਾ ਅੰਤੁ ਨ ਪਾਇਆ,**
**ਕਰਿ ਕਰਿ ਦੇਖਹਿ ਵੇਸ ॥** **[ਪੰਨਾ ੪੧੭**

ਗੁਰੂ ਬਾਬਾ ਜੀ ਦੇ ਕੀਰਤਨ ਵਿਚ ਰੱਸ-ਗੁੱਧੇ ਅੰਮ੍ਰਿਤ ਰੂਪ ਬਚਨਾਂ ਨੇ ਕੇਵਲ ਵੱਡੇ ਵੱਡੇ ਜੋਗੀਆਂ, ਸਿੱਧਾਂ, ਪੀਰਾਂ, ਫਕੀਰਾਂ ਨੂੰ ਹੀ ਸ਼ਾਂਤੀ ਨਹੀਂ ਬਖ਼ਸ਼ੀ ਸਗੋਂ ਮਲਕ ਭਾਗੋ, ਕੋਡਾ ਰਾਖ਼ਸ਼, ਨੂਰ ਸ਼ਾਹ ਜਾਦੂਗਰਨੀ, ਵਲੀ ਕੰਧਾਰੀ ਅਤੇ ਬਾਬਰ ਵਰਗੇ ਜ਼ਾਲਮ ਬਾਦਸ਼ਾਹਾਂ ਨੂੰ ਵੀ ਸਚੇ ਮਾਰਗ ਦਾ ਧਾਰਨੀ ਬਣਾਇਆ। ਆਪ ਜੀ ਦੇ ਕੀਰਤਨ ਵਿਚ ਅਜਿਹੀ ਕਲਾ ਸੀ ਜਿਹੜੀ ਪਸ਼ੂਆਂ ਪ੍ਰੇਤਾਂ ਨੂੰ ਵੀ ਖਿੱਚ ਲੈਂਦੀ ਸੀ। ਗੁਰਬਾਣੀ ਵਿਚ ਆਪ ਜੀ ਦੀਆਂ ਇਨ੍ਹਾਂ ਵਡਿਆਈਆਂ ਦਾ ਵਰਣਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਉਂ ਕੀਤਾ ਹੈ:-

**ਮਿਰਤਕ ਕਉ ਪਾਇਓ ਤਨਿ ਸਾਸਾ,**
**ਬਿਛੁਰਤ ਆਨਿ ਮਿਲਾਇਆ ॥**
**ਪਸੂ ਪਰੇਤ ਮੁਗਧ ਭਏ ਸ੍ਰੋਤੇ,**
**ਹਰਿ ਨਾਮਾ ਮੁਖਿ ਗਾਇਆ॥**
**ਪੂਰੇ ਗੁਰ ਕੀ ਦੇਖੁ ਵਡਾਈ,**
**ਤਾ ਕੀ ਕੀਮਤਿ ਕਹਣੁ ਨ ਜਾਈ॥** **[ਪੰਨਾ ੬੧੪**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਦੀ ਸਥਿਤੀ ਨੂੰ ਚੰਗੀ ਤਰ੍ਹਾਂ ਭਾਂਪ ਲਿਆ ਸੀ ਅਤੇ ਇਸ ਸਿੱਟੇ ਤੇ ਪੁਜੇ ਸਨ ਕਿ ਚਤੁਰ ਲੋਕਾਂ ਦੀਆਂ ਉਕਤੀਆਂ ਜੁਗਤੀਆਂ, ਫ਼ਿਲਾਸਫ਼ੀਆਂ, ਜਪ, ਤਪ, ਸੰਜਮ ਆਦਿ ਫੋਕਟ ਕਰਮ-ਧਰਮ ਮਨੁੱਖੀ ਜੀਵਨ ਦੇ ਸੁਧਾਰਨ ਲਈ ਕਾਰਗਰ ਸਾਬਤ ਨਹੀਂ ਹੋ ਸਕੇ, ਇਸ ਲਈ ਆਪ ਜੀ ਨੇ ਲੋਕਾਂ ਦੀਆਂ ਖਿੰਡੀਆਂ ਹੋਈਆਂ ਸੁਰਤਾਂ ਨੂੰ ਕੀਰਤਨ ਸ਼ਕਤੀ ਦੁਆਰਾ ਇਕ ਥਾਂ ਤੇ ਟਿਕਾਇਆ। ਗੁਰੂ ਜੀ ਨੇ ਆਪਣੇ ਆਪ ਨੂੰ ਪ੍ਰਭੂ ਦਾ ਢਾਢੀ ਦਸਿਆ ਅਤੇ ਲੋਕਾਂ ਨੂੰ ਪ੍ਰਭੂ ਦੀ ਸਿਫਤ ਸਾਲਾਹ ਕਰਨ ਦੀ ਜਾਚ ਸਿਖਾਈ। ਇਸ ਢੰਗ ਨਾਲ ਜਗਤ ਜਲੰਦੇ ਨੂੰ ਠਾਰਿਆ।

ਉਸ ਸਮੇਂ ਜਦੋਂ ਕਿ ਰਾਗ ਕਲਾ ਨੂੰ ਮਿੱਟੀ ਵਿਚ ਰੋਲਿਆ ਜਾ ਰਿਹਾ

ਸੀ, ਗੁਰੂ ਬਾਬਾ ਜੀ ਨੇ ਇਸ ਅਮੋਲਕ ਕਲਾ ਨੂੰ ਛਾਤੀ ਨਾਲ ਲਾ ਕੇ ਸੰਭਾਲਿਆ। ਧੁਰੋਂ ਆਈ ਨਿਰੰਕਾਰੀ ਬਾਣੀ ਨੂੰ ਵੱਖ ਵੱਖ ਰਾਗਾਂ ਵਿਚ ਉਚਾਰਨ ਕੀਤਾ। ਆਪ ਜੀ ਦਾ ਆਸਾ ਰਾਗ ਵਿਚ ਉਚਾਰਨ ਕੀਤਾ ਹੋਇਆ ਸ਼ਬਦ ਬਾਹਰਮੁਖੀ ਕੀਰਤਨ ਕਰਨ ਵਾਲਿਆਂ ਨੂੰ ਚੰਗੀ ਟਕੋਰ ਲਾਉਂਦਾ ਹੈ ਅਤੇ ਗੁਰਮਤਿ ਸੰਗੀਤ ਤੋਂ ਜਾਣੂ ਕਰਾਉਂਦਾ ਹੈ:-

**ਆਸਾ ਮਹਲਾ ੧**

**ਗਾਵਹਿ ਗੀਤੇ ਚੀਤਿ ਅਨੀਤੇ ॥**
**ਰਾਗ ਸੁਣਾਇ ਕਹਾਵਹਿ ਬੀਤੇ॥**
**ਬਿਨੁ ਨਾਵੈ, ਮਨਿ ਝੂਠੁ ਅਨੀਤੇ ॥੧॥**
**ਕਹਾ ਚਲਹੁ, ਮਨ ! ਰਹਹੁ ਘਰੇ ॥**
**ਗੁਰਮੁਖਿ ਰਾਮਨਾਮਿ ਤ੍ਰਿਪਤਾਸੇ,**
**ਖੋਜਤ ਪਾਵਹੁ ਸਹਜਿ ਹਰੇ॥੧॥ ਰਹਾਉ॥**
**ਕਾਮੁ ਕ੍ਰੋਧੁ ਮਨਿ ਮੋਹੁ ਸਰੀਰਾ ॥**
**ਲਬੁ ਲੋਭੁ ਅਹੰਕਾਰੁ ਸੁ ਪੀਰਾ॥**
**ਰਾਮ ਨਾਮ ਬਿਨੁ, ਕਿਉ ਮਨੁ ਧੀਰਾ ॥੨॥**
**ਅੰਤਰਿ ਨਾਵਣੁ ਸਾਚੁ ਪਛਾਣੈ॥**
**ਅੰਤਰ ਕੀ ਗਤਿ ਗੁਰਮੁਖਿ ਜਾਣੈ॥**
**ਸਾਚ ਸਬਦ ਬਿਨੁ, ਮਹਲੁ ਨ ਪਛਾਣੈ ॥੩॥**
**ਨਿਰੰਕਾਰ ਮਹਿ ਆਕਾਰੁ ਸਮਾਵੈ ॥**
**ਅਕਲ ਕਲਾ ਸਚੁ ਸਾਚਿ ਟਿਕਾਵੈ ॥**
**ਸੋ ਨਰੁ ਗਰਭ ਜੋਨਿ ਨਹੀ ਆਵੈ॥੪॥**
**ਜਹਾਂ ਨਾਮੁ ਮਿਲੈ, ਤਹ ਜਾਉ ॥**
**ਗੁਰ ਪਰਸਾਦੀ ਕਰਮ ਕਮਾਉ॥**
**ਨਾਮੇ ਰਾਤਾ ਹਰਿ ਗੁਣ ਗਾਉ ॥੫॥**
**ਗੁਰ ਸੇਵਾ ਤੇ ਆਪੁ ਪਛਾਤਾ॥**
**ਅੰਮ੍ਰਿਤ ਨਾਮੁ ਵਸਿਆ ਸੁਖਦਾਤਾ॥**
**ਅਨਦਿਨੁ ਬਾਣੀ ਨਾਮੇ ਰਾਤਾ ॥੬॥**
**ਮੇਰਾ ਪ੍ਰਭੁ ਲਾਏ ਤਾ ਕੋ ਲਾਗੈ॥ ਹਉਮੈ ਮਾਰੇ ਸਬਦੇ ਜਾਗੈ॥**
**ਐਥੈ ਓਥੈ ਸਦਾ ਸੁਖੁ ਆਗੈ ॥੭॥**
**ਮਨੁ ਚੰਚਲੁ ਬਿਧਿ ਨਾਹੀ ਜਾਣੈ ॥**

**ਮਨਮੁਖਿ ਮੈਲਾ ਸਬਦੁ ਨ ਪਛਾਣੈ॥**
**ਗੁਰਮੁਖਿ ਨਿਰਮਲੁ ਨਾਮੁ ਵਖਾਣੈ ॥੮॥**
**ਹਰਿ ਜੀਉ ਆਗੈ ਕਰੀ ਅਰਦਾਸਿ॥**
**ਸਾਧੂ ਜਨ ਸੰਗਤਿ ਹੋਇ ਨਿਵਾਸੁ ॥**
**ਕਿਲਵਿਖ ਦੁਖ ਕਾਟੇ ਹਰਿ ਨਾਮ ਪ੍ਰਗਾਸੁ ॥੯॥**
**ਕਰਿ ਬੀਚਾਰੁ ਆਚਾਰੁ ਪਰਾਤਾ ॥**
**ਸਤਿਗੁਰ ਬਚਨੀ ਏਕੋ ਜਾਤਾ॥**
**ਨਾਨਕ ਰਾਮ ਨਾਮਿ ਮਨੁ ਰਾਤਾ॥੧੦॥੭॥ [ਪੰਨਾ ੪੧੪-੧੫**

ਗੁਰੂ ਮਹਾਰਾਜ ਨੇ ਜਿਵੇਂ ਸੰਗੀਤਕਾਰਾਂ ਨੂੰ ਸਾਈਂ ਦੇ ਸਨਮੁਖ ਹੋ ਕੇ ਕੀਰਤਨ ਕਰਨ ਦੀ ਪ੍ਰੇਰਨਾ ਦਿੱਤੀ ਤਿਵੇਂ ਕੀਰਤਨ ਸਰੋਤਿਆਂ ਬਾਰੇ ਵੀ ਨਿਰਣਾ ਕਰ ਦਿੱਤਾ, ਜਿਸ ਨੂੰ ਗਿਆਨ ਰਤਨਾਵਲੀ ਵਿਚ ਭਾਈ ਮਨੀ ਸਿੰਘ ਜੀ ਨੇ ਇਉਂ ਪ੍ਰਗਟ ਕੀਤਾ ਹੈ:-

'ਕਾਗ ਭਸੁੰਡ ਬਾਬੇ ਅਗੇ ਮਥਾ ਟੇਕਿਆ। ਬਾਬੇ ਕਹਿਆ *ਪੰਜ ਪ੍ਰਕਾਰਾਂ ਦੇ ਸ੍ਰੋਤੇ ਕੀਰਤਨ ਕੇ ਹੋਤੇ ਹੈ:-

ਇਕ ਰਾਗ ਰਾਗਨੀਆ ਸਮਝਦੇ ਹੈਨ ।
ਇਕ ਸੁਰ ਨੂੰ ਸਮਝਦੇ ਹੈਨ ।
ਇਕ ਸਾਜ਼ ਨੂੰ ਸਮਝਦੇ ਹੈਨ ।
ਇਕ ਸਬਦ ਦੇ ਤਾਤਪਰਜ ਨੂੰ ਸਮਝਦੇ ਹੈਨ।

ਤੁਮ ਵਡੇ ਉਤਮ ਸ੍ਰੋਤੇ ਹੋ ਜੋ ਸਬਦ ਤੇ ਤਾਤਪਰਜ ਨੂੰ ਸਮਝੇ ਹੋ। ਕਾਗ ਭਸੁੰਡ ਕਹਿਆ ਉਤਮ ਹੈਂ ਜੋ ਮਹਾਰਾਜ ਦੇ ਕੀਰਤਨ ਤੇ ਤਾਤਪਰਜ ਨੂੰ ਸਮਝਦੇ ਹੈਂ, ਸੋ ਰਸ ਪਾਵਤੇ ਹੈਂ। ਜੋ ਰਾਗਾਂ ਤਾਰਾਂ ਨੂੰ ਸਮਝਦੇ ਹੈਂ ਸੋ ਛਿਲ ਖਾਤੇ ਹੈਂ।'

ਆਪ ਜੀ ਨੇ ਕੀਰਤਨ ਨੂੰ ਜੀਵਨ-ਆਧਾਰ ਬਣਾਇਆ। ਜੀਵਨ ਦੇ ਅੰਤਲੇ ਵਰ੍ਹਿਆਂ ਵਿਚ, ਭਾਵ ਚਾਰ ਉਦਾਸੀਆਂ ਦੀ ਸਮਾਪਤੀ ਮਗਰੋਂ ਕਰਤਾਰਪੁਰ (ਜਿਹੜਾ ਕਿ ਹੁਣ ਪਾਕਿਸਤਾਨ ਦੀ ਹੋਂਦ ਅੰਦਰ ਰਾਵੀ ਕੰਢੇ ਹੈ) ਵਿਖੇ ਧਰਮਸਾਲਾ ਬਣਵਾ ਕੇ ਨਾਮ-ਸਿਮਰਨ, ਗੁਰਬਾਣੀ

---

*ਇਹ ਚਾਰ ਪ੍ਰਕਾਰ ਦੇ ਸ੍ਰੋਤੇ ਬਣਦੇ ਹਨ, ਪਜੰਵੇਂ ਦਾ ਕੋਈ ਜ਼ਿਕਰ ਨਹੀਂ। ਉਤਾਰਾ ਕਰਨ ਵਾਲੇ ਲਿਖਾਰੀ ਦੀ ਉਕਾਈ ਜਾਪਦੀ ਹੈ।

ਪਠਨ-ਪਾਠਨ ਦਾ ਨਿਤਨੇਮ ਅਤੇ ਆਸਾ ਕੀ ਵਾਰ ਦੇ ਕੀਰਤਨ ਦੀ ਮਰਯਾਦਾ* ਦਾ ਮੁੱਢ ਬੱਧਾ। ਸਾਰੇ ਦੇਸ਼ਾਂ ਦੀ ਫੇਰੀ ਲਾਉਂਦੇ ਹੋਏ ਜਦੋਂ ਕੁਰਮ ਨਦੀ ਦੇ ਕੰਢੇ ਤੇ ਕੁਰਮ ਸ਼ਹਿਰ ਪੁਜੇ ਤਾਂ ਮਰਦਾਨੇ ਨੂੰ ਸਰੀਰ ਵਿਚ ਕੋਈ ਦਰਦ ਉਠਿਆ। ਗੁਰੂ ਬਾਬਾ ਜੀ ਨੇ ਆਖਿਆ, 'ਮਰਦਾਨਿਆ! ਤੇਰਾ ਅੰਤ ਸਮਾਂ ਆ ਗਿਆ ਹੈ।' ਸੋ, ਇਸ ਤਰ੍ਹਾਂ ਮਰਦਾਨੇ ਦਾ ਦਿਹਾਂਤ ਹੋਇਆ। ਜਦੋਂ ਕਰਤਾਰਪੁਰ ਆਏ ਤਾਂ ਮਰਦਾਨੇ ਦਾ ਚਲਾਣਾ ਸੁਣ ਕੇ ਤਲਵੰਡੀ ਤੋਂ ਮਰਦਾਨੇ ਦੇ ਦੋਵੇਂ ਪੁੱਤਰ ਸਜਾਦਾ ਤੇ ਰਾਜਾਦਾ ਗੁਰੂ ਜੀ ਦੀ ਸ਼ਰਨ ਵਿਚ ਆਏ। ਗੁਰੂ ਜੀ ਨੇ ਮਰਦਾਨੇ ਵਾਲਾ ਰਬਾਬ ਰਜਾਦੇ ਨੂੰ ਦੇ ਕੇ ਆਪਣੇ ਕੋਲ ਕਰਤਾਰਪੁਰ ਰਹਿਣ ਦੀ ਆਗਿਆ ਦਿੱਤੀ। ਇਸ ਤਰ੍ਹਾਂ ਨਿਰਬਾਣ ਕੀਰਤਨ ਦਾ ਪ੍ਰਕਾਸ਼ ਹੋਇਆ ਅਤੇ ਸਿੱਖ ਧਰਮ ਦੀ ਫੁਲਵਾੜੀ ਅਗੋਂ ਪ੍ਰਫੁਲਤ ਹੁੰਦੀ ਗਈ।



---

*ਅੰਮ੍ਰਿਤ ਵੇਲੇ ਆਸਾ ਕੀ ਵਾਰ ਗਾਉਣ ਦੀ ਰੀਤਿ ਭਾਈ ਲਹਿਣਾ ਜੀ (ਗੁਰੂ ਅੰਗਦ ਦੇਵ) ਨੇ. ਗੁਰੂ ਨਾਨਕ ਸੁਾਮੀ ਦੀ ਆਗਿਆ ਅਨੁਸਾਰ ਕਰਤਾਰਪੁਰ ਸਥਾਪਤ ਕੀਤੀ। ਭਾਈ ਮਨੀ ਸਿੰਘ ਜੀ 'ਗਯਾਨ ਰਤਨਾਵਲੀ' ਵਿਚ ਲਿਖਦੇ ਹਨ:-

"ਕਰਤਾਰਪੁਰ ਵਿਚ ਪਿਛਲੀ ਰਾਤਿ ਜਪੁ ਪੜ੍ਹੀਏ ਆਸਾ ਦੀ ਵਾਰ ਗਾਵੀਏ ਸਵਾ ਪਹਰ ਦਿਨ ਚੜਿਆ ਤੀਕਰ ਬਾਣੀ ਦੀ ਚਰਚਾ ਹੋਵੇ, ਤੀਸਰੇ ਪਹਰ ਕੀਰਤਨ ਕਰੀਏ, ਸੰਧਯਾ ਨੂੰ ਰਹਰਾਸਿ ਪੜੀਏ, ਫੇਰ ਪਹਰ ਰਾਤ ਗਈ ਸੋਹਿਲਾ ਪੜ੍ਹੀਏ'। ਗੁਰੂ ਅਰਜਨ ਸਾਹਿਬ ਨੇ ਆਸਾ ਦੇ ਛੰਤ (ਛਕੇ) ਜਿਨ੍ਹਾਂ ਦੇ ੨੪ ਪਦੇ ਹਨ, ੨੪ ਪਉੜੀਆਂ ਨਾਲ ਗਾਵੁਣ ਦੀ ਮਰਯਾਦਾ ਕਾਇਮ ਕੀਤੀ।"

ਆਸਾ ਦੀ ਵਾਰ ਦਾ ਭੋਗ ਸੂਰਯ ਨਿਕਲਨ ਸਮੇਂ ਪਾਇਆ ਜਾਣਾ ਪੁਰਾਣੀ ਧਾਰਣਾ ਹੈ। (ਗੁਰਮਤ ਮਾਰਤੰਡ ਭਾਗ ਪਹਿਲਾ, ਪੰਨਾ ੩੦੦)

# ਕੀਰਤਨ ਪਰਵੇਸ਼ਕਾ

ਸੱਚੇ ਸ਼ਾਹ ਤੋਂ ਵਿਛੁੜਿਆ ਹੋਇਆ ਜੀਵ ਰੂਪੀ ਵਣਜਾਰਾ ਅਨੰਤ ਕਾਲ ਤੋਂ ਖਿੰਡੇ ਹੋਏ ਮਨ ਨੂੰ ਇਕਾਗਰ ਕਰਨ ਲਈ ਅਨੇਕ ਪ੍ਰਕਾਰ ਦੇ ਸਾਧਨ ਸੋਚਦਾ ਆ ਰਿਹਾ ਹੈ ਪਰ ਅਜੇ ਇਸ ਦੀ ਸੁਰਤਿ ਉਸ ਸਿਖਰ ਨੂੰ ਨਹੀਂ ਛੁਹ ਸਕੀ ਜਿਥੇ ਕਿ ਸਦੀਵੀ ਅਨੰਦ ਹੈ। ਜਦੋਂ ਤੱਕ ਜੀਵ ਦੀ ਰੁੱਚੀ ਪਦਾਰਥਵਾਦ ਦੀ ਜਿਲ੍ਹਣ ਵਿਚ ਖੁੱਭੀ ਹੋਈ ਹੈ, ਭਾਵ ਪ੍ਰਕਿਰਤੀ ਦੇ ਸਥੂਲ ਰੂਪਾਂ ਨੂੰ ਭੋਗਣ ਵਿਚ ਹੀ ਲਿਪਾਇਮਾਨ ਹੈ, ਓਦੋਂ ਤੱਕ ਇਸ ਨੂੰ ਟਿਕਾਉ ਅਤੇ ਸਦੀਵੀ ਖੇੜੇ ਦੀ ਪ੍ਰਾਪਤੀ ਹੋਣੀ ਅਸੰਭਵ ਹੈ। ਜੇ ਗਹੁ ਨਾਲ ਵੇਖੀਏ ਤਾਂ ਅਜੋਕੀ ਖੁਰਾਕ ਤੇ ਪੁਸ਼ਾਕ ਨੇ ਮਨੁੱਖਾ-ਰੁਚੀ ਨੂੰ ਬਹੁਤ ਹੀ ਤ੍ਰਿਸ਼ਨਾਲੂ ਬਣਾ ਦਿੱਤਾ ਹੈ। ਅੱਜ ਦਾ ਮੀਨਾ-ਬਾਜ਼ਾਰ ਇਤਨੀ ਰੌਣਕ ਵਾਲਾ ਹੈ ਕਿ ਇਸ ਵਿਚੋਂ ਲੰਘਦਾ ਸੈਲਾਨੀ ਮਨ, ਸਰੀਰਕ ਹਾਰ-ਸ਼ਿੰਗਾਰ, ਕਾਰਾਂ, ਸਕੂਟਰਾਂ ਦੀ ਭਰਮਾਰ ਅਤੇ ਵੰਨ-ਸੁਵੰਨੇ ਪਦਾਰਥਾਂ ਦੀ ਛਣਕਾਰ ਤੇ ਮਹਿਕਾਰ ਉਤੇ ਝੱਟ ਮੋਹਿਤ ਹੋ ਕੇ ਅਸਲੀਅਤ ਨੂੰ ਭੁਲਾਅ ਬੈਠਦਾ ਹੈ। ਇਥੇ ਹੀ ਬੱਸ ਨਹੀਂ, ਰੂਪ-ਰੰਗ ਅਤੇ ਮਨੋਰੰਜਨ ਹਾਵਾਂ-ਭਾਵਾਂ ਵਾਲੀ ਸੰਗੀਤ ਕਲਾ ਨੇ ਵੀ ਮਨੁੱਖ ਦੀਆਂ ਕਾਮ-ਉਪਜਾਊ ਵਾਸ਼ਨਾਵਾਂ ਨੂੰ ਉਤੇਜਿਤ ਕੀਤਾ ਹੋਇਆ ਹੈ ਜਿਸ ਕਾਰਨ ਇਸ ਦੀ ਸੁਰਤਿ ਦਿਨ ਰਾਤ ਵਿਸ਼ੇ ਵਿਕਾਰਾਂ ਦੇ ਗਾਰੇ ਵਿਚ ਲਿਬੜੀ ਰਹਿੰਦੀ ਹੈ। ਇਹ ਇਕ ਅਜਿਹਾ ਭਰਮ ਜਾਲ ਵਿਛਿਆ ਹੋਇਆ ਹੈ ਜਿਸ ਵਿਚ ਇਕ ਨਹੀਂ, ਜੀਵ ਰੂਪ ਪੰਛੀਆਂ ਦੀਆਂ ਡਾਰਾਂ ਦੀਆਂ ਡਾਰਾਂ ਹੀ ਫਸੀਆਂ ਪਈਆਂ ਹਨ। ਗੁਰਬਾਣੀ ਵਿਚ ਅਜਿਹੀ ਦਸ਼ਾ ਨੂੰ ਹੀ 'ਦੂਜਾ ਭਾਉ' ਆਖਿਆ ਗਿਆ ਹੈ ਜਿਹੜਾ ਕਿ ਜੀਵ ਦੀ ਲਿਵ ਨੂੰ ਵਾਹਿਗੁਰੂ (ਅਕਾਲ ਪੁਰਖ) ਨਾਲ ਇਕ-ਮਿਕ ਨਹੀਂ ਹੋਣ ਦਿੰਦਾ। ਜਦੋਂ ਤੱਕ ਜੀਵ ਅਦ੍ਵੈਤਵਾਦੀ ਮਾਰਗ ਦਾ ਧਾਰਨੀ ਨਹੀਂ ਬਣਦਾ ਉਦੋਂ ਤੱਕ ਨਾ ਇਸ ਦੇ ਅੰਦਰੋਂ ਅਗਿਆਨਤਾ ਦਾ ਹਨੇਰਾ ਦੂਰ ਹੋ ਸਕਦਾ ਹੈ ਅਤੇ ਨਾ ਹੀ ਪ੍ਰਭੂ ਸੁਮੇਲ ਦੀ ਇੱਛਾ ਉਭਰ ਸਕਦੀ ਹੈ। ਭਾਵੇਂ ਇਹ ਇਕ ਅਟੱਲ ਸਚਾਈ ਹੈ ਕਿ ਜੀਵ ਰਾਮ ਦੀ ਅੰਸ਼ ਹੈ ਅਤੇ ਇਸ ਨਾਤੇ ਪਿਤਾ ਦੇ ਗੁਣਾਂ ਦਾ ਪੁਤਰ ਦੇ ਅੰਦਰ ਪਰਵੇਸ਼ ਹੋਣਾ ਸੁਭਾਵਿਕ ਹੈ ਪਰ ਏਦਾਂ ਦਾ

ਪਰਿਵਰਤਨ ਵੀ ਉਦੋਂ ਹੀ ਆਉਂਦਾ ਹੈ ਜਦੋਂ ਗੁਰੂ ਦੀ ਕਿਰਪਾ ਨਾਲ ਮਨੁੱਖ ਅਕਾਲ ਪੁਰਖ ਨੂੰ ਮੰਨਦਾ ਹੈ:-

**ਤੂ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ ॥**
**ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥**
**ਤੂ ਮੇਰਾ ਰਾਖਾ ਸਭਨੀ ਥਾਈਂ,**
**ਤਾ ਭਉ ਕੇਹਾ ਕਾੜਾ ਜੀਉ ॥** [ਪੰਨਾ ੧੦੩

ਗੁਰੂ ਕਿਰਪਾ ਦਾ ਪਾਤਰ ਬਣਨ ਲਈ ਮਨੁੱਖ ਨੂੰ ਆਪਣੀ ਬਿਰਤੀ ਗੁਰੂ ਸਿਖਿਆ ਅਨੁਸਾਰ ਅੰਤਰਮੁਖੀ ਕਰਨੀ ਪੈਂਦੀ ਹੈ। ਅਜਿਹੀ ਬਿਰਤੀ ਹੀ ਹਰੀ ਜੱਸ ਅਥਵਾ 'ਨਿਰਬਾਣ ਕੀਰਤਨ' ਸੁਣਨ ਦੀ ਚਾਹਵਾਨ ਬਣਦੀ ਹੈ। ਭਾਲਿ ਵਿਕੁੰਨੀ ਹੋਈ ਜਿੰਦੜੀ ਆਪੇ ਪੁਛਦੀ ਹੈ:-

**ਸੋ ਅਸਥਾਨੁ ਬਤਾਵਹੁ ਮੀਤਾ ॥**
**ਜਾ ਕੈ ਹਰਿ ਹਰਿ ਕੀਰਤਨੁ ਨੀਤਾ ॥** [ਪੰਨਾ ੩੮੫

ਅਜਿਹੀ ਕੀਰਤਨ ਸਿੱਕ ਜਗਿਆਸੂ ਦੇ ਜੀਵਨ ਵਿਚ ਇਕ ਨਵਾਂ ਮੋੜ ਲਿਆਉਂਦੀ ਹੈ। ਮਨੁੱਖੀ ਹਿਰਦੇ ਚੋਂ 'ਬਿਖੈ ਨਾਦ ਕਰਨ ਸੁਣਿ ਭੀਨਾ॥ ਹਰਿ ਜਸੁ ਸੁਨਤ ਆਲਸੁ ਮਨਿ ਕੀਨਾ' ਵਾਲੀ ਬਿਰਤੀ ਦਾ ਅਭਾਵ ਹੋਣਾ ਆਰੰਭ ਹੋ ਜਾਂਦਾ ਹੈ ਜਿਸ ਦੇ ਸਿੱਟੇ ਵਜੋਂ ਉਹ ਸ਼ੁਭ ਗੁਣਾਂ ਦੀ ਪੂੰਜੀ ਨੂੰ ਇਕੱਠਾ ਕਰਕੇ ਸਚਿਆਰ ਸਿੱਖ ਬਣਨ ਦੇ ਉਦਮ ਵਿਚ ਲੱਗ ਜਾਂਦਾ ਹੈ ਅਤੇ ਆਪਣੇ ਮਨ ਨੂੰ ਗੁਰ-ਉਪਦੇਸ਼ ਰਾਹੀਂ ਇਉਂ ਚੇਤੰਨ ਕਰਦਾ ਹੈ:-

**ਏ ਮਨ ! ਗੁਰ ਕੀ ਸਿਖ ਸੁਣਿ, ਪਾਇਹਿ ਗੁਣੀ ਨਿਧਾਨੁ॥**
**ਸੁਖਦਾਤਾ ਤੇਰੈ ਮਨਿ ਵਸੈ, ਹਉਮੈ ਜਾਇ ਅਭਿਮਾਨੁ॥**
**ਨਾਨਕ, ਨਦਰੀ ਪਾਈਐ, ਅਮ੍ਰਿਤੁ ਗੁਣੀ ਨਿਧਾਨੁ ॥**
[ਪੰਨਾ ੮੫੧

ਅਜਿਹੇ ਗੁਰ ਸ਼ਬਦਾਂ ਦੀ ਠੋਕਰ ਨਾਲ ਪਹਿਲਾਂ ਨਿੰਮ੍ਹੀ ਨਿੰਮ੍ਹੀ ਭਗਤੀ ਭਾਵਨਾ ਉਤਪੰਨ ਹੁੰਦੀ ਹੈ ਜੋ ਸਹਿਜੇ ਸਹਿਜੇ ਫਲਦੀ-ਫੁਲਦੀ ਜੀਵ ਦੇ ਹਿਰਦੇ ਨੂੰ ਪ੍ਰੇਮ-ਤਣਾਵਾਂ ਨਾਲ ਜਾ ਕਸਦੀ ਹੈ। ਜਦੋਂ ਮਨੁੱਖ ਪੱਕਾ ਕੀਰਤਨ ਅਭਿਆਸੀ ਬਣ ਜਾਂਦਾ ਹੈ ਤਾਂ ਇਸ ਦੇ ਹਿਰਦੇ ਅੰਦਰੋਂ ਇਕ ਅਜਿਹੀ ਸਦਭਾਵਨਾ ਦਾ ਅੰਕੂਰ ਫੁਟਦਾ ਹੈ ਜਿਸ ਨਾਲ ਇਸ ਦੇ ਹਿਰਦੇ ਦਾ ਮੂਧਾ ਕੰਵਲ ਸਿੱਧਾ ਹੋ ਜਾਂਦਾ ਹੈ ਭਾਵ ਮੁਰਝਾਇਆ ਹੋਇਆ ਹਿਰਦਾ ਖੇੜੇ ਨਾਲ ਭਰਪੂਰ ਹੋ ਜਾਂਦਾ ਹੈ। ਅਜਿਹੀ ਆਤਮਿਕ ਸਥਿਤੀ

ਅਜਪਾ-ਜਾਪੁ ਦੀ ਪ੍ਰਤੀਕ ਮੰਨੀ ਜਾਂਦੀ ਹੈ। ਅਜੇਹੇ ਗੁਰਮਤਿ ਕੀਰਤਨ ਦੁਆਰਾ ਸਿਮਰਨ ਕਲਾ ਪ੍ਰਗਟ ਪਜ਼ੀਰ ਹੁੰਦੀ ਹੈ ਜਿਹੜੀ ਕਿ ਗੁਰਮਤਿ ਸਿਖਵੰਤਿਆਂ ਅੰਦਰੋਂ ਭਟਕਣਾ, ਭਰਮਾਂ, ਵਹਿਮਾਂ ਤੇ ਸਹਿਮਾਂ ਦਾ ਸਦਾ ਲਈ ਅਭਾਵ ਕਰ ਦਿੰਦੀ ਹੈ। ਫਿਰ ਕੀਰਤਨ ਮੰਡਲ ਦਾ ਆਤਮ-ਰੱਸੀਆ, ਕੀਰਤਨ ਵਿੱਚ ਮਗਨ ਹੋ ਕੇ ਸ਼ਬਦ-ਕਲਾ ਨੂੰ ਸਿਖਦਾ, ਸਮਝਦਾ, ਵੇਖਦਾ ਅਤੇ ਅਨੰਦ ਭੋਗਦਾ ਹੈ। ਇਹ ਖੇਡ ਸ਼ਬਦ-ਸੁਰਤਿ ਦੇ ਸੰਜੋਗੀਆਂ ਦੀ ਹੈ। ਸਹੀ ਅਰਥਾਂ ਵਿਚ ਨਿਰਬਾਣ ਕੀਰਤਨ ਦਾ ਅਮਿਉ-ਰੱਸ ਓਹੀ ਸਿਖ ਸਰੋਤੇ ਮਾਣ ਸਕਦੇ ਹਨ ਜਿਨ੍ਹਾਂ ਨੂੰ ਗੁਰ-ਕਿਰਪਾ ਦੁਆਰਾ ਸ਼ਬਦ-ਸੁਰਤਿ ਦੇ ਗਿਆਨ ਦੁਆਰਾ ਟਿਕਾਉ ਪ੍ਰਾਪਤ ਹੋ ਚੁਕਿਆ ਹੋਵੇ। ਅਜਿਹੇ ਸਚਿਆਰ ਸਿੱਖਾਂ ਦੇ ਗਿਆਨ-ਇੰਦਰੇ ਅਮਿਓ ਰਸਾਇਣ ਪੀ ਕੇ ਸਦਾ ਲਈ ਤ੍ਰਿਪਤ ਹੋ ਜਾਂਦੇ ਹਨ ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:-

**ਜੀਭ ਰਸਾਇਣਿ ਸਾਚੈ ਰਾਤੀ ॥**
**ਹਰਿ ਪ੍ਰਭੁ ਸੰਗੀ, ਭਉ ਨ ਭਰਾਤੀ ॥**
**ਸ੍ਰਵਣ ਸਰੋਤ ਰਜੇ ਗੁਰਬਾਣੀ ॥**
**ਜੋਤੀ ਜੋਤਿ ਮਿਲਾਈ ਹੇ ॥** **[ਪੰਨਾ ੧੦੨੩**

ਗੁਰਮਤਿ ਗਿਆਨ ਦੀ ਨੀਂਹ ਗੁਰੂ ਬਾਬਾ ਜੀ ਨੇ ਨਿਰੰਕਾਰੀ ਹੁਕਮ ਅਨੁਸਾਰ ਰਖੀ। ਭੁੱਲੇ ਹੋਏ ਜੀਵਾਂ ਨੂੰ ਸਹੀ ਰਾਹ ਤੇ ਪਾਉਣ ਲਈ 'ਸਬਦੁ ਦੀਪਕੁ ਵਰਤੈ ਤਿਹੁ ਲੋਇ' ਦਾ ਢੰਢੋਰਾ ਸਾਰੇ ਜਗਤ ਵਿਚ ਫੇਰਿਆ ਅਤੇ ਸੁੰਨ-ਜੋਗ ਦੀ ਥਾਂ ਤੇ ਸ਼ਬਦ-ਸੁਰਤਿ ਦੇ ਜੋਗ ਦੀ ਲਹਿਰ ਚਲਾਈ ਜਿਸ ਨਾਲ ਤਪਦੇ ਹਿਰਦਿਆਂ ਵਿਚ ਠੰਡ ਪਾਈ। ਹਠ-ਯੋਗ ਨਾਲ ਸੁੱਕੇ-ਸੜੇ ਹੋਏ ਧਾਰਮਿਕ ਆਗੂਆਂ, ਨਾਥਾਂ, ਕੁਰਾਹੇ ਪਏ ਹੋਏ ਸਿਧ-ਸਾਧਕਾਂ ਨੂੰ ਸਹਜ-ਯੋਗ ਦਾ ਅਮਲੀ ਅਤੇ ਅਮੋਲਕ ਗਿਆਨ ਬਖ਼ਸ਼ਿਆ। ਵਿਅਰਥ ਸੰਜਮਾਂ, ਬਾਹਰਮੁਖੀ ਸਿਆਣਪਾਂ, ਚਤੁਰਾਈਆਂ ਦਾ ਤਿਆਗ ਕਰਾ ਕੇ ਆਤਮਿਕ-ਬਿਬੇਕ ਦਾ ਦੀਪਕ ਜਗਾਉਣਾ ਸਿਖਾਇਆ। ਮਰਦਾਨਾ (ਰਬਾਬੀ) ਜੀ ਨੂੰ ਆਪਣਾ ਸਾਥੀ ਬਣਾ ਕੇ ਸੰਸਾਰਕ ਯਾਤਰਾ ਵਿਚ ਆਪਣੇ ਨਾਲ ਲਿਆ ਤਾ ਜੋ ਲੋਕਾਂ ਅੰਦਰ ਇਹ ਵਿਸ਼ਵਾਸ਼ ਬੱਝ ਜਾਏ ਕਿ:

੧) ਸੰਸਾਰ ਦੇ ਸਾਰੇ ਜੀਵ ਇਕੋ ਅਕਾਲ ਪੁਰਖ ਦੇ ਸਾਜੇ ਹੋਏ ਹਨ।
੨) ਨਰ ਅਤੇ ਨਾਰੀ ਇਕੋ ਅੱਲਾਹ ਦੇ ਨੂਰ ਤੋਂ ਪੈਦਾ ਹੋਏ ਹਨ।

੩)	ਹਿੰਦੂ ਜਾਂ ਮੁਸਲਮਾਨ ਆਦਿ ਉੱਚੀ ਜਾਂ ਨੀਵੀਂ ਜਾਤ ਕਰਕੇ ਕੋਈ ਉੱਚਾ ਨੀਵਾਂ ਨਹੀਂ।

੪)	ਸ਼ੁਭ ਕਰਣੀ ਤੋਂ ਬਿਨਾਂ ਸਾਰੇ ਸੰਸਾਰ ਦੇ ਜੀਵ ਹੀ ਖੁਆਰ ਹੁੰਦੇ ਹਨ।

੫)	ਸਚ ਵਿਚ ਪਰਵੇਸ਼ ਹੋਣ ਨਾਲ, ਹਿਕਮਤ ਹੁਜੱਤ ਤੋਂ ਦੂਰ ਹੋ ਕੇ ਹੀ ਰਬੀ-ਹੁਕਮ ਵਿਚ ਸਮਾਈ ਹੋ ਸਕਦੀ ਹੈ।

ਗੁਰੂ ਬਾਬਾ ਜੀ ਨੇ ਸਾਰੀਆਂ ਮਜ਼ਬੀ-ਵਿੱਥਾਂ ਅਤੇ ਜਾਤ-ਪਾਤ ਦੇ ਵਿਤਕਰਿਆਂ ਨੂੰ ਮੇਟਣ ਲਈ ਲੁਕਾਈ ਨੂੰ ਖੰਡਾਂ ਬ੍ਰਹਮੰਡਾਂ ਵਿਚ ਰਮੇ ਨਿਰੰਕਾਰੀ ਪਿਤਾ ਦੀ ਉਸਤਤਿ, ਕੀਰਤਨ ਰੂਪ ਵਿਚ ਕਰਨੀ ਸਿਖਾਈ। ਪੰਚਾਇਣ ਰੂਪ ਹੋ ਕੇ ਪੰਜਵੇਂ ਜਾਮੇ ਵਿਚ, ਕਲਿਜੁਗੀ ਜੀਵਾਂ ਦੀ ਕਲਿਆਣ ਲਈ, ਨਿਰੰਕਾਰੀ ਬਾਣੀ ਦਾ ਅਮੁੱਕ ਭੰਡਾਰ ਸੰਸਾਰ ਨੂੰ ਸੌਂਪਿਆ ਅਤੇ ਕੀਰਤਨ-ਕਲਾ ਦੀ ਅਗੰਮੀ ਝੁਨਤਕਾਰ ਦਾ ਬੋਧ ਗੁਰਸਿੱਖਾਂ ਨੂੰ ਕਰਾਇਆ। ਇਸ ਤਰ੍ਹਾਂ ਰੱਬੀ-ਰਮਜ਼ਾਂ ਨੂੰ ਮਾਨੋ ਸ਼ਬਦ-ਕੀਰਤਨ ਦੇ ਵਿਸਮਾਦ ਰੂਪ ਵਿਚ ਖੋਲ੍ਹ ਕੇ ਸੰਗਤਾਂ ਨੂੰ ਸੂਖਮ ਦੀਦਾਰ ਬਖ਼ਸ਼ਿਆ।

ਅਸਲ ਵਿਚ ਸ਼ਬਦ-ਸੁਰਤਿ ਦਾ ਪਰਚਾ ਹੀ ਕੀਰਤਨ-ਸ੍ਰੋਤਿਆਂ ਅਤੇ ਆਤਮ-ਰੱਸੀਆਂ ਦਾ ਜੀਵਨ ਆਧਾਰ ਹੈ। ਜਿਤਨਾ ਛੇਤੀ ਕੀਰਤਨ ਦਰਬਾਰ ਵਿਚ ਸੁਰਤਿ ਦਾ ਅਰਸ਼ੀ ਮੰਡਲ ਵੱਲ ਚੜ੍ਹਾਉ ਹੁੰਦਾ ਹੈ ਉਤਨਾ ਛੇਤੀ ਹੋਰ ਕਿਸੇ ਹੀਲੇ-ਵਸੀਲੇ ਨਾਲ ਨਹੀਂ ਹੁੰਦਾ, ਪਰ ਇਸ ਗਲ ਦੀ ਸੋਝੀ ਵੀ ਉਹਨਾਂ ਸਚਿਆਰ ਸਿੱਖਾਂ ਨੂੰ ਹੁੰਦੀ ਹੈ ਜਿਹੜੇ ਨਿੱਤ ਸਤਿ-ਸੰਗਤਿ ਵਿਚ ਬੈਠ ਕੇ ਆਤਮ-ਰੰਗਾਂ ਵਿਚ ਕੀਰਤਨ ਦਾ ਅਨੂਠਾ ਰਸ ਮਾਣਦੇ ਹਨ।

ਗੁਰਮਤਿ-ਜੋਗ, ਸ਼ਬਦ ਸੁਰਤਿ ਦੇ ਸੰਜੋਗ ਦਾ ਪ੍ਰਤੀਕ ਹੈ, ਕਿਉਂਕਿ ਇਥੇ 'ਮੋਹਨੁ ਪ੍ਰਾਨ ਮਾਨ ਰਾਗੀਲਾ॥ ਬਾਸਿ ਰਹਿਓ ਹੀਅਰੇ ਕੈ ਸੰਗੇ, ਪੇਖਿ ਮੋਹਿਓ ਮਨੁ ਲੀਲਾ' ਦਾ ਤੱਤ ਸਿਧਾਂਤ ਰੂਪਮਾਨ ਹੁੰਦਾ ਹੈ।

ਇਹ ਗੋਰਖ-ਮੱਤ ਦੇ ਜੋਗੀਆਂ ਵਰਗਾ ਜੋਗ ਨਹੀਂ ਜਿਹੜਾ ਕਿ ਮਨੁੱਖ ਨੂੰ ਹਠੀਲਾ ਬਣਾ ਦਿੰਦਾ ਹੈ ਅਤੇ ਮਨੁੱਖ ਪੂਰਕ, ਕੁੰਭਕ ਤੇ ਰੇਚਕ ਦੇ ਕਰਮ- ਚੱਕਰਾਂ ਵਿਚ ਹੀ ਫਸਿਆ ਰਹਿੰਦਾ ਹੈ। ਗੁਰਮਤਿ-ਜੋਗ ਦੀ ਸੱਚੀ ਜੁਗਤੀ ਦਾ ਪ੍ਰਕਾਸ਼ ਕੀਰਤਨ ਦੁਆਰਾ ਹੀ ਹੁੰਦਾ ਹੈ। ਇਸ ਲਈ ਗੁਰਦੇਵ ਪਿਤਾ ਜੀ ਨੇ ਗੁਰਸਿਖ ਪੁਤਰਾਂ ਭਾਵ ਜਗਿਆਸੂਆਂ ਨੂੰ ਕੀਰਤਨ

ਸੁਣਨ ਦਾ ਉਪਦੇਸ਼ ਦਿੱਤਾ ਹੈ:-

**੧) ਗੁਰਦੁਆਰੈ ਹਰਿ ਕੀਰਤਨੁ ਸੁਣੀਐ ॥**
**ਸਤਿਗੁਰੁ ਭੇਟਿ, ਹਰਿ ਜਸੁ ਮੁਖਿ ਭਣੀਐ ॥**
**ਕਲਿ ਕਲੇਸ ਮਿਟਾਏ ਸਤਿਗੁਰੁ ॥**
**ਹਰਿ ਦਰਗਹ ਦੇਵੈ ਮਾਨਾ ਹੇ ॥** [ਪੰਨਾ ੧੦੭੫

**੨) ਜੋ ਜੋ ਕਥੈ, ਸੁਨੈ ਹਰਿ ਕੀਰਤਨੁ, ਤਾ ਕੀ ਦੁਰਮਤਿ ਨਾਸ ॥**
**ਸਗਲ ਮਨੋਰਥ ਪਾਵੈ, ਨਾਨਕ, ਪੂਰਨ ਹੋਵੈ ਆਸ ॥**
**[ਪੰਨਾ ੧੩੦੦**

ਭਾਈ ਗੁਰਦਾਸ ਜੀ ਨੇ ਵੀ ਆਪਣੀ ਰਚਨਾ ਵਿਚ ਇਸ ਸੱਚੀ ਜੋਗ-ਜੁਗਤੀ ਦਾ ਨਿਰਣਾ ਇਉਂ ਕੀਤਾ ਹੈ:-

**ਘਰ ਹੀ ਜੋਗ ਜੁਗਤਿ, ਬੈਸਣਿ ਧ੍ਰਮਸਾਲੀਐ॥**
**[ਭਾ. ਗੁ. ਵਾ. ੩-੮**

ਧਰਮਸਾਲ ਗੁਰਸਿਖ ਹੰਸਾਂ ਲਈ ਮਾਨ-ਸਰੋਵਰ ਹੈ:-

**ਧਰਮਸਾਲ ਹੈ ਮਾਨਸਰ, ਹੰਸ ਗੁਰਸਿਖ ਵਾਹੁ ॥**
**ਰਤਨ ਪਦਾਰਥ ਗੁਰ ਸ਼ਬਦੁ, ਕਰਿ ਕੀਰਤਨੁ ਖਾਹੁ॥**
**[ਭਾ. ਗੁ. ਵਾ. ੯-੧੪**

ਗੁਰਮੁਖਿ ਕੀਰਤਨੀਏ ਬੇ-ਸੁਰੇ ਗਾਉਂਦੇ ਵਜਾਉਂਦੇ ਨਹੀਂ। ਉਹ ਜੀਵਣ-ਜੋਗੇ ਜਿਵੇਂ ਨਾਮ ਬਾਣੀ ਦੇ ਰੰਗ ਵਿਚ ਲਾਲੋ ਲਾਲ ਹੁੰਦੇ ਹਨ ਤਿਵੇਂ ਰਾਗ, ਸੁਰ, ਤਾਲ ਵਿਚ ਵੀ ਮਾਲੋ-ਮਾਲ ਹੁੰਦੇ ਹਨ। ਸਰੋਤਿਆਂ ਦੀ ਬਹੁ-ਗਿਣਤੀ ਰਾਗ ਨਾਦ ਦੀ ਲੈਅ (ਧਾਰਨਾ) ਆਦਿ ਵਿਚ ਹੀ ਭੁੱਲੀ ਰਹਿੰਦੀ ਹੈ। ਸ਼ਬਦ-ਸੁਰਤਿ ਦੀ ਸੋਝੀ ਰਖਣ ਵਾਲੇ ਅਨੁਭਵੀ ਪੁਰਸ਼ ਵਿਰਲੇ ਹੀ ਹੁੰਦੇ ਹਨ ਅਤੇ ਇਸ ਬਾਰੇ ਗੁਰਮਤਿ ਦਾ ਸਾਰੰਸ਼-ਸਿਧਾਂਤ ਇਉ ਉਪਲਬਧ ਹੈ:-

**ਰਤਨਾਂ ਦੇਖੈ ਸਭ ਕੋ, ਰਤਨ ਪਾਰਖੂ ਵਿਰਲਾ ਕੋਈ॥**
**ਰਾਗ ਨਾਦ ਨਾਦ ਸਭ ਕੋ ਸੁਣੈ,**
**ਸਬਦ ਸੁਰਤਿ ਸਮਝੈ ਵਿਰਲੋਈ ॥**
**ਗੁਰਸਿਖ ਰਤਨ ਪਦਾਰਥਾਂ,**
**ਸਾਧ ਸੰਗਤਿ ਮਿਲਿ ਮਾਲ ਪਰੋਈ ॥**
**ਹੀਰੈ ਹੀਰਾ ਬੇਧਿਆ, ਸਬਦਿ ਸੁਰਤਿ ਮਿਲਿ ਪਰਚਾ ਹੋਈ॥**
**ਪਾਰਬ੍ਰਹਮ ਪੂਰਨ ਬ੍ਰਹਮ, ਗੁਰੂ ਗੋਵਿਦੁ ਸਿੰਵਾਣੈ ਸੋਈ॥**

**ਗੁਰਮੁਖਿ ਸੁਖ ਫਲ ਸਹਜ ਘਰ,**
**ਪ੍ਰੇਮ ਪਿਆਲਾ ਜਾਣ ਜਣੋਈ॥**
**ਗੁਰ ਚੇਲਾ, ਚੇਲਾ ਗੁਰ ਹੋਈ॥**

**[ਭਾ. ਗੁ. ਵਾ. ੧੫ਵੀਂ, ਪਉੜੀ ੧੬ਵੀਂ**

ਨਿਰਬਾਣ ਕੀਰਤਨ ਇਕ ਕੋਮਲ ਤੇ ਸੂਖਮ ਰੱਸ ਹੈ। ਮਾਇਆ ਦੇ ਮਾਣ ਅਤੇ ਅਹੰਕਾਰ ਨਾਲ ਵਿੰਨ੍ਹੇ ਹੋਏ ਵਿਅਕਤੀ ਇਹ ਰੱਸ ਨਹੀਂ ਮਾਣ ਸਕਦੇ। ਗੁਰਮਤਿ ਕੀਰਤਨ ਮੰਡਲ ਵਿਚ ਪਰਵੇਸ਼ ਹੋਣ ਲਈ ਹੇਠ ਲਿਖੇ ਪ੍ਰਣ ਦੀ ਪੂਰਤੀ ਕਰਨੀ ਪੈਂਦੀ ਹੈ:-

**ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ ॥**
**ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ॥**

**[ਪੰਨਾ ੧੧੦੨**

ਗੁਰੂ ਘਰ ਵਿਚ ਸਾਧ ਸੰਗਤ ਅਤੇ ਗੁਰੂ ਦੀ ਸੇਵਾ ਨਾਲ ਨਿਰਮਾਣਤਾ ਅਤੇ ਨਾਮ-ਮੰਤਰ ਦੀ ਕਮਾਈ ਨਾਲ ਨਿਰਬਾਣਤਾ ਪਦ ਵਿਚ ਸਥਿਤੀ ਹੁੰਦੀ ਹੈ। ਤਿੰਨਾਂ ਗੁਣਾਂ ਤੋਂ ਉਤੇ ਉਠ ਕੇ ਮਧੁਰਾੜੀ ਬਾਣੀ ਦੇ ਕੀਰਤਨ ਰਸ ਨੂੰ ਭੁੰਚਣ ਦਾ ਸ਼ੁਭ ਅਵਸਰ ਪ੍ਰਾਪਤ ਹੁੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਰਤਨ ਪਰਵੇਸ਼ਕਾ ਦਾ ਜੋ ਮਹੱਤਵ ਨਿਰੂਪਣ ਕੀਤਾ ਹੈ, ਉਹ ਇਤਨਾ ਸ਼ਕਤੀਸ਼ਾਲੀ ਹੈ ਕਿ ਸੁਤੇ ਹੀ ਜਗਿਆਸੂ ਨਾਮ ਸਿਮਰਨ ਤੇ ਕੀਰਤਨ ਵਲ ਪ੍ਰੇਰਤ ਹੁੰਦਾ ਹੈ:-

**ਸਲੋਕ॥ ਚਤੁਰ ਸਿਆਣਾ ਸੁਘੜੁ ਸੋਇ,**
**ਜਿਨਿ ਤਜਿਆ ਅਭਿਮਾਨੁ ॥**
**ਚਾਰਿ ਪਦਾਰਥ ਅਸਟ ਸਿਧਿ,**
**ਭਜੁ ਨਾਨਕ ਹਰਿ ਨਾਮੁ॥੪੧॥**
**ਪਉੜੀ॥ ਚਤੁਰਥਿ, ਚਾਰੇ ਬੇਦ ਸੁਣਿ,**
**ਸੋਧਿਓ ਤਤੁ ਬੀਚਾਰੁ॥**
**ਸਰਬ ਖੇਮ ਕਲਿਆਣ ਨਿਧਿ, ਰਾਮ ਨਾਮੁ ਜਪਿ ਸਾਰੁ॥**
**ਨਰਕ ਨਿਵਾਰੈ ਦੁਖ ਹਰੇ, ਤੂਟਹਿ ਅਨਿਕ ਕਲੇਸ ॥**
**ਮੀਚੁ ਹੁਟੈ ਜਮ ਤੇ ਛੁਟੈ, ਹਰਿ ਕੀਰਤਨ ਪਰਵੇਸ ॥...**

**[ਥਿਤੀ ਗਉੜੀ ਮਹਲਾ ੫, ਪੰਨਾ ੨੯੭**



# ਨਿਰਬਾਣ ਕੀਰਤਨ ਦੀ ਪਿਰਤ

ਸੂਹੀ ਮਹਲਾ ੫ ॥
ਕਰਮ ਧਰਮ ਪਾਖੰਡ ਜੋ ਦੀਸਹਿ, ਤਿਨ ਜਮੁ ਜਾਗਾਤੀ ਲੂਟੈ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ,
ਨਿਮਖ ਸਿਮਰਤ ਜਿਤੁ ਛੂਟੈ ॥੧॥
ਸੰਤਹੁ ! ਸਾਗਰੁ ਪਾਰਿ ਉਤਰੀਐ ॥
ਜੇ ਕੋ ਬਚਨੁ ਕਮਾਵੈ ਸੰਤਨ ਕਾ,
ਸੋ ਗੁਰਪਰਸਾਦੀ ਤਰੀਐ॥੧॥ ਰਹਾਉ॥
ਕੋਟਿ ਤੀਰਥ ਮਜਨ ਇਸਨਾਨਾ, ਇਸੁ ਕਲਿ ਮਹਿ ਮੈਲੁ ਭਰੀਜੈ॥
ਸਾਧ ਸੰਗਿ ਜੋ ਹਰਿ ਗੁਣ ਗਾਵੈ, ਸੋ ਨਿਰਮਲੁ ਕਰਿ ਲੀਜੈ॥੨॥
ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ,
ਇਨ੍ ਪੜਿਆ ਮੁਕਤਿ ਨ ਹੋਈ॥
ਏਕ ਅਖਰੁ ਜੋ ਗੁਰਮੁਖਿ ਜਾਪੈ,
ਤਿਸ ਕੀ ਨਿਰਮਲ ਸੋਈ॥੩॥
ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ,
ਘਟਿ ਘਟਿ ਨਾਨਕ ਮਾਝਾ॥ [ਪੰਨਾ ੭੪੭

ਜਿਸ ਕੀਰਤਨ ਵਿਚ ਮੇਰ-ਤੇਰ, ਮਾਇਕ ਪ੍ਰਭਾਵ, ਮਾਣ-ਤਾਣ, ਸੰਸਾਰਕ ਪ੍ਰਯੋਜਨ ਦੀ ਪੂਰਤੀ ਲਈ ਕੋਈ ਮੰਗ ਨਹੀਂ ਹੁੰਦੀ ਅਤੇ ਕਰਤਾ ਪੁਰਖ ਜੀ ਨੂੰ ਹਾਜ਼ਰਾ ਹਜ਼ੂਰ ਸਮਝ ਕੇ ਭੈ-ਭਾਵਨੀ ਸਹਿਤ ਗੁਰਬਾਣੀ ਦੇ ਸ਼ਬਦਾਂ ਦਾ ਗਾਇਨ ਕੀਤਾ ਜਾਂਦਾ ਹੈ, ਉਹ 'ਨਿਰਬਾਣ ਕੀਰਤਨ' ਦਾ ਲਖਾਇਕ ਹੈ। 'ਨਿਰਬਾਣ' ਆਤਮਿਕ ਮੰਡਲ ਦੀ ਇਕ ਉਚ ਅਵਸਥਾ ਹੈ, ਜਿਥੇ ਦੁਖ-ਸੁਖ, ਹਰਖ-ਸੋਗ, ਸੋਨਾ-ਮਿੱਟੀ ਹਰੇਕ ਵਸਤੂ ਸਮਾਨ ਭਾਸਦੀ ਹੈ। ਉਥੇ:-

ਅੰਮ੍ਰਿਤ ਬੋਲੇ ਸਦਾ ਮੁਖਿ ਵੈਣੀ ॥
ਅੰਮ੍ਰਿਤ ਵੇਖੈ ਪਰਖੈ ਸਦਾ ਨੈਣੀ ॥
ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ,
ਅਵਰਾ ਆਖਿ ਸੁਨਾਵਣਿਆ ॥੨॥ [ਪੰਨਾ ੧੧੮

ਵਾਲੀ ਆਤਮਿਕ ਖੇਡ ਦਾ ਵਰਤਾਵਾ ਵਰਤਦਾ ਹੈ। ਇਸ ਕੀਰਤਨ ਦੀ ਸੋਝੀ ਹਰੇਕ ਜਗਿਆਸੂ ਨੂੰ ਨਹੀਂ ਹੁੰਦੀ, ਕੇਵਲ ਅੰਮ੍ਰਿਤ ਦੇ ਵਪਾਰੀ ਹੀ ਨਿਰਬਾਣ ਕੀਰਤਨ ਦੇ ਰਸ ਨੂੰ ਭੁੰਚਦੇ ਹਨ। ਇਹ ਅਜਿਹਾ ਕੀਰਤਨ ਹੈ ਜਿਸ ਵਿਚ ਕੀਰਤਨੀਆ ਅਤੇ ਸਰੋਤਾ ਦੋਵੇਂ ਸ਼ਬਦ ਸੁਰਤਿ ਦੇ ਅਭਿਆਸ ਦੁਆਰਾ ਪ੍ਰਮਾਤਮਾ ਵਿਚ ਲੀਨ ਹੋ ਜਾਂਦੇ ਹਨ। ਇਹ ਕੀਰਤਨ ਪਾਪਾਂ ਰੂਪੀ ਮੈਲ ਨੂੰ ਕੱਟ ਦੇਂਦਾ ਹੈ ਅਤੇ ਇਸ ਨਾਲ ਮਨੁੱਖੀ ਮਨ ਦ੍ਰਵ ਜਾਂਦਾ ਹੈ। ਅਜਿਹੇ ਵਿਸਮਾਦੀ ਕੀਰਤਨ ਦੀ ਲਖਤਾ ਗੁਰਮਤਿ-ਮੰਡਲ ਦੇ ਉਨ੍ਹਾਂ ਵਸਨੀਕਾਂ ਨੂੰ ਹੁੰਦੀ ਹੈ ਜੋ ਓਤਿ-ਪੋਤਿ ਨਾਮ ਵਿਚ ਰੱਤੇ ਰਹਿੰਦੇ ਹਨ।

ਗੁਰਮਤਿ-ਕੀਰਤਨ ਦੇ ਆਉਣ ਤੋਂ ਪਹਿਲਾਂ ਵੀ ਸੰਸਾਰ ਵਿਚ ਕੀਰਤਨ ਸੀ, ਪਰ ਉਸ ਕੀਰਤਨ ਦੀ ਰੂਪ-ਰੇਖਾ ਕੁਝ ਹੋਰ ਸੀ। ਜਿਸ ਤਰ੍ਹਾਂ ਮਨੁੱਖਾਂ ਦੀ ਮਨੋਕਲਪਿਤ ਕੱਚੀ ਬਾਣੀ ਸੀ, ਉਸੇ ਤਰ੍ਹਾਂ ਨੱਚਣ- ਟੱਪਣ ਵਾਲੀ ਬੇ-ਰੱਸੀ ਜਿਹੀ ਸੰਗੀਤਕਾਰੀ ਸੀ। ਰਾਸਧਾਰੀਆਂ ਅਤੇ ਭਗਤੀਆਂ ਆਦਿ ਫਿਰਕਿਆਂ ਨੇ ਕੀਰਤਨ ਨੂੰ ਆਪਣੀ ਉਪਜੀਵਕਾਂ ਦਾ ਸਾਧਨ ਬਣਾ ਰਖਿਆ ਸੀ ਜਿਵੇਂ ਕਿ ਆਸਾ ਕੀ ਵਾਰ ਵਿਚ ਅੰਕਿਤ ਹੈ:-

**ਰੋਟੀਆ ਕਾਰਣਿ ਪੂਰਹਿ ਤਾਲ ॥**
**ਆਪੁ ਪਛਾੜਹਿ ਧਰਤੀ ਨਾਲਿ ॥**
**ਗਾਵਨਿ ਗੋਪੀਆ ਗਾਵਨਿ ਕਾਨ੍ ॥**
**ਗਾਵਨਿ ਸੀਤਾ ਰਾਜੇ ਰਾਮ ॥** **[ਪੰਨਾ ੪੬੫**

ਸੋ, ਅਜਿਹੇ ਪਾਖੰਡ ਦਾ ਪ੍ਰਭਾਵ ਉਸ ਸਮੇਂ ਦੇ ਕੀਰਤਨ ਉਤੇ ਪੈਣਾ ਵੀ ਅਵੱਸ਼ਕ ਸੀ। ਗੁਰੂ ਬਾਬਾ ਜੀ ਨੇ ਨਿਰੰਕਾਰ ਜੀ ਨੂੰ ਰੀਝਾਉਣ ਲਈ ਨਿਰਬਾਣ ਕੀਰਤਨ ਦੀ ਜੁਗਤੀ ਸਿੱਖਾਂ ਨੂੰ ਸਿਖਾਈ। ਭਗਤ-ਮਾਲ ਵਿਚ 'ਮਾਲੋ ਅਤੇ ਮਾਂਗਾ' ਦੋ ਸਿਖਾਂ ਦੀ ਸਾਖੀ ਇਸ ਗੱਲ ਦੀ ਪ੍ਰਤੀਕ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਵੇਲੇ ਕੇਵਲ ਮਰਦਾਨਾ ਰਬਾਬੀ ਹੀ ਕੀਰਤਨੀਆ ਨਹੀਂ ਸੀ, ਸਗੋਂ ਬਾਬਾ ਜੀ ਦੇ ਵਰੋਸਾਏ ਹੋਏ ਹੋਰ ਸਿੱਖ ਵੀ ਕੀਰਤਨ ਦੀ ਦਾਤਿ ਨੂੰ ਭੁੰਚਦੇ ਸਨ। ਇਸ ਸਾਖੀ ਵਿਚ ਬਾਕੀ ਕਰਮਾਂ ਦੇ ਮੁਕਾਬਲੇ ਤੇ ਕੀਰਤਨ-ਫਲ ਦੀ ਮਹਿਮਾ ਨੂੰ ਵੀ ਬੜੇ ਸੁੰਦਰ ਦ੍ਰਿਸ਼ਟਾਂਤਾਂ ਨਾਲ ਵਾਰਤਾਲਾਪ ਰੂਪ ਵਿਚ ਇਉਂ ਦਰਸਾਇਆ ਗਿਆ ਹੈ:-

"ਤੁਸਾਂ ਬਚਨ ਕੀਤਾ ਹੈ ਜੁ ਕਰਮ ਸੁਗਮ ਹੈ ਕਥਾ ਕੀਰਤਨ, ਤੇ ਫਲੁ ਵਡਾ ਹੈ, ਏਹੁ ਅਸਾਡੀ ਸਮਝ ਵਿਚ ਕੈਸੇ ਆਵੈ? ਤਾਂ ਬਚਨੁ ਹੋਇਆ ਜੋ

ਲਕੜੀਹਾਰੇ ਲਕੜੀਆਂ ਲਿਆਂਵਦੇ ਹੈਨਿ ਤੇ ਪਾਂਡੀ ਪੰਡਾਂ ਲਿਆਂਵਦੇ ਹਨ, ਸੋ ਮਜੂਰੀ ਵਡੀ ਕਰਦੇ ਹੈਨਿ ਤੇ ਨਫ਼ਾ ਥੋੜਾ ਹੁੰਦਾ ਹੈ ਤੇ ਜੋ ਲੂਣ ਅੰਨ ਦੀ ਹੱਟੀ ਕਰਦੇ ਹੈਨਿ, ਮਜੂਰੀ ਓਨ੍ਹਾਂ ਦੀ ਥੋੜੀ ਹੁੰਦੀ ਹੈ ਤੇ ਨਫਾ ਵਧੀਕ ਹੁੰਦਾ ਹੈ ਤੇ ਸਰਾਫ ਤੇ ਬਜਾਜ ਓਨ੍ਹਾਂ ਥੀਂ ਭੀ ਮਜੂਰੀ ਘੱਟ ਕਰਦੇ ਹੈਨਿ, ਭੂਖਣਾਂ ਤੇ ਰੁਪਯਾਂ ਦਾ ਸੌਦਾ ਕਰਦੇ ਹੈਨ ਤੇ ਨਫਾ ਬਹੁਤ ਹੁੰਦਾ ਹੈ ਤੇ ਜਵਾਹਰੀ ਹੀਰੇ ਮੋਤੀ ਦਾ ਸੌਦਾ ਕਰਦੇ ਹੈਨਿ ਤੇ ਸੁਖ ਨਾਲਿ ਬੈਠੇ ਰਹਿੰਦੇ ਹਨ, ਪਰ ਨਫਾ ਬਹੁਤ ਉਨ੍ਹਾਂ ਨੂੰ ਹੁੰਦਾ ਹੈ ਤੇ ਜੋ ਉਨ੍ਹਾਂ ਦੀ ਸੇਵਾ ਕਰਦਾ ਹੈ ਸੋ ਭੀ ਮੋਤੀ ਹੀਰੇ ਦੀ ਪਰਖ ਸਿਖਦਾ ਹੈ। ਤੈਸੇ ਹੋਰੁ ਜੋ ਤਪ ਹੈਨਿ, ਸੋ ਸਰੀਰ ਉਪਰ ਕਸ਼ਟ ਹੁੰਦਾ ਹੈ, ਤੇ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ। ਕਥਾ ਕੀਰਤਨ ਦੇ ਪੜ੍ਹਨ ਸੁਣਨ ਕਰ ਪ੍ਰਿਥਮੇ ਤਾਂ ਉਪਾਸਨਾ ਦ੍ਰਿੜ ਹੁੰਦੀ ਹੈ, ਪਿਛੋਂ ਇਸ ਦੇ ਵਿਚੋਂ ਗਿਆਨ ਪ੍ਰਾਪਤ ਹੋ ਜਾਂਦਾ ਹੈ ਤਾਂ ਤੇ ਇਹ ਸਾਂਤਕੀ ਤਪੁ ਹੈ ਨਫਾ ਬਹੁਤ ਹੈ।"

ਇਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਕ ਪ੍ਰੀਤੀਵਾਨ ਸਿਖ ਭਾਈ ਜੋਧਾ ਹਰ ਰੋਜ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਆਸਾ ਕੀ ਵਾਰ ਦੀ ਬਾਣੀ ਦਾ ਪਾਠ ਬਡੇ ਪ੍ਰੇਮ ਸਹਿਤ ਕਰਦਾ ਹੁੰਦਾ ਸੀ। ਉਸਨੇ ਬੜੇ ਪਿਆਰ ਵਿਚ ਆ ਕੇ ਬਾਣੀ ਪੜ੍ਹੀ:-

**ਨਿਰਭਉ ਨਿਰੰਕਾਰੁ ਸਚੁ ਨਾਮੁ ॥**
**ਜਾ ਕੀ ਕੀਆ ਸਗਲ ਜਹਾਨੁ ॥**
**ਸੇਵਕ ਸੇਵਹਿ ਕਰਮਿ ਚੜਾਉ ॥**
**ਭਿੰਨੀ ਰੈਣਿ ਜਿਨ੍ਹਾ ਮਨਿ ਚਾਉ ॥**
**ਸਿਖੀ ਸਿਖਿਆ ਗੁਰ ਵੀਚਾਰਿ ॥**
**ਨਦਰੀ ਕਰਮਿ ਲਘਾਏ ਪਾਰਿ ॥** **[ਪੰਨਾ ੪੬੫**

ਇਨ੍ਹਾਂ ਪੰਕਤੀਆਂ ਦਾ ਭਾਈ ਲਹਿਣਾ ਜੀ ਦੇ ਮਨ ਉਤੇ ਐਨਾ ਅਸਰ ਪਿਆ ਕਿ ਆਪ ਜੀ ਨੂੰ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਦੀ ਤੀਬਰ ਇੱਛਾ ਉਠੀ। ਦੇਵੀ ਦੀ ਯਾਤਰਾ ਅਧਵਾਟੇ ਛੱਡ ਕੇ ਆਪਣਾ ਮੂੰਹ ਕਰਤਾਰਪੁਰ ਵੱਲ ਕਰ ਲਿਆ। ਉਥੇ ਜਾ ਕੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਦਰਸ਼ਨ ਪਰਸਿਆ ਤੇ ਨਿਹਾਲ ਹੋ ਗਿਆ। ਗੁਰੂ ਨਾਨਕ ਦੇਵ ਜੀ ਦੀ ਦਸੀ ਹੋਈ ਸਿਖੀ ਕਮਾਈ, ਹੁਕਮ ਮੰਨਿਆ ਅਤੇ ਇਸ ਦਾ ਫਲਸਰੂਪ ਇਹ ਹੋਇਆ ਕਿ ਸ੍ਰੀ ਗੁਰੂ ਜੀ ਨੇ ਆਪਣੇ ਅਚਲ ਰਾਜ-ਸਿੰਘਾਸਣ ਤੇ ਭਾਈ ਲਹਿਣਾ ਜੀ ਨੂੰ ਆਪਣਾ ਰੂਪ (ਗੁਰੂ ਅੰਗਦ)

ਬਣਾ ਕੇ ਥਾਪ ਦਿੱਤਾ:-

**ਸਿਖਾਂ ਪੁਤ੍ਰਾਂ ਘੋਖਿ ਕੈ, ਸਭ ਉਮਤਿ ਵੇਖਹੁ ਜਿ ਕਿਓਨੁ ॥**
**ਜਾਂ ਸੁਧੋਸੁ ਤਾ ਲਹਣਾ ਟਿਕਿਓਨੁ ॥** [ਪੰਨਾ ੯੬੭

ਕੀਰਤਨ ਦੀ ਜੋ ਰਹੁਰੀਤੀ ਗੁਰੂ ਬਾਬਾ ਜੀ ਦੇ ਦਰਬਾਰ ਵਿਚ ਬੈਠ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਵੇਖੀ, ਸੁਣੀ, ਉਸੇ ਨੂੰ ਆਪਣੇ ਜੀਵਨ ਵਿਚ ਅਪਣਾਇਆ। ਰਜਾਦੇ ਰਬਾਬੀ ਤੋਂ ਬਾਅਦ ਰਾਏ ਬਲਵੰਡ ਰਬਾਬੀ ਗੁਰੂ ਘਰ ਦਾ ਕੀਰਤਨੀਆ ਬਣਿਆ। ਗੁਰੂ ਜੀ, ਗੁਰਬਾਣੀ ਦਾ ਕੀਰਤਨ ਸੁਣ ਕੇ ਬੜੇ ਪ੍ਰਸੰਨ ਹੁੰਦੇ ਸਨ ਅਤੇ ਪਿਆਰੇ ਗੁਰੂ ਨਾਨਕ ਦੇਵ ਜੀ ਦਾ ਪਿਆਰ ਸਦਾ ਹੀ ਆਪਣੇ ਹਿਰਦੇ ਵਿਚ ਟਿਕਾਈ ਰਖਦੇ ਸਨ। ਆਪ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਬਿਰਹੋਂ ਭਰਿਆ ਸਲੋਕ ਉਚਾਰਨ ਕੀਤਾ ਸੀ:-

**ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ॥**
**ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ॥** [ਪੰਨਾ ੮੩

ਆਪ ਜੀ ਨੇ ਕੇਵਲ ਸਲੋਕਾਂ ਦੇ ਰੂਪ ਵਿਚ ਹੀ ਬਾਣੀ ਉਚਾਰਨ ਕੀਤੀ, ਕਿਸੇ ਰਾਗ ਵਿਚ ਨਹੀਂ।

ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੇ ਸਿਖੀ ਜੀਵਨ ਦਾ ਜੋ ਨਮੂਨਾ ੭੨ ਵਰ੍ਹੇ ਦੀ ਉਮਰ ਵਿਚ ਵਿਖਾਇਆ ਉਸ ਦੀ ਮਿਸਾਲ ਕਿਸੇ ਹੋਰ ਧਰਮ ਵਿਚ ਨਹੀਂ ਮਿਲਦੀ। ਆਪ ਜੀ ਨੇ ਜਿਨ੍ਹਾਂ ਰਬੀ-ਰੰਗਾਂ ਵਿਚ ਕੀਰਤਨ ਦਾ ਵਿਸਮਾਦੀ ਰਸ ਮਾਣਿਆ ਉਸ ਦਾ ਪ੍ਰਤਖ ਦਰਸ਼ਨ ਗੂਜਰੀ ਕੀ ਵਾਰ ਵਿਚ 'ਵਾਹੁ ਵਾਹੁ' ਦੇ ਰੂਪ ਵਿਚ ਪ੍ਰਕਾਸ਼ਮਾਨ ਕੀਤਾ। ਆਪ ਜੀ ਦੇ ਦਰਬਾਰ ਵਿਚ ਭਾਈ ਪਾਂਧਾ ਅਤੇ ਬੂਲਾ, ਡੱਲਾ ਨਿਵਾਸੀ, ਬੜੇ ਪਿਆਰ ਤੇ ਵੀਚਾਰ ਸਹਿਤ ਗੁਰਬਾਣੀ ਦਾ ਮਨੋਹਰ ਕੀਰਤਨ ਕਰਦੇ ਸਨ, ਜਿਸ ਦੀ ਪੁਸ਼ਟੀ ਭਾਈ ਗੁਰਦਾਸ ਜੀ ਨੇ ੧੧ਵੀਂ ਵਾਰ ਦੀ ੧੬ਵੀਂ ਪਉੜੀ ਵਿਚ ਕੀਤੀ ਹੈ:-

**ਪਾਂਧਾ ਬੂਲਾ ਜਾਣੀਐ, ਗੁਰਬਾਣੀ ਗਾਇਣੁ ਲੇਖਾਰੀ॥**
**ਡਲੇ ਵਾਸੀ ਸੰਗਤ ਭਾਰੀ ॥**

ਸ੍ਰੀ ਗੁਰੂ ਰਾਮਦਾਸ ਜੀ ਦੀ ਰਚਿਤ ਬਾਣੀ ਵੀ ਇਹੋ ਪ੍ਰਗਟ ਕਰਦੀ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਦਰਬਾਰ ਵਿਚ ਅੰਮ੍ਰਿਤਮਈ ਕੀਰਤਨ ਦੀਆਂ ਧੁਨੀਆਂ ਦੀ ਝੁਣਕਾਰ ਸਦਾ ਹੀ ਲਗੀ ਰਹਿੰਦੀ ਸੀ:-

**ਕੀਰਤਨ ਪੁਰਾਣ ਨਿਤ ਪੁੰਨ ਹੋਵਹਿ,**

**ਗੁਰਬਚਨਿ ਨਾਨਕਿ ਹਰਿ ਭਗਤਿ ਲਹੀ ॥**
**ਮਿਲਿ ਆਏ ਨਗਰ ਮਹਾ ਜਨਾ,**
**ਗੁਰ ਸਤਿਗੁਰ ਓਟ ਗਹੀ ॥** **[ਪੰਨਾ ੧੧੧੭**

ਜਦੋਂ ਸ੍ਰੀ ਗੁਰੂ ਰਾਮਦਾਸ ਜੀ, ਗੁਰਗੱਦੀ ਉਤੇ ਸੁਸ਼ੋਭਤ ਹੋਏ, ਪੂਰਨ ਤਾਲ ਖਟਵਾ ਕੇ ਅੰਮ੍ਰਿਤਸਰ ਵਿਚ ਨਾਮ ਬਾਣੀ ਦੀ ਜੋਤਿ ਜਗਾਈ, ਕੀਰਤਨ ਦੇ ਰਸ ਤੇ ਰਹੱਸ ਵਿਚ ਹੋਰ ਵਾਧਾ ਹੋਇਆ। ਆਪ ਜੀ ਨੇ ਜੋਗ ਮਤ ਦੀ ਕਿੰਗਰੀ ਅਤੇ ਵੀਣਾ ਆਦਿ ਸਾਜ਼ਾਂ ਦੀ ਆਵਾਜ ਨੂੰ ਥੋਥਾ ਦਸਿਆ, ਕਿਉਂਕਿ ਜੋਗੀ ਸਾਜ਼ ਦੀ ਸੁਰ ਵਿਚ ਆਪਣੀ ਸੁਰਤਿ ਨੂੰ ਸੁਰ ਕਰਨਾ ਹੀ ਸਭ ਤੋਂ ਉਚੀ ਅਵਸਥਾ ਸਮਝਦੇ ਸਨ ਪਰ ਗੁਰਦੇਵ ਜੀ ਨੇ ਸ਼ਬਦ ਸੁਰਤਿ ਦਾ ਪਰਚਾ ਪਾ ਕੇ ਕੀਰਤਨ ਕਰਨ ਦੀ ਵਡਿਆਈ ਨੂੰ ਦੱਸਿਆ। ਜੋਗੀ ਨੂੰ ਸੰਬੋਧਨ ਕਰਕੇ ਇਉਂ ਉਪਦੇਸ਼ ਦਿੱਤਾ:-

**ਹਥਿ ਕਰਿ ਤੰਤੁ ਵਜਾਵੈ ਜੋਗੀ, ਥੋਥਰ ਵਾਜੈ ਬੇਨ॥**
**ਗੁਰਮਤਿ ਹਰਿ ਗੁਣ ਬੋਲਹੁ ਜੋਗੀ,**
**ਇਹੁ ਮਨੂਆ ਹਰਿ ਰੰਗਿ ਭੇਨ॥** **[ਪੰਨਾ ੩੬੮**

ਨਿਰਬਾਣ ਕੀਰਤਨ ਦੀ ਪ੍ਰਤਿਭਾ ਨੂੰ ਜਿਵੇਂ ਪੰਜਵੀਂ ਪਾਤਸ਼ਾਹੀ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਉਜਾਗਰ ਕੀਤਾ ਉਸ ਦਾ ਇਤਿਹਾਸ ਗਵਾਹ ਹੈ। ਜਿਥੇ ਆਪ ਜੀ ਨੇ ਅੰਮ੍ਰਿਤ ਸਰੋਵਰ ਦੀ ਕਾਰ ਨੂੰ ਸਿਰੇ ਚੜ੍ਹਾਇਆ ਉਥੇ ਸ੍ਰੀ ਹਰਿਮੰਦਰ ਸਾਹਿਬ ਵਿਚ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਦਾ ਪ੍ਰਕਾਸ਼ ਅਤੇ ਅਠੇ ਪਹਿਰ ਹਜ਼ੂਰੀ ਦਾ ਅਖੰਡ ਕੀਰਤਨ ਭਾਵ ਨਾਮ-ਬਾਣੀ ਤੇ ਕੀਰਤਨ ਦਾ ਅਜਿਹਾ ਸਦਾ-ਵਰਤ ਲਾਇਆ ਮਾਨੋ ਚਿਰੀ-ਵਿਛੁੰਨੇ ਜਗਿਆਸੂਆਂ ਨੂੰ ਪ੍ਰਭੂ ਮੇਲ ਦਾ ਗਾਡੀ ਰਾਹੀ ਹੀ ਲੱਭ ਪਿਆ। ਆਦਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਆਪ ਜੀ ਦੇ ਗੁਰਗੱਦੀ ਤੇ ਬਿਰਾਜਮਾਨ ਹੋਣ ਤੋਂ ਕੁਝ ਵਰ੍ਹੇ ਬਾਅਦ ਤਕ ਗੁਰ-ਦਰਬਾਰ ਵਿਚ ਵਿਸ਼ੇਸ਼ ਕਰਕੇ ਮੁਸਲਮਾਨ ਰਬਾਬੀ ਹੀ ਕੀਰਤਨ ਕਰਦੇ ਰਹੇ, ਕਿਉਂਕਿ ਮਿਰਾਸੀ ਲੋਕ ਰਾਗ-ਵਿਦਿਆ ਵਿਚ ਬੜੇ ਨਿਪੁੰਨ ਹੁੰਦੇ ਸਨ, ਨਾਲ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਾਥੀ ਭਾਈ ਮਰਦਾਨੇ ਦੇ ਸਤਿਕਾਰ ਨੂੰ ਮੁਖ ਰਖ ਕੇ ਰਬਾਬੀਆਂ ਨੂੰ ਕੀਰਤਨ ਕਰਨ ਦੀ ਸੇਵਾ ਤੇ ਲਾਇਆ ਜਾਂਦਾ ਸੀ। ਇਹੋ ਕਾਰਨ ਸੀ ਕਿ ਸਿਖਾਂ ਨੂੰ ਰਾਗ-ਵਿਦਿਆ ਮੁਸਲਮਾਨ ਮਿਰਾਸੀਆਂ ਅਤੇ ਰਬਾਬੀਆਂ ਪਾਸੋਂ ਸਿਖਣੀ ਪੈਂਦੀ ਸੀ। ਭਾਈ ਮਰਦਾਨੇ ਦੀ ਕੁਲ ਦੇ ਰਬਾਬੀ ਸੱਤਾ ਬਲਵੰਡ

ਦੋਵੇਂ ਭਰਾ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਹਜ਼ੂਰੀ ਕੀਰਤਨੀਏ ਸਨ। ਸੱਤਾ ਜਿਥੇ ਰਾਗ ਵਿਦਿਆ ਵਿਚ ਨਿਪੁੰਨ ਸੀ ਉਥੇ ਬਲਵੰਡ ਬ੍ਰਿਜਭਾਸ਼ਾ ਦਾ ਮਹਾਨ ਕਵੀ ਅਤੇ ਵਿਦਵਾਨ ਸੀ। ਗੁਰੂ ਦਰਬਾਰ ਦੇ ਹਜ਼ੂਰੀ ਰਾਗੀ ਹੋਣ ਕਰਕੇ ਸੰਗਤਾਂ ਵਿਚ ਇਹਨਾਂ ਦਾ ਚੰਗਾ ਆਦਰ ਸਤਿਕਾਰ ਸੀ ਪਰ ਇਸ ਮਾਣ ਨੇ ਹੰਕਾਰ ਦਾ ਰੂਪ ਧਾਰਨ ਕਰ ਲਿਆ।

ਜਦੋਂ ਸੱਤੇ ਨੇ ਆਪਣੀ ਲੜਕੀ ਦਾ ਵਿਆਹ ਕਰਨ ਹਿਤ ਗੁਰੂ ਜੀ ਪਾਸੋਂ ਮਾਇਆ ਦੀ ਜਾਚਨਾ ਕੀਤੀ ਤਾਂ ਗੁਰਦੇਵ ਜੀ ਨੇ ਕਿਹਾ:

"ਸੱਤਾ! ਚਿੰਤਾ ਨਾ ਕਰ, ਤੁਸੀਂ ਗੁਰ-ਦਰਬਾਰ ਦੇ ਕੀਰਤਨੀਏ ਹੋ, ਤੁਹਾਨੂੰ ਕਿਸੇ ਗੱਲ ਦੀ ਘਾਟ ਨਹੀਂ ਰਹਿਣੀ।"

ਪਰ ਦੋਹਾਂ ਭਰਾਵਾਂ ਦੇ ਮਨ ਵਿਚ ਲੋਭ ਆ ਗਿਆ, ਗੁਰ-ਬਚਨਾਂ ਤੇ ਪਰਤੀਤ ਨਾ ਆਈ। ਆਖਣ ਲਗੇ;

"ਮਹਾਰਾਜ! ਸਾਨੂੰ ਹਰਿਮੰਦਰ ਸਾਹਿਬ ਦੀ ਇਕ ਦਿਨ ਦੀ ਚੜ੍ਹਤ ਦੇ ਦਿਓ,ਬੀਬੀ ਦੇ ਵਿਆਹ ਦਾ ਕਾਰਜ ਚੰਗਾ ਹੋ ਜਾਵੇਗਾ।"

ਗੁਰੂ ਜੀ ਨੇ ਕਿਹਾ, 'ਚੰਗਾ! ਜਿਵੇਂ ਤੁਸੀਂ ਚਾਹੁੰਦੇ ਹੋ ਓਦਾਂ ਹੀ ਸਹੀ।'

ਇਕ ਦਿਨ ਦੀ ਚੜ੍ਹਤ ਦੇਣ ਦਾ ਬਚਨ ਕਰ ਲਿਆ। ਉਸ ਸਮੇਂ ਵੀ ਹਰਿਮੰਦਰ ਸਾਹਿਬ ਵਿਚ ਹਜ਼ਾਰਾਂ ਰੁਪਏ ਰੋਜ਼ ਦੀ ਚੜ੍ਹਤ ਸੀ; ਪਰ ਉਸ ਦਿਨ ਅਜਿਹੀ ਖੇਡ ਵਰਤੀ ਕਿ ਚੜ੍ਹਾਵੇ ਦੀ ਰਕਮ ਨਾਮ ਮਾਤਰ ਬਣੀ।

ਇਹ ਵੇਖ ਕੇ ਸੱਤਾ ਤੇ ਬਲਵੰਡ ਦੋਵੇਂ ਘਬਰਾ ਗਏ ਅਤੇ ਗੁਰੂ ਜੀ ਨੂੰ ਆਖਣ ਲਗੇ;

"ਇਤਨੀ ਥੋੜੀ ਮਾਇਆ ਨਾਲ ਵਿਆਹ ਦਾ ਕਾਰਜ ਕਿਵੇਂ ਹੋ ਸਕੇਗਾ? ਗੁਰੂ ਜੀ ਨੇ ਧੀਰਜ ਦਿੰਦੇ ਹੋਏ ਕਿਹਾ, 'ਇਹ ਮਾਇਆ ਤਾਂ ਲਓ, ਬਾਕੀ ਭੀ ਅਕਾਲ ਪੁਰਖ ਸਭ ਠੀਕ ਕਰ ਦੇਵੇਗਾ।"

ਦੋਵੇਂ ਭਰਾ ਆਪਣੇ ਸਾਜ਼ ਲੈ ਕੇ ਅਰਲ-ਬਰਲ ਬੋਲਦੇ ਹੋਏ ਘਰ ਨੂੰ ਚਲੇ ਗਏ। ਦੂਜੇ ਦਿਨ ਕੀਰਤਨ ਕਰਨ ਹਿਤ ਨਾ ਆਏ ਤਾਂ ਗੁਰੂ ਜੀ ਨੇ ਇਕ ਸਿੱਖ ਰਾਹੀਂ ਇਨ੍ਹਾਂ ਨੂੰ ਬੁਲਾ ਭੇਜਿਆ। ਪਰ ਇਹ ਫਿਰ ਵੀ ਨਾ ਆਏ। ਫਿਰ, ਸਿੱਖ ਪੰਥ ਦੇ ਧੁਰੰਧਰ ਵਿਦਵਾਨ ਭਾਈ ਗੁਰਦਾਸ ਜੀ ਨੂੰ ਭੇਜਿਆ, ਉਨ੍ਹਾਂ ਦੀ ਬੇਨਤੀ ਵੀ ਅਣਸੁਣੀ ਕਰ ਦਿੱਤੀ।

ਅੰਤ ਨੂੰ ਕੀਰਤਨ ਦੇ ਪਿਆਰ ਅਤੇ ਕੀਰਤਨੀਆਂ ਦੇ ਸਤਿਕਾਰ ਨੂੰ ਮੁਖ ਰੱਖ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਆਪ ਭਾਈ ਗੁਰਦਾਸ ਜੀ ਸਮੇਤ ਸੱਤੇ ਤੇ ਬਲਵੰਡ ਦੇ ਘਰ ਪੁਜੇ। ਮਾਇਆ ਦੇ

ਲਾਲਚ ਨੇ ਉਨ੍ਹਾਂ ਦੀ ਸੁਰਤਿ ਨੂੰ ਫੇਰ ਦਿੱਤਾ ਹੋਇਆ ਸੀ, ਜਿਸ ਕਰਕੇ ਉਨ੍ਹਾਂ ਨੇ ਗੁਰੂ ਜੀ ਨੂੰ ਨਾਂ 'ਜੀ ਆਇਆਂ' ਆਖਿਆ ਅਤੇ ਨਾ ਹੀ ਉਹ ਸਤਿਕਾਰ ਵਜੋਂ ਖੜੇ ਹੋਏ। ਇਹ ਗੱਲਾਂ ਵੀ ਪਿਛੇ ਰਹੀਆਂ ਜਦੋਂ ਗੁਰਦੇਵ ਜੀ ਨੇ ਆਖਿਆ:-

"ਭਾਈ ਕੀਰਤਨੀਓ! ਗੁਰੂ ਦੀਆਂ ਪਿਆਰੀਆਂ ਸੰਗਤਾਂ ਨੂੰ ਚਲਕੇ ਕੀਰਤਨ ਸੁਣਾਓ, ਰੋਸਾ ਸੰਗਤ ਤੇ ਸ਼ਬਦ ਨਾਲ ਨਹੀਂ ਕਰੀਦਾ।"

ਬਲਵੰਡ ਕ੍ਰੋਧ ਵਿਚ ਆ ਕੇ ਬੋਲਿਆ;

"ਗੁਰੂ ਨਾਨਕ ਦੇਵ ਜੀ ਨੂੰ ਕੌਣ ਜਾਣਦਾ ਸੀ, ਸਾਡੇ ਬਜ਼ੁਰਗ ਮਰਦਾਨੇ ਦੇ ਕੀਰਤਨ ਨੇ ਹੀ ਗੁਰੂ ਜੀ ਦੀ ਪੂਜਾ ਕਰਵਾਈ।"

ਇਸ ਪ੍ਰਕਾਰ ਹੋਰ ਕਈ ਦੁਰਬਚਨ ਬੋਲੇ ਅਤੇ ਕੀਰਤਨ ਕਰਨ ਲਈ ਨਾ ਮੰਨੇ। ਗੁਰੂ ਨਾਨਕ ਸਾਹਿਬ ਦੀ ਨਿੰਦਾ ਸੁਣ ਕੇ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਮੂੰਹੋਂ ਸਹਿਜ ਸੁਭਾਵ ਬਚਨ ਨਿਕਲੇ ਕਿ 'ਸੱਤਾ ਅਤੇ ਬਲਵੰਡ ਤੁਸੀਂ ਫਿਟ ਗਏ ਹੋ।' ਗੁਰਦੇਵ ਜੀ ਵਾਪਸ ਆ ਗਏ।

ਸ਼ਾਂਤੀ ਦੇ ਪੁੰਜ ਗੁਰਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਬਿਹਬਲ ਹੋ ਕੇ ਬੈਠੀ ਸੰਗਤ ਨੂੰ ਆਖਿਆ:-

"ਸਾਧ ਸੰਗਤਿ ਜੀਓ! ਸਾਜ਼ ਫੜੋ, ਆਓ ਅਸੀਂ ਆਪ ਹੀ ਰਲ-ਮਿਲ ਕੇ ਕਰਤਾ ਪੁਰਖ ਜੀ ਦਾ ਜੱਸ ਗਾਇਨ ਕਰੀਏ, ਕਿਉਂਕਿ ਸੱਤਾ ਤੇ ਬਲਵੰਡ ਫਿਟਕਾਰੇ ਗਏ ਹਨ।"

ਇਤਨੇ ਬਚਨ ਆਖ ਕੇ ਆਪ ਜੀ ਨੇ ਆਪਣੇ ਹੱਥ ਵਿਚ ਸਿਰੰਦਾ ਲਿਆ ਅਤੇ ਬਾਕੀ ਸੰਗਤਾਂ ਨਾਲ ਮਿਲ ਕੇ ਨਿਰਬਾਣ ਕੀਰਤਨ ਆਰੰਭ ਕਰ ਦਿਤਾ। ਇਸ ਕੀਰਤਨ ਦੇ ਰੰਗ ਨੇ ਗੁੰਗੇ ਵਾਲੀ ਮਿਠਿਆਈ ਦਾ ਸੁਆਦ ਬਣਾ ਦਿਤਾ ਅਤੇ ਨਿਤ ਹੀ ਇਸੇ ਤਰ੍ਹਾਂ ਦਾ ਕੀਰਤਨ ਹੋਣ ਲਗ ਪਿਆ। ਬਲਵੰਡ ਤੇ ਸੱਤਾ ਜਿਹੜੇ ਕਿ ਆਪਣੇ ਆਪ ਨੂੰ ਵਡੇ ਗਵਈਏ ਸਮਝਦੇ ਸਨ, ਇਹ ਕਾਰਵਾਈ ਸੁਣ ਕੇ ਸੜ ਬਲ ਗਏ। ਗੁਰੂ ਘਰ ਦੀ ਨਿੰਦਾ ਕਰਨ ਲਗੇ। ਸੰਗਤਾਂ ਨੇ ਇਹਨਾਂ ਨਾਲੋਂ ਆਪਣਾ ਸੰਪਰਕ ਤੋੜ ਲਿਆ। ਗੁਰੂ ਨਾਨਕ ਦੇਵ ਜੀ ਦੀ ਨਿੰਦਾ ਦੇ ਫਲਸਰੂਪ ਉਨ੍ਹਾਂ ਨੂੰ ਕੋਹੜ ਹੋ ਗਿਆ। ਫਿਰ ਜਿਵੇਂ ਉਨ੍ਹਾਂ ਤਰਲੇ ਕੱਢੇ ਤੇ ਨੱਕ ਰਗੜੇ, ਜਿਵੇਂ ਲਾਹੌਰ ਵਾਸੀ ਭਾਈ ਲੱਧਾ ਪਰਉਪਕਾਰੀ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਬਖ਼ਸ਼ਵਾਇਆ, ਪਾਠਕ ਜਾਣਦੇ ਹੀ ਹਨ। ਸੱਤਾ ਤੇ ਬਲਵੰਡ ਨੂੰ ਇਸ ਦਾ ਅਹਿਸਾਸ ਕਰਨਾ ਪਿਆ। ਜਿਸ ਮੂੰਹ

ਨਾਲ ਉਨ੍ਹਾਂ ਨਿੰਦਾ ਕੀਤੀ ਸੀ ਉਸੇ ਮੂੰਹ ਤੋਂ ਇਹ ਮਾਫ਼ੀ ਮੰਗੀ ਅਤੇ ਸਤਿਗੁਰੂ ਜੀ ਦੀ ਮਹਾਨ ਉਸਤਤਿ ਕੀਤੀ, ਜਿਸ ਦੇ ਪ੍ਰਤੱਖ ਦਰਸ਼ਨ 'ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੇ ਡੂਮ ਆਖੀ' ਵਿਚੋਂ ਕੀਤੇ ਜਾ ਸਕਦੇ ਹਨ। ਸੋ, ਇਸ ਤਰ੍ਹਾਂ ਗੁਰਦੇਵ ਜੀ ਨੇ ਸੰਗਤਾਂ ਨੂੰ ਰਾਗੀਆਂ-ਰਬਾਬੀਆਂ ਦੀ ਮੁਹਤਾਜੀ ਤੋਂ ਮੁਕਤ ਕਰਕੇ ਅਗੋਂ ਲਈ ਆਪ ਸੰਗਤੀ ਕੀਰਤਨ ਦਾ ਮੁਢ ਬੱਧਾ। ਗੁਰਮੁਖ ਹੰਸਲਿਆਂ ਨੂੰ ਤੱਤ ਗਿਆਨ ਦਾ ਇਹ ਕੀਰਤਨ ਦਾਨ ਦਿਤਾ। ਧਰਤੀ ਹੇਠਾਂ ਭੋਰੇ ਪੁਟ ਕੇ ਆਪਣੇ ਆਪ ਨੂੰ ਬੰਦੀ ਵਿਚ ਪਾ ਕੇ ਸੁੰਨ-ਸਮਾਧੀ ਲਾਉਣ ਵਾਲੇ ਕਰਮਾਂ ਤੋਂ ਸੰਸਾਰ ਨੂੰ ਮੁਕਤ ਕਰਾਇਆ। ਅੰਮ੍ਰਿਤ ਵੇਲੇ ਦੀ ਜਾਗ, ਅੰਮ੍ਰਿਤ ਬਾਣੀ, ਸਹਿਤ ਰਾਗ, ਸ਼ਬਦ ਸੁਰਤਿ ਦਾ ਅਨੁਰਾਗ, ਸਤਿਸੰਗ ਰੂਪੀ ਗੁਫਾ ਵਿਚ ਬੈਠ ਕੇ ਅਖੰਡ ਕੀਰਤਨ ਦੁਆਰਾ ਬੈਰਾਗ ਪ੍ਰਾਪਤ ਕਰਨ ਦੀ ਜਾਚ ਪੂਰੇ ਗੁਰੂ ਜੀ ਨੇ ਸਿਖਾਈ:-

**ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ ॥**
**ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥** [ਪੰਨਾ ੨੩੬

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਭਾਈ ਝਾਂਝੂ, ਮੁਕੰਦ ਅਤੇ ਕਿਦਾਰ ਪ੍ਰੇਮੀ ਸਿਖ ਵੀ ਗੁਰੂ ਜੀ ਦੀ ਹਜੂਰੀ ਵਿਚ ਕੀਰਤਨ ਕਰਦੇ ਹੁੰਦੇ ਸਨ:-

**ਝਾਝੂ ਅਤੇ ਮੁਕੰਦ ਹੈ, ਕੀਰਤਨੁ ਕਰੈ ਹਜੂਰ ਕਿਦਾਰਾ॥**
**ਸਾਧ ਸੰਗਤਿ ਪਰਗਟ ਪਹਾਰਾ ॥** [ਵਾਰ ੧੧, ਪਉੜੀ ੧੮

ਇਹਨਾਂ ਦੇ ਪੁਛਣ ਤੇ ਹੀ ਗੁਰੂ ਜੀ ਨੇ ਗੁਰਬਾਣੀ ਦਾ ਪਾਠ ਗੁਰਬਾਣੀ ਦੀ ਕਥਾ ਅਤੇ ਗੁਰਬਾਣੀ ਦੇ ਕੀਰਤਨ ਦੀ ਵਿਆਖਿਆ ਕੀਤੀ ਸੀ। ਇਸ ਪਉੜੀ ਦਾ ਅਨੁਵਾਦ ਭਾਈ ਮਨੀ ਸਿੰਘ ਜੀ ਨੇ ਇਉਂ ਕੀਤਾ:-

"ਬਚਨ ਹੋਇਆ- ਬਾਣੀ ਦਾ ਪਾਠ ਏਹੁ ਹੈ ਜੋ ਆਪਣੇ ਖੂਹ ਦੀ ਪੈਲੀ ਪਾਣੀ ਦੇ ਕੇ ਝਬਦੇ ਪਕਾਈਦੀ ਹੈ ਤੇ ਅਨਾਜ ਦਾ ਬੋਹਲ ਘਰ ਲੈ ਆਵੀਦਾ ਹੈ; ਤੈਸੇ ਬਾਣੀ ਦੇ ਪਾਠ ਦਾ ਫਲੁ ਹੋਤਾ ਹੈ। ਪਰ ਖੂਹ ਦਾ ਪਾਣੀ ਦੂਜੇ ਦੀ ਪੈਲੀ ਨਜ਼ੀਕ ਹੋਵੇ ਤਾਂ ਓਸ ਨੂੰ ਭੀ ਪਹੁੰਚਦਾ ਹੈ, ਪਰ ਦੂਰ ਦੀਆਂ ਪੈਲੀਆਂ ਨੂੰ ਨਹੀਂ ਪਹੁੰਚਦਾ ਤੇ ਕੀਰਤਨ ਐਸਾ ਹੈ ਜੈਸੇ ਮੇਘੁ ਗਰਜ ਕੇ ਬਰਖਾ ਕਰਦਾ ਹੈ ਤਾਂ ਸਭੇ ਪੈਲੀਆਂ ਹਰੀਆਂ ਹੁੰਦੀਆਂ ਹੈਨਿ।" (ਸਿੱਖਾਂ ਦੀ ਭਗਤ-ਮਾਲ)

ਪੰਚਮ ਪਾਤਸ਼ਾਹ ਜਿਥੇ ਰਾਗ-ਕਲਾ ਵਿਚ ਨਿਪੁੰਨ ਸਨ ਉਥੇ ਗੁਰਬਾਣੀ

ਦੇ ਮਹਾਨ ਰਸਿਕ ਕੀਰਤਨੀਏ ਭੀ ਸਨ। ਸਿਰੰਦਾ ਸਾਜ਼ ਦੀ ਸੁੰਦਰ ਕਾਢ ਆਪ ਜੀ ਨੇ ਹੀ ਕਢੀ। ਜਦੋਂ ਬਾਬਾ ਮੋਹਨ ਜੀ ਪਾਸੋਂ ਗੁਰਬਾਣੀ ਦੀਆਂ ਪੋਥੀਆਂ ਲਿਆਉਣ ਵਿਚ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਸਫਲ ਨਾ ਹੋਏ ਤਾਂ ਆਪ ਨੰਗੀ ਪੈਰੀਂ ਗੋਇੰਦਵਾਲ ਸਾਹਿਬ ਗਏ। ਅਗੋਂ ਬਾਬਾ ਮੋਹਨ ਜੀ ਆਪਣੇ ਚੁਬਾਰੇ ਉਤੇ ਸਮਾਧੀ ਵਿਚ ਲੀਨ ਸਨ। ਗੁਰੂ ਅਰਜਨ ਦੇਵ ਜੀ ਨੇ ਸਿਰੰਦੇ ਨਾਲ ਕੀਰਤਨ ਆਰੰਭਿਆ ਅਤੇ ਪਿਆਰ ਵਿਚ ਆ ਕੇ ਗਾਇਨ ਕੀਤਾ:-

**ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥**
**ਮੋਹਨ ਤੇਰੇ ਸੋਹਨਿ ਦੁਆਰ ਜੀਉ, ਸੰਤ ਧਰਮਸਾਲਾ॥**
**ਧਰਮਸਾਲ ਅਪਾਰ ਦੈਆਰ ਠਾਕੁਰ,**
**ਸਦਾ ਕੀਰਤਨੁ ਗਾਵਹੇ॥**
**ਜਹ ਸਾਧ ਸੰਤ ਇਕਤ੍ਰ ਹੋਵਹਿ, ਤਹਾ ਤੁਝਹਿ ਧਿਆਵਹੇ ॥**
**ਕਰਿ ਦਇਆ ਮਇਆ ਦਇਆਲ ਸੁਆਮੀ**
**ਹੋਹੁ ਦੀਨ ਕ੍ਰਿਪਾਰਾ॥**
**ਬਿਨਵੰਤਿ ਨਾਨਕ ਦਰਸ ਪਿਆਸੇ,**
**ਮਿਲਿ ਦਰਸਨ ਸੁਖੁ ਸਾਰਾ ॥੧॥ [ਪੰਨਾ ੨੪੮**

ਇਹ ਸਾਰਾ ਸ਼ਬਦ ਸੁਣ ਕੇ ਬਾਬਾ ਮੋਹਨ ਜੀ ਦੀ ਸਮਾਧੀ ਖੁਲ੍ਹ ਗਈ। ਨਿਰਬਾਣ ਕੀਰਤਨ-ਕਲਾ ਨੇ ਆਪ ਜੀ ਦੇ ਕੋਮਲ ਮਨ ਉਤੇ ਅਜਿਹਾ ਪ੍ਰਭਾਵ ਪਾਇਆ ਕਿ ਆਪ ਜੀ ਨੇ ਗੁਰਬਾਣੀ ਦੀਆਂ ਪੋਥੀਆਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਅਰਪਣ ਕਰ ਦਿੱਤੀਆਂ। ਫਿਰ ਜਿਸ ਸਤਿਕਾਰ ਨਾਲ ਆਪ ਜੀ ਨੇ ਪੋਥੀਆਂ ਲਿਆਂਦੀਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਸੰਕਲਤ ਕਰਵਾਈ ਅਤੇ ਕੀਰਤਨ ਨੂੰ *ਪ੍ਰਧਾਨਤਾ ਦਿੱਤੀ ਸਾਰੇ ਜਹਾਨ ਵਿਚ ਪ੍ਰਗਟ ਹੈ। ਆਪ ਜੀ ਦਾ ਗੁਰਬਾਣੀ ਦੇ ਕੀਰਤਨ ਨਾਲ ਜੋ ਪਿਆਰ ਸੀ, ਉਸ ਨੂੰ ਭਾਈ ਗੁਰਦਾਸ ਜੀ ਨੇ ਚੌਬੀਸਵੀਂ ਵਾਰ ਦੀ ਉਨ੍ਹੀਵੀਂ ਪਉੜੀ ਵਿਚ ਇਉਂ ਦਰਸਾਇਆ ਹੈ:-

**ਗੁਰਬਾਣੀ ਭੰਡਾਰ ਭਰ, ਕੀਰਤਨ ਕਥਾ ਰਹੈ ਰੰਗ ਰੱਤਾ॥**
**ਧੁਨਿ ਅਨਹਦ ਨਿਝਰ ਝਰੈ,**
**ਪੂਰਨ ਪ੍ਰੇਮ ਅਮਿਓ ਰਸ ਮੱਤਾ॥**

---

*ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ ॥
ਆਪਿ ਤਰੈ ਸਗਲੇ ਕੁਲ ਤਾਰੇ, ਹਰਿ ਦਰਗਹ ਪਤਿ ਸਿਉ ਜਾਇਦਾ ॥ [ਪੰਨਾ ੧੦੭੫

ਜਦੋਂ ਮੀਰੀ ਪੀਰੀ ਦੇ ਮਾਲਕ 'ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ' ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਕਾਲ ਤਖ਼ਤ ਤੇ ਬਿਰਾਜਮਾਨ ਹੋਏ ਓਦੋਂ ਵੀ ਸ਼ਬਦ-ਕੀਰਤਨ ਦੀ ਵਰਖਾ ਹੁੰਦੀ ਰਹੀ। ਪਹਿਲਾਂ ਸਿਰੰਦਾ ਸੀ ਫਿਰ ਸਾਰੰਗੀ ਸਾਜ਼ ਵੀ ਗੁਰੂ-ਦਰਬਾਰ ਵਿਚ ਆ ਗਿਆ, ਜਿਸ ਨਾਲ ਢਾਢੀ ਬੀਰ-ਰੱਸ ਪੈਦਾ ਕਰਨ ਹਿਤ ਵਾਰਾਂ ਗਾਉਂਦੇ ਸਨ। ਭਾਈ ਨੱਥ ਤੇ ਅਬਦੁਲਾ ਢਾਢੀ ਮਿਲ ਕੇ ਜੋਧਿਆਂ ਦੀਆਂ ਵਾਰਾਂ ਗਾਇਆ ਕਰਦੇ ਸਨ:-

**ਨੱਥ ਢੱਡ ਬਜਾਇਆ, ਅਬਦੂਲਾ ਹਥ ਰਬਾਬ॥**
**ਅਬਦੂਲਾ ਢਾਢੀ ਜਸ ਸੁਨਾਇ ॥**
**ਨਿਤ ਸਾਕ ਮਰਦਨ ਐਸ ਭਾਇ ॥**

**[ਸ੍ਰੀ ਗੁਰ ਪੰਥ ਪ੍ਰਕਾਸ਼-ਗਿ. ਗਿਆਨ ਸਿੰਘ ਜੀ**

ਉਸ ਸਮੇਂ ਵਾਰਾਂ ਉਨ੍ਹਾਂ ਧੁਨਾਂ ਤੇ ਹੀ ਗਾਇਨ ਕੀਤੀਆਂ ਜਾਂਦੀਆਂ ਸਨ ਜਿਨ੍ਹਾਂ ਦੇ ਗਾਉਣ ਦਾ ਸੰਕੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਿੱਤਾ ਹੋਇਆ ਹੈ। ਆਪ ਜੀ ਦੇ ਸਮੇਂ ਭਾਈ ਮਈਆ ਤੇ ਲੰਬ ਦੋਵੇਂ ਸਮੇਂ ਸਾਧਸੰਗਤ ਵਿਚ ਜਾ ਕੇ ਗੁਰੂ ਕੇ ਸ਼ਬਦ ਦਾ ਸਾਧਾਰਨ ਕੀਰ਼ਤਨ ਕਰਦੇ ਹੁੰਦੇ ਸਨ। ਇਸੇ ਤਰ੍ਹਾਂ ਕਈ ਹੋਰ ਪ੍ਰੇਮੀ ਵੀ ਸਨ ਜੋ ਗੁਰਬਾਣੀ ਦਾ ਪ੍ਰੀਤੀ ਨਾਲ ਨਿਰ-ਇੱਛਤ ਜੱਸ ਕਰਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਹੁੰਦੇ ਸਨ। ਸੋ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਕੀਰਤਨ ਨਾਲ ਅਥਾਹ ਪ੍ਰੇਮ ਸੀ ਜਿਸ ਦਾ ਜ਼ਿਕਰ ਭਾ. ਗੁਰਦਾਸ ਜੀ ਨੇ ਕੀਤਾ ਹੈ। ਇਸ ਤਰ੍ਹਾਂ ਭਾਈ ਬਾਬਕ ਜੀ ਇਕ ਜੋਧਾ ਹੁੰਦੇ ਹੋਏ ਰਬਾਬੀ ਵੀ ਸਨ। ਉਹ ਜਿਥੇ ਘੋੜ ਸਵਾਰੀ ਵਿਚ ਮੰਨੇ ਪ੍ਰਮੰਨੇ ਸ਼ਾਹ-ਸਵਾਰ ਸਨ, ਉਥੇ ਰਬਾਬ ਵਜਾਉਣ ਵਿਚ ਵੀ ਨਿਪੁੰਨ ਸਨ।

ਇਸ ਤਰ੍ਹਾਂ ਸ੍ਰੀ ਗੁਰੂ ਹਰਿ ਰਾਇ ਸਾਹਿਬ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਲਾਈ ਹੋਈ ਕੀਰਤਨ ਦੀ ਰਹੁਰੀਤੀ ਨੂੰ ਪਿਆਰਦੇ ਅਤੇ ਸਤਿਕਾਰਦੇ ਰਹੇ। ਅੰਮ੍ਰਿਤ ਦੇ ਦਾਤੇ, ਸਰਬੰਸਦਾਨੀ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕੀਰਤਨ ਨਾਲ ਜੋ ਪਿਆਰ ਸੀ ਉਸ ਦੀਆਂ ਅਦਭੁਤ ਝਾਕੀਆਂ ਸਾਨੂੰ ਇਤਿਹਾਸ ਵਿਚੋਂ ਮਿਲਦੀਆਂ ਹਨ। ਆਪ ਜੀ ਲੱਖਾਂ ਤੁਰਕਾਨੀ ਫੌਜਾਂ ਨਾਲ ਅਨੰਦਪੁਰ ਸਾਹਿਬ ਦੇ ਕਿਲ੍ਹੇ ਵਿਚ ਘਿਰੇ ਰਹੇ, ਪਰ ਉਥੇ ਵੀ ਅੰਮ੍ਰਿਤ ਵੇਲੇ 'ਆਸਾ ਕੀ ਵਾਰ' ਦਾ ਕੀਰਤਨ ਨਹੀਂ

ਛਡਿਆ। ਆਪ ਜੀ ਨੇ ਜਿਥੇ ਪ੨ ਕਵੀ, ਕਈ ਲਿਖਾਰੀ ਤੇ ਅਨੁਵਾਦਕ ਰਖੇ ਹੋਏ ਸਨ ਉਥੇ ਸੰਗੀਤ ਹੁਨਰ ਦੇ ਬੇਤੇ ਵੀ ਆਪ ਜੀ ਦੇ ਦਰਬਾਰ ਵਿਚ ਹਾਜ਼ਰ ਰਹਿੰਦੇ ਸਨ। ਜਿਥੇ ਆਪ ਜੀ ਨੇ ਕਈ ਪ੍ਰਕਾਰ ਦੇ ਕਾਵਿ-ਛੰਦ ਵਰਤੇ ਹਨ ਉਥੇ ਆਪਣੀ ਰਚਿਤ ਬਾਣੀ ਦਾ ਰਸ- ਭਿੰਨੜਾ ਨਿਰਬਾਣ ਕੀਰਤਨ ਰਾਮਕਲੀ, ਸੋਰਠਿ, ਕਲਿਆਣ, ਤਿਲੰਗ, ਬਿਲਾਵਲ, ਦੇਵ ਗੰਧਾਰੀ ਆਦਿ ਰਾਗਾਂ ਵਿਚ ਕੀਤਾ। ਅਕਾਲ ਉਸਤਤਿ ਵਿਚ ਜੋ ਪ੍ਰਭੂ ਦੀ ਕੀਰਤੀ ਗਾਇਨ ਕੀਤੀ ਉਹ ਬੇ-ਮਿਸਾਲ ਹੈ। ਆਪ ਜੀ ਫੁਰਮਾਉਂਦੇ ਹਨ:-

**ਫਾਰਸੀ ਫਿਰੰਗੀ, ਫਰਾਂਸੀਸ ਕੇ ਦੁਰੰਗੀ,**
**ਮਕਰਾਨ ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤੁ ਹੈਂ।**
**ਭਖਰੀ ਕੰਧਾਰੀ, ਗੋਰਿ ਗਖਰੀ ਗਰਦੇਜਾਚਾਰੀ,**
**ਪੌਨ ਕੇ ਅਹਾਰੀ ਤੇਰੋ ਨਾਮੁ ਧਿਆਈਅਤੁ ਹੈਂ।**
**ਪੂਰਬ ਪਲਾਊ, ਕਾਮ ਰੂਪ ਅਉ ਕਮਾਊ,**
**ਸਰਬ ਠਉਰ ਮੈ ਬਿਰਾਜੈ ਜਹਾਂ ਜਹਾਂ ਜਾਈਅਤੁ ਹੈ।**
**ਪੂਰਨ ਪ੍ਰਤਾਪੀ, ਜੰਤਰ ਮੰਤਰ ਤੇ ਅਤਾਪੀ ਨਾਥ,**
**ਕੀਰਤਿ ਤਿਹਾਰੀ ਕੋ ਨ ਪਾਰ ਪਾਈਅਤੁ ਹੈ।**

ਆਪ ਜੀ ਨੇ ਗੁਰਮਤਿ ਜੀਵਨ ਦਾ ਤੱਤ ਕਢ ਕੇ ਸਾਡੇ ਸਾਹਮਣੇ ਨਿਰਬਾਣ ਕੀਰਤਨ ਦੇ ਰੂਪ ਵਿਚ ਰਖਿਆ ਅਤੇ ਸਭ ਮਾਨਵਤਾ ਨੂੰ ਇਕ ਸੱਚਾ ਸੰਦੇਸ਼ ਦਿਤਾ, 'ਸਾਚੁ ਕਹੋਂ ਸੁਨਿ ਲੇਹੁ ਸਭੈ, ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ'। ਆਨ ਮੱਤਾਂ ਦੇ ਗਵੱਈਏ ਪੈਸਿਆਂ ਵਿਚ ਪਰਵਿਰਤ ਸਨ, ਪਰ ਗੁਰਦੇਵ ਜੀ ਨੇ ਪੈਸੇ ਨੂੰ ਪਰੇ ਕਰਕੇ ਪ੍ਰਭੂ ਪ੍ਰੇਮ ਕਰਨਾ ਸਿਖਾਇਆ। ਲੋਕ-ਵਿਖਾਵੇ ਦਾ ਕੀਰਤਨ ਕਰਕੇ ਲੋਕਾਂ ਨੂੰ ਰੀਝਾ ਕੇ ਮਾਇਆ ਬਟੋਰਨ ਵਾਲੇ ਰਾਗੀਆਂ ਦੀ ਤਸਵੀਰ ਨੂੰ ਵਿਅੰਗਮਈ ਰੂਪ ਵਿਚ ਖਿਚਿਆ ਤੇ ਸਾਡੇ ਸਾਹਮਣੇ ਰਖਿਆ:-

**ਜੈਸੇ ਏਕ ਸ੍ਵਾਂਗੀ ਕਹੂੰ ਜੋਗੀਆ ਬੈਰਾਗੀ ਬਨੇ,**
**ਕਹੂੰ ਸੰਨਿਆਸ ਭੇਸ ਬੰਨ ਕੈ ਦਿਖਾਵਈ।**
**ਕਹੂ ਪਉਨਹਾਰੀ, ਕਹੂੰ ਬੈਠੇ ਲਾਇ ਤਾਰਿ,**
**ਕਹੂੰ ਲੋਭ ਕੀ ਖੁਮਾਰੀ ਸੋਂ, ਅਨੇਕ ਗੁਨ ਗਾਵਈ।**
**ਕਹੂੰ ਬ੍ਰਹਮਚਾਰੀ, ਕਹੂੰ ਹਾਥ ਪੈ ਲਗਾਵੈ ਬਾਰੀ,**
**ਕਹੂੰ ਡੰਡਧਾਰੀ ਹੁਇ ਕੈ, ਲੋਗਨ ਭ੍ਰਮਾਵਈ।**

**ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ ਸੋ,**
**ਗਿਆਨ ਕੇ ਬਿਹੀਨ, ਕੈਸੇ ਬ੍ਰਹਮ ਲੋਕ ਪਾਵਈ।**
**[ਅਕਾਲ ਉਸਤਤਿ ਪਾ. ੧੦**

ਸੋ, ਇਸ ਪ੍ਰਕਾਰ ਕਲਗੀਆਂ ਵਾਲੇ ਪਾਤਸ਼ਾਹ ਜੀ ਨੇ ਆਪ ਨਿਰੋਲ ਗੁਰਬਾਣੀ ਦੇ ਕੀਰਤਨ ਦਾ ਰੰਗ ਮਾਣਿਆ ਅਤੇ ਖ਼ਾਲਸੇ ਨੂੰ ਕਾਮਨਾ ਰਹਿਤ ਹੋ ਕੇ ਗਿਆਨ ਸਹਿਤ ਨਿਰਬਾਣ ਕੀਰਤਨ ਕਰਨਾ ਸਿਖਾਇਆ। ਕੀਰਤਨ ਕਰਨ ਲਈ ਸਾਨੂੰ ਗੁਰ-ਸ਼ਬਦ ਦਾ ਅਖੁੱਟ ਭੰਡਾਰਾ ਬਖ਼ਸ਼ਿਸ਼ ਕੀਤਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਚਰਨੀਂ ਲਾ ਕੇ ਦੇਹਵਾਦੀ ਪੂਜਾ ਦਾ ਸਦਾ ਲਈ ਭੋਗ ਪਾ ਦਿਤਾ।

ਕੀਰਤਨ ਬਾਰੇ ਭਾਈ ਸੰਤੋਖ ਸਿੰਘ ਜੀ ਨੇ ਵੀ ਗੁਰਪ੍ਰਤਾਪ ਸੂਰਜ ਵਿਚ ਦਸਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਰਬਾਰ ਵਿਚ ਭਾਈ ਮੱਦੂ ਤੇ ਸੱਦੂ ਰਬਾਬੀ, ਜਿਹੜੇ ਕਿ ਦੋਵੇਂ ਭਰਾ ਸਨ, ਆਸਾ ਕੀ ਵਾਰ ਦਾ ਕੀਰਤਨ ਰਾਗ ਸਹਿਤ ਕਰਦੇ ਹੁੰਦੇ ਸਨ:-

**ਸੱਦੂ ਮੱਦੂ ਆਸਾ ਵਾਰ॥ ਕੀਰਤਨ ਕਰਤੇ ਰਾਗ ਸੁਧਾਰ॥**

ਸ੍ਰੀ ਮਾਨ ਬਾਬਾ ਦੀਪ ਸਿੰਘ ਜੀ ਸ਼ਹੀਦ ਜਿਥੇ ਨਾਮ ਬਾਣੀ ਦੇ ਰਸੀਏ ਅਤੇ ਮਹਾਨ ਲਿਖਾਰੀ ਸਨ, ਉਥੇ ਸ਼ਸਤਰ-ਕਲਾਧਾਰੀ ਵੀ ਸਨ। ਆਪ ਵੀ ਹਰ ਰੋਜ਼ ਸਿਰੰਦੇ ਤੇ ਆਸਾ ਕੀ ਵਾਰ ਦਾ ਕੀਰਤਨ ਕਰਕੇ ਅੰਮ੍ਰਿਤ ਭੋਜਨ ਛਕਦੇ ਸਨ, ਨਾਮ ਦੇ ਰੱਸ ਤੇ ਰੰਗ ਵਿੱਚ ਰੱਤੇ ਰਹਿੰਦੇ ਸਨ।

ਖ਼ਾਲਸਾ ਪੰਥ ਦੀ ਪ੍ਰਸਿਧ ਹਸਤੀ ਨਵਾਬ ਜੱਸਾ ਸਿੰਘ ਜੀ ਵੀ ਕੀਰਤਨ ਦੇ ਬੜੇ ਆਸ਼ਕ ਸਨ। ਆਪ ਜੀ ਬਾਲ-ਅਵਸਥਾ ਵਿਚ ਮਾਤਾ ਸੁੰਦਰ ਕੌਰ ਜੀ ਕੋਲ ਰਹੇ, ਕੀਰਤਨ-ਰੱਸ ਭੁੰਚਦੇ ਭੁੰਚਾਉਂਦੇ ਰਹੇ। ਇਸ ਅਮੋਲਕ ਦਾਤ ਦਾ ਸਦਕਾ ਹੀ ਆਪ ਜੀ ਨੇ ਨਿਮਰਤਾ ਦੀ ਨਿਧੀ ਅਤੇ ਗੁਰੂ ਘਰ ਦੀ ਅਤੁੱਟ ਸੇਵਾ ਕਰਕੇ ਅਮਰ ਪਦਵੀ ਪ੍ਰਾਪਤ ਕੀਤੀ।



# ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ
# ਦੀ
# ਕੀਰਤਨ ਮਰਯਾਦਾ

**ਹਰਿ ਜਪੇ ਹਰਿ ਮੰਦਰੁ ਸਾਜਿਆ**
**ਸੰਤ ਭਗਤ ਗੁਣ ਗਾਵਹਿ ਰਾਮ ॥**

**[ਸੂਹੀ ਮਹਲਾ ੫, ਪੰਨਾ ੭੮੧**

**ਕਿਵਾੜ ਖੁਲ੍ਹਣ ਤੇ ਬੰਦ ਹੋਣ ਦੀ ਸਮਾਂ ਸੂਚੀ**

| *ਮਹੀਨਾ* | *ਆਰੰਭ (ਅੰਮ੍ਰਿਤ ਵੇਲੇ)* | *ਸਮਾਪਤੀ (ਰਾਤ ਨੂੰ)* |
|---|---|---|
| ਜੇਠ ਤੇ ਹਾੜ | ੨.00 ਵਜੇ | ੧੧.00 ਵਜੇ |
| ਵੈਸਾਖ ਤੇ ਸਾਵਣ | ੨.੧੫ ਵਜੇ | ੧੦.੪੫ ਵਜੇ |
| ਚੇਤਰ ਤੇ ਭਾਦਰੋਂ | ੨.੩੦ ਵਜੇ | ੧੦.੩੦ ਵਜੇ |
| ਅਸੂ ਤੇ ਫਗਣ | ੨.੪੫ ਵਜੇ | ੧੦.੧੫ ਵਜੇ |
| ਕਤਕ, ਮਘਰ, ਪੋਹ ਤੇ ਮਾਘ | ੩.00 ਵਜੇ | ੧੦.੦੦ ਵਜੇ |

ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ, ਸਿਖ ਧਰਮ ਦਾ ਇਕ ਮਹਾਨ ਅੰਮ੍ਰਿਤ ਸੋਮਾ ਹੈ ਜਿਥੋਂ ਕਿ ਰਬੀ-ਕੀਰਤਨ ਦੀਆਂ ਸ਼ਾਂਤ ਮਈ ਧੁਨਾਂ ਹਰ ਸਮੇਂ ਗੂੰਜਦੀਆਂ ਰਹਿੰਦੀਆਂ ਹਨ। ਇਸ ਪਾਵਨ-ਪਵਿੱਤਰ ਧਰਤੀ ਦੀ ਧੂੜ ਨੂੰ ਰਿਖੀ-ਮੁਨੀ, ਅਵਤਾਰ, ਪੀਰ ਪੈਗੰਬਰ ਸਾਰੇ ਜਗਿਆਸੂ ਲੋਚਦੇ ਹਨ। ਇਹ ਦਿਸਦੀ ਦੁਨੀਆ ਆਤਸ਼ ਹੈ ਪਰ ਸ੍ਰੀ ਹਰਿਮੰਦਰ ਸਾਹਿਬ ਵਿੱਚ 'ਖੁਨਕ ਨਾਮੁ ਖੁਦਾਇਆ' ਹੈ। ਤਾਂਹੀਓ ਗੁਰੂ ਸਾਹਿਬ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ 'ਅੰਮ੍ਰਿਤਸਰ ਸਿਫਤੀ ਦਾ ਘਰੁ' ਆਖਦੇ ਹੋਏ ਇਉਂ ਉਪਮਾ ਕੀਤੀ ਗਈ:-

**ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥**
**ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥**
**ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥**
**ਹਰਿਹਾਂ ਨਾਨਕ ਕਸਮਲ ਜਾਹਿ, ਨਾਇਐ ਰਾਮਦਾਸ ਸਰ॥**

**[ਪੰਨਾ ੧੩੬੨**

ਪਵਿੱਤਰ ਸਰੋਵਰ ਦੀ ਮਹਿਮਾ ਬਾਰੇ ਵੀ ਇਉਂ ਫੁਰਮਾਨ ਕੀਤਾ:-

**ੳ) ਰਾਮਦਾਸ ਸਰੋਵਰਿ ਨਾਤੇ ॥**
**ਸਭਿ ਉਤਰੇ ਪਾਪ ਕਮਾਤੇ ॥** [ਪੰਨਾ ੬੨੫

**ਅ) ਸੰਤਹੁ ! ਰਾਮਦਾਸ ਸਰੋਵਰੁ ਨੀਕਾ ॥**
**ਜੋ ਨਾਵੈ ਸੋ ਕੁਲੁ ਤਰਾਵੈ,**
**ਉਧਾਰੁ ਹੋਆ ਹੈ ਜੀ ਕਾ॥** [ਪੰਨਾ ੬੨੩

**ੲ) ਸੰਤ ਸਰੋਵਰ ਨਾਵੈ ॥**
**ਸੋ ਜਨੁ ਪਰਮਗਤਿ ਪਾਵੈ॥** [ਪੰਨਾ ੬੨੩

**ਸ) ਜਿਨਿ ਉਦਮੁ ਕੀਆ ਤਾਲ ਕੇਰਾ,**
**ਤਿਸ ਕੀ ਉਪਮਾ ਕਿਆ ਗਨੀ ॥** [ਪੰਨਾ ੭੮੪

ਇਸ ਪਵਿੱਤਰ ਧਰਤੀ ਦਾ ਇਕ ਇਕ ਕਿਣਕਾ ਨਾਮ-ਰੰਗ ਨਾਲ ਰੰਗਿਆ ਹੋਇਆ ਹੈ। ਬੇਅੰਤ ਆਤਮਾਵਾਂ ਨੇ ਇਸ ਦਰ ਤੋਂ ਆਪਣੀਆਂ ਸਖਣੀਆਂ ਝੋਲੀਆਂ ਨਾਮ ਰੱਸ ਨਾਲ ਭਰੀਆਂ ਹਨ ਅਤੇ ਹੁਣ ਵੀ ਇਹ ਦਾਤਿ ਇਸ ਧਰਤੀ ਤੋਂ ਪ੍ਰਾਪਤ ਹੋ ਰਹੀ ਹੈ। ਇਸ ਧਰਤੀ ਤੇ ਹੋ ਰਹੀਆਂ ਬਚਿੱਤਰ ਘਟਨਾਵਾਂ ਦੀਆਂ ਸਾਖੀਆਂ ਦਾ ਜੇ ਵਰਣਨ ਕਰਨ ਲੱਗੀਏ ਤਾਂ ਸ਼ਾਇਦ ਹੀ ਕੋਈ ਮਰਜੀਵੜਾ ਇਸ ਕੰਮ ਲਈ ਬੰਦ-ਬੁਲਾਂ ਨੂੰ ਖੋਲ੍ਹ ਕੇ ਮੈਦਾਨ ਵਿਚ ਨਿਤਰੇ। ਸਿੱਖ ਧਰਮ ਵਿੱਚ ਜਿਤਨੀਆਂ ਰਹੁ-ਰੀਤਾਂ ਹੋਂਦ ਵਿੱਚ ਆਈਆਂ ਹਨ ਉਨ੍ਹਾਂ ਉਪਰ ਪ੍ਰਮਾਣੀਕਤਾ ਦੀ ਮੁਹਰਛਾਪ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਅਨੰਦਪੁਰ ਸਾਹਿਬ ਤੋਂ ਹੀ ਲਗਦੀ ਰਹੀ ਹੈ।

ਗੁਰਮਤਿ ਅਨੁਸਾਰ ਬਾਣੀ ਦਾ ਸੁਰੀਲਾ, ਰਾਗਮਈ ਤੇ ਰਸਭਿੰਨੜਾ ਕੀਰਤਨ ਮਨ ਨੂੰ ਪ੍ਰਭਾਵਤ ਕਰਕੇ ਨਰੋਏ ਤੇ ਸੁਚੱਜੇ ਜੀਵਨ ਪਲਟਾਊ ਵਿਚਾਰ ਪੈਦਾ ਕਰਨ ਦੇ ਸਮਰਥ ਹੈ। ਗੁਰਬਾਣੀ ਤੋਂ ਸੱਖਣੇ ਰਾਗ-ਰੰਗ ਕੇਵਲ ਮਨ ਦਾ ਮੌਜ-ਮੇਲਾ ਹੀ ਹੁੰਦੇ ਹਨ ਜਿਸ ਨਾਲ ਨਾ ਹੀ ਮਨੁੱਖੀ ਜੀਵਨ ਸਵਰ ਸਕਦਾ ਹੈ ਤੇ ਨਾ ਹੀ ਕਿਸੇ ਆਤਮਿਕ ਆਦਰਸ਼ ਦੀ ਪੂਰਤੀ ਹੁੰਦੀ ਹੈ। ਮਨੋ-ਵਿਗਿਆਨੀ ਸਤਿਗੁਰਾਂ ਨੇ ਸੀਨਾ-ਬਸੀਨਾ ਆ ਰਹੀਆਂ ਰਹੁ-ਰੀਤਾਂ ਦਾ ਅਜਿਹਾ ਅਮੋਲਕ ਤੇ ਠੋਸ ਧੁਰਾ ਬੰਨ੍ਹਿਆ ਜਿਨ੍ਹਾਂ ਤੇ ਚੱਲਣ ਨਾਲ ਮਾਨਸਿਕ ਸਥਿਰਤਾ ਵਿਚ ਸੁਤੇ ਸਿਧ ਹੀ ਵਾਧਾ ਹੁੰਦਾ ਹੈ। ਜਿਥੇ ਮੁਸਲਮਾਨਾਂ ਵਲੋਂ ਰਾਗ ਨੂੰ ਬਹੁਤ ਭੈੜਾ ਸਮਝਿਆ ਜਾਂਦਾ ਹੈ ਉਥੇ ਦੀਰਘ ਦ੍ਰਿਸ਼ਟੀ ਵਾਲੇ ਜਗਤ-ਗੁਰੂ ਜੀ ਨੇ ਰਾਗ ਨੂੰ ਸ੍ਰਿਸ਼ਟੀ ਦੇ

ਕਲਿਆਣ ਅਤੇ ਸੱਚਾ ਸੁੱਚਾ ਸਭਿਆਚਾਰ ਪੈਦਾ ਕਰਨ ਹਿਤ ਵਰਤਿਆ ਹੈ। ਸਿੱਖੀ ਦੇ ਮੁੱਖ ਸੋਮੇ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਅੱਠੇ ਪਹਿਰ ਪੰਚਮ ਪਾਤਸ਼ਾਹ ਜੀ ਦੀ ਚਲਾਈ ਹੋਈ ਰੀਤੀ ਅਨੁਸਾਰ ਹਰੀ ਜੱਸ ਹੁੰਦਾ ਰਹਿੰਦਾ ਹੈ ਜਿਸ ਦਾ ਸਦਕਾ ਅਮਿਉ ਰਸ ਦੇ ਝਰਨੇ ਚਲਦੇ ਰਹਿੰਦੇ ਹਨ, ਬੇਅੰਤ ਪਿਆਸੀਆਂ ਰੂਹਾਂ ਅੰਮ੍ਰਿਤ ਪੀ ਕੇ ਤ੍ਰਿਪਤ ਹੁੰਦੀਆਂ ਰਹਿੰਦੀਆਂ ਹਨ। ਇਹ ਬ੍ਰਹਮ-ਵੀਚਾਰ ਵੀ ਚੇਤੇ ਰੱਖਣ ਯੋਗ ਹੈ ਕਿ ਕੀਰਤਨ ਜਾਂ ਨਾਮ-ਰੱਸ ਕੇਵਲ ਹਰਿਮੰਦਰ ਸਾਹਿਬ ਦੀ ਚਾਰ ਦੀਵਾਰੀ ਵਿੱਚ ਹੀ ਸੀਮਿਤ ਨਹੀਂ ਸਗੋਂ ਇਹ ਸਰਬ-ਵਿਆਪੀ ਰਸ ਹੈ ਪਰ ਇਸ ਨੂੰ ਅਭਾਗੇ ਜੀਵ ਪ੍ਰਾਪਤ ਨਹੀਂ ਕਰ ਸਕਦੇ, ਜਿਵੇਂ ਕਿ ਗੁਰ ਫ਼ੁਰਮਾਨ ਹੈ:-

**ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ,**
**ਭਾਗਹੀਣ ਨਹੀ ਖਾਇ॥**
**ਬਿਨੁ ਸਤਿਗੁਰ ਪਲੈ ਨਾ ਪਵੈ, ਮਨਮੁਖ ਰਹੇ ਬਿਲਲਾਇ ॥**
**ਓਇ ਸਤਿਗੁਰ ਆਗੈ ਨਾ ਨਿਵਹਿ,**
**ਓਨਾ ਅੰਤਰਿ ਕ੍ਰੋਧੁ ਬਲਾਇ ॥** **[ਪੰਨਾ ੪੧**

ਸਦਾ ਹਰਿ-ਜੱਸ ਸਦਾ ਹਰਿ-ਰੱਸ ਹੀ ਪੈਦਾ ਕਰਦਾ ਹੈ ਜਿਸ ਨਾਲ ਸੁਰਤਿਆਂ ਦੀ ਸੁਰਤਿ ਅਗੰਮੀ ਤਾਰਨਹਾਰ ਨਿਰੰਕਾਰ ਨਾਲ ਜੁੜ ਜਾਂਦੀ ਹੈ ਅਤੇ ਉਹ ਨਾਮ ਰੰਗ ਵਿਚ ਰੰਗੇ ਜਾਂਦੇ ਹਨ, ਜਿਵੇਂ ਕਿ ਸ੍ਰੀ ਕਬੀਰ ਜੀਉ ਦੇ ਬਚਨ ਹਨ:-

**ਕਬੀਰ ਚੰਦਨ ਕਾ ਬਿਰਵਾ ਭਲਾ, ਬੇੜ੍ਹਿਓ ਢਾਕ ਪਲਾਸ ॥**
**ਓਇ ਭੀ ਚੰਦਨ ਹੋਇ ਰਹੇ, ਬਸੇ ਜੁ ਚੰਦਨ ਪਾਸਿ॥**
**[ਪੰਨਾ ੧੩੬੫**

ਪ੍ਰਸਿਧ ਕਵੀ, ਡਾ. ਰਾਬਿੰਦਰ ਨਾਥ ਟੈਗੋਰ, ਇਕ ਵਾਰ ਆਪਣੀ ਮਾਤਾ ਜੀ ਨਾਲ ਸ੍ਰੀ ਦਰਬਾਰ ਸਾਹਿਬ ਦਰਸ਼ਨ ਕਰਨ ਆਏ। ਇਥੇ ਆ ਕੇ ਜਦ ਉਨ੍ਹਾਂ ਨੇ ਸਾਬਤ ਸੂਰਤਿ ਵਾਲੀਆਂ ਨਾਮ ਕੀਰਤਨ ਵਿੱਚ ਰਸ-ਗੁਧੀਆਂ ਜਿੰਦੜੀਆਂ ਦੇ ਦਰਸ਼ਨ-ਦੀਦਾਰੇ ਕੀਤੇ ਤਾਂ ਬੜੇ ਸਿਦਕ ਨਾਲ ਸਿਰ ਨਿਵਾਇਆ ਅਤੇ ਕੀਰਤਨ ਦੀਆਂ ਅੰਮ੍ਰਿਤਮਈ ਧੁਨਾਂ ਨਾਲ ਇਕ-ਸੁਰ ਹੋਏ। ਉਹ ਇਸ ਸ਼ਾਂਤਮਈ ਵਾਤਾਵਰਨ ਤੋਂ ਅਜਿਹੇ ਪ੍ਰਭਾਵਤ ਹੋਏ ਕਿ ਉਨ੍ਹਾਂ ਨੇ ਜੀਵਨ-ਭਰ ਆਪਣੀ ਦਾੜ੍ਹੀ ਅਤੇ ਕੇਸਾਂ ਦੀ ਪਵਿੱਤਰਤਾ ਨੂੰ ਕਾਇਮ ਰੱਖਿਆ, ਏਥੋਂ ਤੱਕ ਕਿ ਕੇਸਾਂ ਨੂੰ 'ਪਰਮਾਤਮਾ

ਦੀ ਵਾਇਰਲੈਸ' ਕਰਕੇ ਸਨਮਾਨਿਆ ਅਤੇ ਕਿਹਾ ਕਿ ਇਨ੍ਹਾਂ ਵਿਚ ਨਿਰਾ ਰਬੀ ਨੂਰ ਭਰਿਆ ਹੋਇਆ ਹੈ। ਵਿਸ਼ਨੂੰ ਦਿਗੰਬਰ ਵਰਗੇ ਪ੍ਰਸਿੱਧ ਕਲਾਕਾਰ ਭਜਨ ਗਾਉਣ ਦੀ ਧੁਨ ਵਿੱਚ ਗੁਜਰਾਤ (ਮਹਾਰਾਸ਼ਟਰ) ਤੋਂ ਚਲ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਕੀਰਤਨ ਦੀ ਮਰਯਾਦਾ ਅਤੇ ਢੰਗ ਸਿੱਖਣ ਲਈ ਆਉਂਦੇ ਰਹੇ ਅਤੇ ਅਜਿਹੇ ਅਨੇਕਾਂ ਹੀ ਵਿਅਕਤੀ ਸ੍ਰੀ ਦਰਬਾਰ ਸਾਹਿਬ ਤੋਂ ਵਰੋਸਾਏ ਜਾਂਦੇ ਰਹੇ। ਇਥੋਂ ਦੀ ਹਰ ਰੋਜ਼ ਦੀ ਮਰਯਾਦਾ ਇਸ ਪ੍ਰਕਾਰ ਹੈ:-

ਰਾਤ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਬੰਦ ਹੋ ਜਾਣ ਉਪਰੰਤ ਅੰਦਰ ਗਏ ਹੋਏ ਸੇਵਾਦਾਰ ਅਤੇ ਪ੍ਰਬੰਧਕਾਂ ਦੀ ਪ੍ਰਵਾਨਗੀ ਨਾਲ ਗਏ ਹੋਏ ਖ਼ਾਸ ਖ਼ਾਸ ਪ੍ਰੇਮੀ ਵੀਰ ਸ਼ਬਦ-ਬਾਣੀ ਦਾ ਉਚਾਰਣ ਕਰਦੇ ਹੋਏ ਅਤੇ 'ਧੰਨ ਗੁਰੂ ਰਾਮਦਾਸ, ਧੰਨ ਗੁਰੂ ਰਾਮਦਾਸ' ਦੀ ਧੁਨੀ ਲਾਉਂਦੇ ਹੋਏ ਪਹਿਲਾਂ ਹਰਿਮੰਦਰ ਸਾਹਿਬ ਵਿਚੋਂ ਵਿਛਾਈ ਦਾ ਸਮਾਨ ਬਾਹਰ ਕਢਦੇ ਹਨ। ਸਾਰੀ ਵਿਛਾਈ ਝਾੜ ਕੇ ਇਕਠੀ ਕਰਕੇ ਮਗਰੋਂ ਝਾੜੂ ਦੀ ਸੇਵਾ ਕੀਤੀ ਜਾਂਦੀ ਹੈ। ਇਸ ਸੇਵਾ ਤੋਂ ਬਾਅਦ ਸਰਦੀਆਂ ਵਿਚ ੧੧ ਵਜੇ, ਗਰਮੀਆਂ ਵਿੱਚ ਸਾਢੇ ੧੧ ਵਜੇ ਸੇਵਾ ਦੀ ਅਰਦਾਸ ਕਰਕੇ ਬਰਫ਼ੀ* ਦਾ ਪ੍ਰਸ਼ਾਦ ਵੰਡਿਆ ਜਾਂਦਾ ਹੈ। ਇਸ ਤੋਂ ਮਗਰੋਂ ਸੇਵਾਦਾਰ 'ਫਰਾਸ਼' ਚੰਗੀ ਤਰ੍ਹਾਂ ਅੰਦਰਲੀ ਦੇਖ ਭਾਲ ਕਰਕੇ ਅੰਦਰਲੇ ਕਿਵਾੜ ਬੰਦ ਕਰ ਦੇਂਦੇ ਹਨ। ਸਾਰੇ ਪ੍ਰੇਮੀ ਬਾਹਰ ਚਲੇ ਜਾਂਦੇ ਹਨ। ਗਰਮੀਆਂ ਵਿੱਚ ੧੨ ਵਜੇ ਸਰਦੀਆਂ ਵਿੱਚ ੧ ਵਜੇ ਅੰਮ੍ਰਿਤਧਾਰੀ ਪ੍ਰੇਮੀ ਸਿੰਘ ਬਾਹਰੋਂ ਇਸ਼ਨਾਨ ਕਰ ਕੇ ਸ੍ਰੀ ਹਰਿਮੰਦਰ ਸਾਹਿਬ ਦਾ ਅੰਦਰਲਾ ਇਸ਼ਨਾਨ ਕਰਵਾਉਣ ਲਈ ਹਾਜ਼ਰ ਹੋ ਜਾਂਦੇ ਹਨ। ਪਹਿਲੇ ਆਰੰਭਕ ਅਰਦਾਸ ਇਸ਼ਨਾਨ ਕਰਾਉਣ ਦੀ ਫਰਾਸ਼ ਕਰਦਾ ਹੈ ਫਿਰ ਵਿਛਾਈ ਕੀਤੀ ਜਾਂਦੀ ਹੈ। ਉਪਰੰਤ ਸ੍ਰੀ ਅਨੰਦੁ ਸਾਹਿਬ ਦਾ ਪਾਠ ਹੁੰਦਾ ਹੈ ਅਤੇ ਸੰਤ ਸ਼ਾਮ ਸਿੰਘ ਜੀ ਦੇ ਅਸਥਾਨ (ਡੇਰੇ) ਤੋਂ ਆਈ ਹੋਈ ਕੜਾਹ ਪ੍ਰਸ਼ਾਦ ਦੀ ਦੇਗ

---

*ਬਰਫ਼ੀ ਜਾਂ ਬੂੰਦੀ ਆਦਿ ਦਾ ਪਰਸ਼ਾਦ ਹਿੰਦੂ ਮੰਦਰਾਂ ਵਿਚ ਆਮ ਚੜ੍ਹਾਇਆ ਜਾਂਦਾ ਹੈ ਪਰ ਸਿੱਖ ਧਰਮ ਵਿਚ ਗੁਰਮਤਿ ਰਹੁਰੀਤੀ ਅਨੁਸਾਰ ਕੇਵਲ ਕੜਾਹ ਪ੍ਰਸ਼ਾਦ ਦੀ ਦੇਗ ਹੀ ਸਤਿ ਸੰਗਤ ਵਿਚ ਵਰਤਾਈ ਜਾਂਦੀ ਹੈ, ਜਿਸ ਬਾਰੇ ਕਿ ਪ੍ਰਮਾਣੀਕ ਇਤਿਹਾਸਕ ਹਵਾਲੇ ਸਾਡੇ ਪਾਸ ਮੌਜੂਦ ਹਨ। ਬਰਫ਼ੀ ਦਾ ਪ੍ਰਸ਼ਾਦ ਵੰਡਣ ਦੀ ਰੀਤੀ ਕਿਸੇ ਸੰਤ ਮਹੰਤ ਜਾਂ ਜਗਤ ਦੀ ਵੇਖਾ ਵੇਖੀ ਚਾਲ ਦੇ ਪ੍ਰਭਾਵ ਹੇਠਾਂ ਆ ਕੇ ਕਿਸੇ ਪ੍ਰੇਮੀ ਦੀ ਤੋਰੀ ਹੋਈ ਜਾਪਦੀ ਹੈ। ਇਸ ਵਿਸ਼ੇ ਤੇ ਵਿਸਥਾਰ ਪੂਰਵਕ ਵਿਚਾਰ 'ਕੜਾਹ ਪ੍ਰਸ਼ਾਦ ਮਰਯਾਦਾ ਨਿਰਣੈ' ਪੁਸਤਕ ਵਿੱਚ ਦਿੱਤੇ ਗਏ ਹਨ।

ਵਰਤਾਈ ਜਾਂਦੀ ਹੈ। ਐਨੇ ਨੂੰ ਮੌਸਮ ਅਨੁਸਾਰ ਕਿਵਾੜ ਖੋਲ੍ਹਣ ਦਾ ਸਮਾਂ ਹੋ ਜਾਂਦਾ ਹੈ।

ਦੂਜੇ ਪਾਸੇ ਪਵਿੱਤਰ ਦਰਸ਼ਨੀ ਡਿਉਢੀ ਦੇ ਤਿੰਨ ਪਹਿਰੇ ਦੇ ਕਿਵਾੜ ਖੁਲ੍ਹਣ ਤੋਂ ਪਹਿਲਾਂ ਦਰਸ਼ਨ ਪਿਆਸੀਆਂ ਸੰਗਤਾਂ ਇਹ ਸ਼ਬਦ ਪੜ੍ਹਦੀਆਂ ਰਹਿੰਦੀਆਂ ਹਨ:-

**ਦਰਮਾਦੇ ਠਾਢੇ ਦਰਬਾਰਿ ॥**
**ਤੁਝ ਬਿਨੁ ਸੁਰਤਿ ਕਰੈ ਕੋ ਮੇਰੀ,**
**ਦਰਸਨੁ ਦੀਜੈ ਖੋਲ੍ਹਿ ਕਿਵਾਰ ॥** **[ਪੰਨਾ ੮੫੬**

ਉਪਰੰਤ ਸੰਗਤਾਂ ਹੋਰ ਸ਼ਬਦ ਪੜ੍ਹਦੀਆਂ ਹਨ। ਫਿਰ ਸਮਾਂ ਹੋਣ ਤੇ ਤਿੰਨ ਪਹਿਰੇ ਦੇ ਕਿਵਾੜ* ਖੁਲ੍ਹਦੇ ਹਨ। ਬਾਹਰਲੀਆਂ ਸੰਗਤਾਂ ਅੰਦਰ ਜਾ ਕੇ ਦੀਦਾਰ ਕਰਦੀਆਂ ਹਨ ਅਤੇ ਅੰਦਰ ਕੀਰਤਨ ਆਰੰਭ ਹੋ ਜਾਂਦਾ ਹੈ। ਇਕ ਘੰਟੇ ਪਿਛੋਂ ਚਲਦੇ ਕੀਰਤਨ ਨਾਲ ਹੀ ਆਸਾ ਕੀ ਵਾਰ ਦਾ ਕੀਰਤਨ ਸ਼ੁਰੂ ਹੋ ਜਾਂਦਾ ਹੈ ਜਿਹੜਾ ਕਿ ਗੁਰੂ ਸਾਹਿਬ ਦੀ ਪਾਵਨ ਅਸਵਾਰੀ ਸਾਹਿਬ ਦੀ ਆਮਦ ਤੱਕ ਅੱਧੇ ਤੋਂ ਵਧ ਹੋ ਚੁਕਿਆ ਹੁੰਦਾ ਹੈ। ਇਸੇ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ, ਜਿਥੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਿਵਾਸ ਹੁੰਦਾ ਹੈ ਨਿਸਚਿਤ ਸਮੇਂ ਅਨੁਸਾਰ ਸ੍ਰੀ ਅਸਵਾਰੀ ਸਾਹਿਬ ਲਿਆਉਣ ਦੀਆਂ ਅੰਦਰਲੀਆਂ ਪ੍ਰਕਰਮਾਂ ਕਰਕੇ, ਅਰਦਾਸਾ ਸੋਧ ਕੇ ਫਿਰ ਦੋ ਚੋਬਦਾਰ ਅਗੇ ਹੁੰਦੇ ਹਨ। ਨਰ ਸਿੰਘੇ ਤੇ ਨਗਾਰੇ ਬਜਾਏ ਜਾਂਦੇ ਹਨ। ਫਿਰ ਗੁਰੂ ਸਾਹਿਬ ਦੀ ਅਸਵਾਰੀ ਨੂੰ ਸੁੰਦਰ ਪਾਲਕੀ ਵਿਚ ਸੁਸ਼ੋਭਤ ਕੀਤਾ ਜਾਂਦਾ ਹੈ। ਅੱਗੇ ਅੱਗੇ ਨਿਸ਼ਾਨ ਸਾਹਿਬ ਵੀ ਹੁੰਦਾ ਹੈ ਬਾਹਰ ਖੜੀਆਂ ਸੰਗਤਾਂ ਫੁੱਲਾਂ ਦੇ ਹਾਰ ਚੜ੍ਹਾਉਂਦੀਆਂ ਤੇ ਫੁਲ ਵਰਸਾਉਂਦੀਆਂ ਹਨ। ਪਾਵਨ ਅਸਵਾਰੀ ਦਰਬਾਰ ਸਾਹਿਬ ਨਾਲ ਚੱਲ ਪੈਂਦੀ ਹੈ ਅਤੇ ਸੱਚੇ ਪਾਤਿਸ਼ਾਹ ਜੀ ਦੇ ਵਜ਼ੀਰ, ਗ੍ਰੰਥੀ ਸਿੰਘ ਸਾਹਿਬ, ਨਾਲ ਹੁੰਦੇ ਹਨ ਅਤੇ ਸੋਨੇ ਦਾ ਚੌਰ ਸਾਹਿਬ ਝੁਲਾਉਂਦੇ ਹਨ। ਗੁਰੂ ਮਹਾਰਾਜ ਜੀ ਦੀ ਪਾਲਕੀ ਨਾਲ ਸੰਗਤਾਂ ਜਿਸ ਸਿਦਕ ਨਾਲ ਸ਼ਬਦ ਬਾਣੀ ਦਾ ਉਚਾਰਣ ਕਰਦੀਆਂ ਆਉਂਦੀਆਂ ਹਨ ਅਤੇ ਜਿਵੇਂ ਪਾਲਕੀ ਨੂੰ ਮੋਢਾ ਦੇਣ ਲਈ ਉਤਾਵਲੀਆਂ ਹੁੰਦੀਆਂ ਹਨ ਉਸ ਦਾ ਰੰਗ ਰਹੱਸ ਤੇ

---

*ਜਿਸ ਸਮੇਂ ਬਾਹਰਲੇ ਕਿਵਾੜ ਬੰਦ ਹੋ ਜਾਂਦੇ ਹਨ ਉਸ ਸਮੇਂ ਤੋਂ ਲੈ ਕੇ ਖੁਲ੍ਹਣ ਤੱਕ ਬਾਹਰ ਬੈਠੇ ਪ੍ਰੇਮੀ ਸ੍ਰੀ ਸੁਖਮਨੀ ਸਾਹਿਬ ਦਾ ਪਾਠ ਕਰਦੇ ਰਹਿੰਦੇ ਹਨ।

ਸੁਹਾਵਣਾ ਦ੍ਰਿਸ਼ ਇਤਨਾ ਪ੍ਰਭਾਵਸ਼ਾਲੀ ਹੁੰਦਾ ਹੈ ਜੋ ਕਹਿਣ ਕਥਨ ਤੋਂ ਰਹਿਤ ਹੈ:-

**ਕਬੀਰ ਚਰਨ ਕਮਲ ਕੀ ਮਉਜ ਕੋ, ਕਹਿ ਕੈਸੇ ਉਨਮਾਨ ॥**
**ਕਹਿਬੇ ਕਉ ਸੋਭਾ ਨਹੀ, ਦੇਖਾ ਹੀ ਪਰਵਾਨੁ॥** [ਪੰਨਾ ੧੩੭੦

ਇਹ ਅਲੌਕਿਕ ਨਜ਼ਾਰਾ ਦੇਖਣ ਵਾਲੀਆਂ ਅੱਖਾਂ ਹੀ ਮਾਣ ਸਕਦੀਆਂ ਹਨ। ਪਾਲਕੀ ਨਾਲ ਚੌਕੀ ਚੜ੍ਹਾਉਣ ਵਾਲੇ ਨਾਮ ਰਸੀਏ ਸਿੱਖ ਹੇਠ ਲਿਖੇ ਸ਼ਬਦਾਂ ਦੀ ਪੁਰਾਤਨ ਧੁਨੀਆਂ ਤੇ ਧਾਰਨਾ ਲਾਉਂਦੇ ਹਨ:-

**ਬੈਠਾ ਸੋਢੀ ਪਾਤਿਸਾਹ ਰਾਮਦਾਸੁ, ਸਤਿਗੁਰੂ ਕਹਾਵੈ ॥**
(ਮੈ ਵਾਰੀ) **ਰਾਮਦਾਸੁ ਸਤਿਗੁਰੂ ਕਹਾਵੈ ॥** **[ਭਾ. ਗੁਰਦਾਸ ਜੀ**

ਇਸ ਤੋਂ ਇਲਾਵਾ ਹੋਰ ਸ਼ਬਦ ਵੀ ਗਾਇਨ ਕੀਤੇ ਜਾਂਦੇ ਹਨ। ਗੁਰਪੁਰਬਾਂ ਸਮੇਂ ਸੰਬੰਧਤ ਗੁਰਪੁਰਬ ਬਾਰੇ ਖ਼ਾਸ ਸ਼ਬਦਾਂ ਦਾ ਗਾਇਨ ਕੀਤਾ ਜਾਂਦਾ ਹੈ ਅਤੇ ਉਸ ਦਿਨ ਹਰਿਮੰਦਰ ਸਾਹਿਬ ਵਿੱਚ 'ਸੁਨਿਹਰੀ ਬੀੜ' ਦਾ ਪ੍ਰਕਾਸ਼ ਹੁੰਦਾ ਹੈ। ਇਸ ਰਸ-ਭਿੰਨੇ ਵਾਤਾਵਰਨ ਵਿਚ ਪਾਲਕੀ ਜਦੋਂ ਦਰਸ਼ਨੀ ਡਿਉਢੀ ਵਿਚੋਂ ਲੰਘ ਕੇ ਪੁਲ ਦੇ ਮੱਧ ਵਿੱਚ ਪੁਜਦੀ ਹੈ ਤਾਂ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਸਜੀਆਂ ਸੰਗਤਾਂ ਬਾਹਰ ਦੀ ਆਵਾਜ਼ ਸੁਣ ਕੇ ਸਤਿਗੁਰੂ ਜੀ ਦੀ ਸ਼ੁਭ ਆਮਦ ਦੇ ਅਦਬ ਸਤਿਕਾਰ ਵਿੱਚ ਸਾਵਧਾਨ ਹੋ ਕੇ ਖੜੀਆਂ ਹੋ ਜਾਂਦੀਆਂ ਹਨ ਅਤੇ ਰਲ ਮਿਲ ਕੇ ਇਹ ਧੁਨੀ ਲਾਈ ਜਾਂਦੀ ਹੈ:-

**"ਸਤਿਨਾਮੁ ਸ੍ਰੀ ਵਾਹਿਗੁਰੂ ਸਾਹਿਬ ਜੀਉ,**
**ਸਤਿਨਾਮੁ ਸ੍ਰੀ ਵਾਹਿਗੁਰੂ ਸਾਹਿਬ ਜੀਉ"**

ਇਸ ਮਨੋਹਰ ਧੁਨੀ ਦੀ ਛਾਂ ਹੇਠ ਸ੍ਰੀ ਹਰਿਮੰਦਰ ਸਾਹਿਬ ਦੇ ਦਰਵਾਜੇ ਤੋਂ ਬਾਹਰ ਹੀ ਗ੍ਰੰਥੀ ਸਾਹਿਬ ਪਾਲਕੀ ਸਾਹਿਬ ਵਿਚੋਂ ਜੁਗੋ ਜੁਗ ਅਟੱਲ ਗੁਰੂ ਸਾਹਿਬ ਜੀ ਦਾ ਪਵਾਨ ਤੇ ਪਵਿਤਰ ਸਰੂਪ ਆਪਣੇ ਸੀਸ ਤੇ ਲੈਂਦੇ ਹਨ। ਪਿੱਛੇ ਚੌਰਬਰਦਾਰ ਚੌਰ ਕਰਦਾ ਹੈ। ਇਸ ਤਰ੍ਹਾਂ ਬੜੇ ਸਤਿਕਾਰ ਸਹਿਤ ਸਰੂਪ ਅੰਦਰ ਲੈ ਜਾ ਕੇ ਮੰਜੀ ਸਾਹਿਬ ਤੇ ਸੁਸ਼ੋਭਤ ਕਰਦੇ ਹਨ। ਗ੍ਰੰਥੀ ਸਾਹਿਬ ਸੇਵਾਦਾਰ ਪਾਸੋਂ ਚੌਰ ਲੈ ਕੇ ਆਪ ਝੁਲਾਉਂਦੇ ਹੋਏ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ' ਗਜਾਉਂਦੇ ਹਨ ਉਪਰੰਤ ਸੰਗਤ ਸਜ ਜਾਂਦੀ ਹੈ। ਗ੍ਰੰਥੀ ਸਾਹਿਬ ਪ੍ਰਕਾਸ਼ ਦੀ ਸੇਵਾ ਕਰਦੇ ਹਨ ਅਤੇ ਸੰਗਤ ਵਿਚੋਂ ਪ੍ਰੀਤਵਾਨ ਸਿੱਖ ਉਠ ਕੇ ਗੁਰੂ ਮਹਾਰਾਜ ਜੀ ਦੀ ਉਪਮਾ ਉਨ੍ਹਾਂ ਸਵਈਆਂ ਵਿਚੋਂ ਕਰਦੇ ਹਨ ਜਿਹੜੇ ਕਿ ਭੱਟਾਂ ਨੇ ਸਤਿਗੁਰਾਂ ਦੇ ਚਰਨ ਪਰਸ ਕੇ ਦਿਬ-ਦ੍ਰਿਸ਼ਟੀ ਨਾਲ ਅਨੁਭਵ ਦੀਦਾਰ

ਕਰਕੇ ਉਚਾਰਨ ਕੀਤੇ ਸਨ:-

**ਧਰਨਿ ਗਗਨ ਨਵ ਖੰਡ ਮਹਿ,**
**ਜੋਤਿ ਸ੍ਵਰੂਪੀ ਰਹਿਓ ਭਰਿ ॥**
**ਭਨਿ ਮਥੁਰਾ, ਕਛੁ ਭੇਦੁ ਨਹੀ,**
**ਗੁਰੁ ਅਰਜੁਨੁ ਪਰਤਖ੍ਯ ਹਰਿ ॥** [ਪੰਨਾ ੧੪੦੮

ਅਤੀ ਪਿਆਰ ਅਤੇ ਸਤਿਕਾਰ ਸਹਿਤ, ਰੱਸ ਵਿੱਚ ਝੂਮਦੇ ਹੋਏ ਇਹ ਸਵਯੇ ਸੰਕੇਤ ਮਾਤਰ ਪੜ੍ਹੇ ਜਾਂਦੇ ਹਨ ਅਤੇ ਅੰਤਲਾ ਸਵੈਯਾ:-

**ਹਮ ਅਵਗੁਣਿ ਭਰੇ, ਏਕੁ ਗੁਣੁ ਨਾਹੀ ॥**
**ਅੰਮ੍ਰਿਤੁ ਛਾਡਿ, ਬਿਖੈ ਬਿਖੁ ਖਾਈ ॥**
**ਮਾਯਾ ਮੋਹ ਭਰਮ ਪੈ ਭੂਲੇ,**
**ਸੁਤ ਦਾਰਾ ਸਿਉ ਪ੍ਰੀਤਿ ਲਗਾਈ॥**
**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ,**
**ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥**
**ਇਕ ਅਰਦਾਸਿ ਭਾਟ ਕੀਰਤਿ ਕੀ,**
**ਗੁਰ ਰਾਮਦਾਸ ਰਾਖਹੁ ਸਰਣਾਈ ॥** [ਪੰਨਾ ੧੪੦੬

ਪੜ੍ਹਿਆ ਜਾਂਦਾ ਹੈ। ਇਸ ਦੌਰਾਨ ਅਰਦਾਸਿ* ਤੋਂ ਬਿਨਾਂ ਹੀ ਗੁਰੂ ਮਹਾਰਾਜ ਜੀ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਪਾਵਨ ਹੁਕਮਨਾਮਾ ਪ੍ਰਾਪਤ ਕਰਨ ਤੋਂ ਪਹਿਲਾਂ ਹੇਠ ਲਿਖੇ ਤਿੰਨ ਸ਼ਬਦਾਂ ਦਾ ਉਚਾਰਨ ਕੀਤਾ ਜਾਂਦਾ ਹੈ:-

**ੳ) **ਸੁ ਕਹੁ ਟਲ ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ॥**
**ਦਰਸਨਿ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ ॥**
[ਪੰਨਾ ੧੩੯੨

---

***ਇਸ ਸਮੇਂ ਅਰਦਾਸਿ ਨਾ ਕਰਨ ਦਾ ਕਾਰਨ ਇਹ ਦਸਿਆ ਜਾਂਦਾ ਹੈ ਕਿ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਕੋਠਾ ਸਾਹਿਬ ਤੋਂ ਲਿਆਉਣ ਸਮੇਂ ਹੀ ਲੋੜੀਂਦੀ ਅਰਦਾਸਿ ਕਰ ਲਈ ਜਾਂਦੀ ਹੈ।**

**"ਸੁ ਕਹੁ ਟਲ ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ" ਤੋਂ ਪਹਿਲੀਆਂ ਚਾਰ ਪੰਕਤੀਆਂ-

**ਅਮਿਅ ਦ੍ਰਿਸਟਿ ਸੁਭ ਕਰੈ, ਹਰੈ ਅਘ ਪਾਪ ਸਕਲ ਮਲ॥**
**ਕਾਮ ਕ੍ਰੋਧ ਅਰੁ ਲੋਭ ਮੋਹ, ਵਸਿ ਕਰੈ ਸਭੈ ਬਲ ॥**
**ਸਦਾ ਸੁਖੁ ਮਨਿ ਵਸੈ, ਦੁਖੁ ਸੰਸਾਰਹ ਖੋਵੈ ॥**
**ਗੁਰੁ ਨਵਨਿਧਿ ਦਰੀਆਉ, ਜਨਮ ਹਮ ਕਾਲਖ ਧੋਵੈ ॥**

ਪੜ੍ਹੇ ਬਿਨਾ ਗੁਰ-ਉਸਤਤਿ ਅਧੂਰੀ ਰਹਿ ਜਾਂਦੀ ਹੈ। 'ਸੁ', ਪਦ ਇਹਨਾਂ ਪੰਕਤੀਆਂ ਨੂੰ ਪੜ੍ਹਨ ਦਾ ਸੰਕੇਤ ਦਿੰਦਾ ਹੈ। ਸ੍ਰੀਮਾਨ ਹੈੱਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਆਪ ਅਤੇ ਆਪਣੇ ਸਹਯੋਗੀ ਗ੍ਰੰਥੀ ਸਾਹਿਬਾਨ ਨੂੰ ਪ੍ਰੇਰਨਾ ਕਰਨ ਕਿ ਉਹ ਪ੍ਰਕਾਸ਼ ਕਰਨ ਸਮੇਂ ਪੂਰਾ ਸਵੱਯਾ 'ਪੜ੍ਹਨ'।

**ਅ) ਹੋਵੈ ਸਿਫਤਿ ਖਸੰਮ ਦੀ, ਨੂਰੁ ਅਰਸਹੁ ਕੁਰਸਹੁ ਝਟੀਐ॥**
**ਤੁਧੁ ਡਿਠੇ ਸਚੇ ਪਾਤਿਸਾਹ, ਮਲੁ ਜਨਮ ਜਨਮ ਦੀ ਕਟੀਐ॥**
**[ਪੰਨਾ ੯੬੭**

**ੲ) ਸਜਣੁ ਸਚਾ ਪਾਤਿਸਾਹੁ, ਸਿਰਿ ਸਾਹਾਂ ਦੈ ਸਾਹੁ* ॥**
**ਜਿਸੁ ਪਾਸਿ ਬਹਿਠਿਆ, ਸੋਹੀਐ, ਸਭਨਾ ਦਾ ਵੇਸਾਹੁ॥**
**[ਪੰਨਾ ੧੪੨੬**

ਇਸ ਤਰ੍ਹਾਂ ਪਹਿਲਾ ਹੁਕਮਨਾਮਾ ਲਿਆ ਜਾਂਦਾ ਹੈ। ਹੁਕਮ ਲੈਣ ਉਪਰੰਤ, ਫਿਰ ਆਸਾ ਕੀ ਵਾਰ ਦਾ ਕੀਰਤਨ ਹੋਣ ਲਗ ਜਾਂਦਾ ਹੈ ਜੋ ਕਿ ਅੱਧਾ ਘੰਟਾ ਹੁੰਦਾ ਰਹਿੰਦਾ ਹੈ। ਅੰਤਲੇ ਕੁਝ ਛਕੇ ਰਹਿਣ ਤੇ ਸ੍ਰੀ ਅਨੰਦੁ ਸਾਹਿਬ ਦਾ ਪਾਠ ਕਰਕੇ ਅਰਦਾਸਿ ਉਪਰੰਤ ਮਹਾਰਾਜਾ ਰਣਜੀਤ ਸਿੰਘ ਆਦਿਕਾਂ ਦੀ ਅਰਦਾਸ ਕੀਤੀ ਜਾਂਦੀ ਹੈ। ਉਪਰੰਤ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਜਾਂਦੀ ਹੈ ਅਤੇ ਫਿਰ ਬਾਕੀ ਰਹਿੰਦੇ ਛੱਕਿਆਂ ਦਾ ਕੀਰਤਨ ਆਰੰਭ ਹੋ ਜਾਂਦਾ ਹੈ। ਇਸ ਪ੍ਰਕਾਰ ਸੰਪੂਰਨ ਆਸਾ ਕੀ ਵਾਰ ਦਾ ਕੀਰਤਨ ਸਰਦੀਆਂ ਵਿਚ ੭ ਵਜੇ ਅਤੇ ਗਰਮੀਆਂ ਵਿਚ ੬ ਵਜੇ ਦੇ ਕਰੀਬ ਸਮਾਪਤ ਹੋ ਜਾਂਦਾ ਹੈ, ਫਿਰ ਅਰਦਾਸਿ ਹੁੰਦੀ ਹੈ ਅਤੇ ਸੰਗਤ ਸਜ ਜਾਂਦੀ ਹੈ। ਫਿਰ ਦੂਜਾ ਹੁਕਮਨਾਮਾ ਲਿਆ ਜਾਂਦਾ ਹੈ। ਹੁਕਮਨਾਮੇ ਮਗਰੋਂ "ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜੀ, ਸਭੈ ਬੋਲੋ ਵਾਹਿਗੁਰੂ ਜੀ" ਵਾਲਾ ਪੂਰਾ ਸ਼ਬਦ ਸੰਗਤਾਂ ਪੜ੍ਹਦੀਆਂ ਹਨ ਤੇ ਫਿਰ ਸ਼ਬਦ ਕੀਰਤਨ ਆਰੰਭ ਹੋ ਜਾਂਦਾ ਹੈ ਜਿਹੜਾ ਕਿ ੧੨ ਵਜੇ ਤਕ ਲਗ ਪਗ ਡੇਢ ਦੋ ਘੰਟੇ ਦੀਆਂ ਤਿੰਨ ਵਾਰੀਆਂ ਵਿਚ ਹੁੰਦਾ ਰਹਿੰਦਾ ਹੈ। ਇਸ ਨੂੰ 'ਬਿਲਾਵਲ' ਦੀ ਚੌਂਕੀ ਆਖਿਆ ਜਾਂਦਾ ਹੈ। ੧੨ ਵਜੇ ਅਨੰਦੁ ਸਾਹਿਬ ਦਾ ਪਾਠ ਕਰਨ ਉਪਰੰਤ ਕੜਾਹ ਪ੍ਰਸ਼ਾਦ ਦੀ ਦੇਗ਼ ਵਰਤਾਈ ਜਾਂਦੀ ਹੈ। ਫਿਰ 'ਚਰਨ ਕੰਵਲ' ਦੀ ਚੌਂਕੀ ਦਾ ਕੀਰਤਨ ਆਰੰਭ ਹੋ ਜਾਂਦਾ ਹੈ ਜੋ ਕਿ ਸ਼ਾਮ ਦੇ ਤਿੰਨ ਕੁ ਵਜੇ ਤੱਕ ਰਹਿੰਦਾ ਹੈ। ਇਸ ਚੌਂਕੀ ਮਗਰੋਂ 'ਗਗਨ ਮੈ ਥਾਲੁ .... ' ਵਾਲਾ ਸ਼ਬਦ ਪੜ੍ਹ ਕੇ ਭੋਗ ਪਾਇਆ ਜਾਂਦਾ ਹੈ। ਅਨੰਦੁ ਸਾਹਿਬ ਨਹੀਂ ਪੜ੍ਹਿਆ ਜਾਂਦਾ। ਫਿਰ ਦੇਗ਼ ਵਰਤਦੀ ਹੈ ਅਤੇ ਇਸ ਦੇ ਨਾਲ ਹੀ ਫਿਰ ਮਨੋਹਰ ਕੀਰਤਨ ਦੀਆਂ ਗੂੰਜਾਂ ਪੈਣ ਲਗ ਜਾਂਦੀਆਂ ਹਨ ਅਤੇ ਸੂਰਜ ਛਿਪਣ ਤੇ ਸਤ ਵਜੇ 'ਸੋ ਦਰੁ ਰਹਿਰਾਸ' ਦੀ ਚੌਂਕੀ ਸ਼ੁਰੂ ਹੋ ਜਾਂਦੀ ਹੈ। ਰਾਗੀ ਸਿੰਘਾਂ ਵਲੋਂ ਇਸ ਚੌਕੀ ਦੇ ਆਰੰਭ ਵਿੱਚ 'ਹਰਿ ਜੁਗੁ ਜੁਗੁ

---

*ਅਰਥ ਭੇਦ ਨੂੰ ਮੁੱਖ ਰਖਦਿਆਂ, 'ਸਾਹੁ' ਪਦ ਦਾ ਉਚਾਰਨ 'ਸ਼ਾਹੁ' ਕਰਨਾ ਹੀ ਉਚਿਤ ਹੈ।

ਭਗਤ ਉਪਾਇਆ ਪੈਜ ਰਖਦਾ ਆਇਆ ਰਾਮਰਾਜੇ' ਤੋਂ 'ਅੰਤਿ ਲਏ ਛਡਾਇਆ' ਤਕ ਸਾਰਾ ਛੱਕਾ ਗਾਇਨ ਕੀਤਾ ਜਾਂਦਾ ਹੈ, ਫਿਰ 'ਦੂਖੁ ਦਾਰੂ ਸੁਖੁ ਰੋਗੁ ਭਇਆ....' ਵਾਲਾ ਸਲੋਕ ਗਾਇਨ ਕੀਤਾ ਜਾਂਦਾ ਹੈ। ਉਪਰੰਤ 'ਸੋਦਰੁ ਤੇਰਾ ਕੇਹਾ ਸੋ ਘਰੁ ਕੇਹਾ, ਜਿਤੁ ਬਹਿ ਸਰਬ ਸਮਾਲੇ' ਵਾਲਾ ਪੂਰਾ ਸ਼ਬਦ ਗਾਵਿਆ ਜਾਂਦਾ ਹੈ। ਉਸ ਉਪਰੰਤ ਹਜ਼ੂਰ ਦੀ ਤਾਬਿਆ ਸਜੇ ਗ੍ਰੰਥੀ ਸਿੰਘ ਵਲੋਂ ਅਗਲਾ 'ਰਹਿਰਾਸ' ਦਾ ਪਾਠ ਆਰੰਭ ਹੋ ਜਾਂਦਾ ਹੈ ਜਿਸ ਦਾ ਭੋਗ 'ਤੇਰਾ ਕੀਤਾ ਜਾਤੋ ਨਾਹੀ....' ਵਾਲੇ ਸ਼ਬਦ ਤੇ ਪਾਇਆ ਜਾਂਦਾ ਹੈ ਅਤੇ ਅਰਦਾਸਿ ਮਗਰੋਂ ਆਰਤੀ ਦੇ ਸ਼ਬਦ ਰਾਗੀ ਸਿੰਘ ਅਤੇ ਸੰਗਤਾਂ ਮਿਲ ਕੇ ਪੜ੍ਹਦੀਆਂ ਹਨ। ਇਸ ਮਗਰੋਂ ਅਰਦਾਸੀਆ ਸਿੰਘ ਖੜੋ ਕੇ ਸੰਖੇਪ ਜਿਹੀ ਅਰਦਾਸਿ ਕਰਦਾ ਹੈ, ਆਰਤੀ ਵਾਲੀ ਸੰਗਤ ਬੈਠੀ ਰਹਿੰਦੀ ਹੈ। ਮਗਰੋਂ ਕੀਰਤਨ ਸ਼ੁਰੂ ਹੋ ਜਾਂਦਾ ਹੈ। ਲਗਪਗ ਪੌਣੇ ਅਠ ਵਜੇ ਦਰਸ਼ਨੀ ਡਿਉਢੀ ਤੋਂ ਇਕ ਪ੍ਰੇਮੀ ਜਥੇ ਦੀ ਚੌਂਕੀ ਚਲਦੀ ਹੈ ਅਤੇ ਬਾਹਰਲੀਆਂ ਪ੍ਰਕਰਮਾਂ ਕਰਦੀ ਗੁਰਦੁਆਰਾ ਬਾਬਾ ਅਟਲ ਹੁੰਦੀ ਹੋਈ ਇਹ ਚੌਂਕੀ ਸਾਢੇ ੮ ਵਜੇ ਸ੍ਰੀ ਦਰਬਾਰ ਸਾਹਿਬ ਪੁਜ ਜਾਂਦੀ ਹੈ। ਇਸਦੇ ਪੁਜਦੇ ਸਾਰ ਹੀ ਸ੍ਰੀ ਹਰਿਮੰਦਰ ਸਾਹਿਬ ਅੰਦਰੋਂ ਕੀਰਤਨ ਬੰਦ ਹੋ ਜਾਂਦਾ ਹੈ। ਇਸ ਚੌਂਕੀ ਦੇ ਸ੍ਰੀ ਦਰਬਾਰ ਸਾਹਿਬ ਦੀਆਂ ਪ੍ਰਕਰਮਾਂ ਕਰਨ ਮਗਰੋਂ ਇਸ ਜਥੇ ਵਿਚੋਂ ਹੀ ਇਕ ਪ੍ਰੇਮੀ ਖਲੋ ਕੇ ਅਰਦਾਸਿ ਕਰਦਾ ਹੈ। ਅਰਦਾਸਿ ਮਗਰੋਂ ਕੀਰਤਨ ਸ਼ੁਰੂ ਹੋ ਜਾਂਦਾ ਹੈ ਜੋ ਸਾਢੇ ਨੌਂ ਵਜੇ ਤੱਕ ਹੁੰਦਾ ਹੈ। ਇਹ ਕਲਿਆਣ ਦੀ ਚੌਂਕੀ ਕਹਾਉਂਦੀ ਹੈ। ਫਿਰ ਗੁਰੂ ਮਹਾਰਾਜ ਤੋਂ ਸਮਾਪਤੀ ਦਾ ਹੁਕਮਨਾਮਾ ਪ੍ਰਾਪਤ ਕੀਤਾ ਜਾਂਦਾ ਹੈ। 'ਸੋਹਿਲੇ' ਦਾ ਪਾਠ ਆਰੰਭ ਹੋ ਜਾਂਦਾ ਹੈ ਫਿਰ ਸਿੰਘ ਸਾਹਿਬ ਗੁਰੂ ਮਹਾਰਾਜ ਦਾ ਸਰੂਪ ਸੰਤੋਖਣ ਦੀ ਸੇਵਾ ਕਰਨ ਲਗ ਜਾਂਦੇ ਹਨ। ਇਸ ਸੇਵਾ ਮਗਰੋਂ ਰਾਗੀ ਸਿੰਘ 'ਸੰਤ ਜਨਾ ਮਿਲਿ ਹਰਿ ਜਸੁ ਗਾਇਓ' ਵਾਲਾ ਸ਼ਬਦ ਪੜ੍ਹ ਕੇ ਭੋਗ ਪਾਉਂਦੇ ਹਨ। ਫਿਰ ਸੋਹਿਲੇ ਦੀ ਅਰਦਾਸਿ ਉਪਰੰਤ ਗੁਰੂ ਸਾਹਿਬ ਦੀ ਅਸਵਾਰੀ ਨੂੰ ਸੁਨਹਿਰੀ ਪਾਲਕੀ ਵਿਚ ਸਜਾ ਕੇ ਅੰਮ੍ਰਿਤ ਵੇਲੇ ਵਾਂਗ ਨਰਿਸਿੰਘਿਆਂ ਦੀ ਗੂੰਜਦੀਆਂ ਧੁਨੀਆਂ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਵਲ ਲਿਜਾਇਆ ਜਾਂਦਾ ਹੈ। ਸੇਵਾਦਾਰ ਪ੍ਰੇਮੀ ਸ਼ਬਦ ਪੜ੍ਹਦੇ ਜਾਂਦੇ ਹਨ। ਦਰਸ਼ਨੀ ਡਿਉਢੀ ਤੋਂ ਜਦ ਪਾਲਕੀ ਸਾਹਿਬ ਬਾਹਰ ਹੋ ਜਾਂਦੀ ਹੈ, ਕਿਵਾੜ ਬੰਦ ਕਰ ਦਿੱਤੇ ਜਾਂਦੇ ਹਨ ਅਤੇ ਇਸ ਪ੍ਰਕਾਰ ਸ੍ਰੀ ਅਕਾਲ

ਤਖ਼ਤ ਸਾਹਿਬ ਤੇ ਜੁਗੋ ਜੁਗ ਅਟੱਲ ਸਤਿਗੁਰੂ ਜੀ ਦਾ ਸੁਖਾਸਨ ਹੁੰਦਾ ਹੈ ਅਤੇ ਫਰਾਸ਼ ਦੀ ਹਾਜ਼ਰੀ ਵਿਚ ਸੇਵਾ ਹੋਣ ਲਗ ਜਾਂਦੀ ਹੈ। ਓਧਰ ਸ੍ਰੀ ਹਰਿਮੰਦਰ ਸਾਹਿਬ ਦੇ ਕਿਵਾੜ, ਗਰਮੀਆਂ ਵਿਚ ੧੧ ਵਜੇ ਅਤੇ ਸਰਦੀਆਂ ਵਿਚ ੧੦ ਵਜੇ ਬੰਦ ਹੋ ਜਾਂਦੇ ਹਨ ਅਤੇ ਅੰਦਰਲੀ ਸੇਵਾ ਹੋਣੀ ਆਰੰਭ ਹੋ ਜਾਂਦੀ ਹੈ ਜਿਵੇਂ ਕਿ ਇਸ ਲੇਖ ਦੇ ਆਰੰਭ ਵਿਚ ਦਰਜ ਕੀਤਾ ਗਿਆ ਹੈ।

ਅੰਮ੍ਰਿਤ ਸਰੋਵਰ ਦੀ ਪ੍ਰਕਰਮਾ ਵਿਚ ਕਈ ਚੌਕੀਆਂ ਚੜ੍ਹਦੀਆਂ ਰਹਿੰਦੀਆਂ ਹਨ ਜਿਨ੍ਹਾਂ ਵਿੱਚ ਪ੍ਰੇਮੀ ਸੱਜਣਾਂ ਨੇ ਸ਼ਬਦ ਪੜ੍ਹਨ ਦੀਆਂ ਆਪਣੀਆਂ ਵਾਰੀਆਂ ਬੱਧੀਆਂ ਹੋਈਆਂ ਹੁੰਦੀਆਂ ਹਨ। ਉਨ੍ਹਾਂ ਸ਼ਬਦਾਂ ਦੇ ਗੁਟਕੇ ਵੀ ਛਪੇ ਹੋਏ ਹਨ।

## ਵਿਸ਼ੇਸ਼ ਵੀਚਾਰ .....

(੧)ਸ੍ਰੀ ਹਰਿਮੰਦਰ ਸਾਹਿਬ ਸਿਖ ਧਰਮ ਦਾ ਕੇਂਦਰੀ ਅਸਥਾਨ ਹੋਣ ਕਾਰਨ ਅਤੇ ਵਿਸ਼ੇਸ਼ ਕਰਕੇ ਨਿਰੰਕਾਰੀ ਜੋਤਿ ਸਤਿਗੁਰੂ ਸਾਹਿਬਾਨ ਦਾ ਅੰਮ੍ਰਿਤ ਉਪਦੇਸ਼ ਸਾਂਝੀਵਾਲਤਾ ਦਾ ਪ੍ਰਤੀਕ ਹੋਣ ਕਰਕੇ ਸੰਸਾਰ ਦੀ ਲਗਪਗ ਹਰੇਕ ਸ਼੍ਰੇਣੀ ਦੀ ਆਵਾਜਾਈ ਦੀ ਭੀੜ ਲਗੀ ਰਹਿੰਦੀ ਹੈ। ਇਸ ਅਸਥਾਨ ਤੇ ਆਸਾ ਕੀ ਵਾਰ ਦੇ ਕੀਰਤਨ ਦੀ ਮਰਯਾਦਾ ਵੇਖ ਕੇ ਕਈ ਗੁਰਮਤਿ ਸਨੇਹੀ ਹੱਕੇ-ਬੱਕੇ ਰਹਿ ਜਾਂਦੇ ਹਨ ਕਿਉਂਕਿ ਕੀਰਤਨ ਦੇ ਵਿੱਚ ਹੀ ਸਤਿਗੁਰੂ ਪਾਸੋਂ ਹੁਕਮਨਾਮਾ ਪ੍ਰਾਪਤ ਕਰਨਾ ਫਿਰ ਆਸਾ ਕੀ ਵਾਰ ਦੇ ਕੁਝ ਛਕਿਆਂ ਦਾ ਕੀਰਤਨ ਕਰ ਕੇ ਅਨੰਦ ਸਾਹਿਬ, ਅਰਦਾਸਿ ਉਪਰੰਤ ਫਿਰ ਆਸਾ ਕੀ ਵਾਰ ਦੇ ਬਾਕੀ ਛੰਦਾਂ ਅਤੇ ਸਲੋਕਾਂ ਦਾ ਕੀਰਤਨ ਕਰਨਾ ਬੜੀ ਅਸਚਰਜ ਜਿਹੀ ਮਰਯਾਦਾ ਬਣੀ ਹੋਈ ਹੈ ਜਦੋਂ ਕਿ ਬਾਕੀ ਕਿਸੇ ਇਤਿਹਾਸਕ ਜਾਂ ਹੋਰ ਗੁਰ ਅਸਥਾਨਾ ਤੇ ਇਹ ਮਰਯਾਦਾ ਵੇਖਣ ਵਿਚ ਨਹੀਂ ਆਉਂਦੀ। ਇਉਂ ਜਾਪਦਾ ਹੈ ਕਿ ਇਹ ਰਹੁਰੀਤੀ ਮਹੰਤਾਂ ਦੇ ਪ੍ਰਬੰਧ ਸਮੇਂ ਹੋਂਦ ਵਿਚ ਆਈ ਹੋਵੇਗੀ। ਗੁਰੂ ਸਾਹਿਬਾਨ ਜਦੋਂ ਪੰਜ ਭੂਤਕ ਚੋਲੇ ਵਿਚ ਗੁਰਗੱਦੀ ਤੇ ਬਿਰਾਜਮਾਨ ਸਨ ਸ਼ਬਦ ਬਾਣੀ ਦਾ ਪੂਰਾ ਸਤਿਕਾਰ ਕਰਦੇ ਸਨ। ਹੋ ਸਕਦਾ ਹੈ ਕਿ ਗੁਰੂ ਕਾਲ ਵਿਚ ਜਦੋਂ ਸੰਗਤਾਂ ਦੀਵਾਨ ਸਜਾਉਂਦੀਆਂ ਹੋਣਗੀਆਂ ਤੇ ਕੀਰਤਨ ਆਰੰਭ ਕਰ ਦੇਂਦੀਆਂ ਹੋਣਗੀਆਂ ਫਿਰ ਗੁਰੂ ਸਾਹਿਬਾਨ ਦੀਵਾਨ ਵਿਚ ਆ ਸੁਸ਼ੋਭਤ ਹੋਂਦੇ ਹੋਣਗੇ ਪਰ ਇਹ ਗਲ ਮੰਨਣ ਯੋਗ ਨਹੀਂ ਕਿ ਗੁਰੂ ਜੀ ਭਰੇ ਦੀਵਾਨ ਵਿਚੋਂ ਜਦੋਂ ਉਠਦੇ ਹੋਣਗੇ ਤੇਂ ਨਾਲ ਹੀ ਆਸਾ ਕੀ ਵਾਰ ਦਾ ਕੀਰਤਨ ਸੰਪੂਰਨ ਕੀਤੇ ਬਿਨਾਂ ਹੀ ਅਨੰਦ ਸਾਹਿਬ ਦਾ ਪਾਠ ਕਰਕੇ

ਅਰਦਾਸਿ ਕੀਤੀ ਜਾਂਦੀ ਹੋਵੇਗੀ। ਜਦੋਂ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਦੇਹਵਾਦੀ ਗਦੀ ਖ਼ਤਮ ਕਰਕੇ ਸ਼ਬਦ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਗੇ ਮੱਥੇ ਟੇਕ ਕੇ ਸਦਾ ਲਈ ਗੁਰਗਦੀ ਦਾ ਵਸੀਅਤ ਨਾਮਾ ਕਰ ਦਿੱਤਾ ਸੀ ਤਾਂ ਮੁੜ ਪੁਰਾਣੀਆਂ ਦੇਹਵਾਦ ਨਾਲ ਸਬੰਧਤ ਰਹੁਰੀਤੀਆਂ ਨੂੰ ਇਸੇ ਤਰ੍ਹਾਂ ਚਾਲੂ ਰਖਣ ਦਾ ਕੋਈ ਅਰਥ ਨਹੀਂ ਜਾਪਦਾ। ਇਸ ਬਾਰੇ ਇਹ ਪਤਾ ਲਗਾ ਹੈ ਕਿ ਅੰਮ੍ਰਿਤਸਰ, ਦੇ ਵਸਨੀਕ ਇਸ ਮਰਯਾਦਾ ਨੂੰ ਬਦਲਣ ਵਿਚ ਰੋੜਾ ਅਟਕਾਉਂਦੇ ਹਨ ਪਰ ਗੁਰਮਤਿ ਦੇ ਧਾਰਨੀ ਸਿੰਘਾਂ ਦਾ ਇਹ ਫਰਜ਼ ਬਣਦਾ ਹੈ ਕਿ ਉਹ ਗੁਰਮਤਿ ਅਨੁਕੂਲ ਰਹੁਰੀਤੀਆਂ ਨੂੰ ਅਪਨਾਉਣ ਅਤੇ ਵਿਰੋਧੀ ਵੀਚਾਰ ਵਾਲੇ ਵੀਰਾਂ ਨੂੰ ਪਿਆਰ ਨਾਲ ਸਮਝਾਉਣ ਤਾਂ ਜੋ ਖ਼ਾਲਸਾ ਪੰਥ ਵਿਚ ਇਕੋ ਪ੍ਰਮਾਣੀਕ ਰਹੁਰੀਤੀ ਪ੍ਰਕਾਸ਼ਮਾਨ ਹੋ ਸਕੇ।

(੨) ਸ੍ਰੀ ਹਰਿਮੰਦਰ ਸਾਹਿਬ ਦੀ ਉਪਰਲੀ ਮੰਜ਼ਲ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੰਡਪਾਠਾਂ ਦੀ ਜੋ ਲੜੀ ਚਲਦੀ ਰਹਿੰਦੀ ਹੈ ਸਮਾਪਤੀ ਸਮੇਂ ਸ਼ਬਦ ਕੀਰਤਨ ਦਾ ਪਰੋਗਰਾਮ ਵੀ ਕੀਤਾ ਜਾਂਦਾ ਹੈ। ਜਦੋਂ ਸ੍ਰੀ ਦਰਬਾਰ ਸਾਹਿਬ ਅੰਦਰ ਹਰ ਸਮੇਂ ਕੀਰਤਨ ਦਾ ਪਰਵਾਹ ਚਲਿਆ ਰਹਿੰਦਾ ਹੈ ਤਾਂ ਉਪੱਰ ਵਖਰਾ ਕੀਰਤਨ ਕਰਨਾ ਯੋਗ ਨਹੀਂ ਜਾਪਦਾ ਕਿਉਂਕਿ ਕਈ ਵਾਰੀ ਉਪਰ ਹੋ ਰਹੇ ਕੀਰਤਨ ਦੀ ਆਵਾਜ਼ ਹੇਠਾਂ ਕੀਰਤਨ ਕਰ ਰਹੇ ਹਜ਼ੂਰੀ ਰਾਗੀ ਸਿੰਘਾਂ ਦੀ ਸੁਰਤਿ ਨੂੰ ਉਖੇੜਨ ਵਿਚ ਵਿਘਨਕਾਰੀ ਸਾਬਤ ਹੋ ਸਕਦੀ ਹੈ। ਇਸ ਲਈ ਸ੍ਰੀ ਦਰਬਾਰ ਸਾਹਿਬ ਦੇ ਮੁੱਖੀ ਪ੍ਰਬੰਧਕਾਂ ਨੂੰ ਪ੍ਰਚਲਤ ਰਹੁਰੀਤੀ ਨੂੰ ਸੁਧਾਰਨ ਵਿਚ ਲੋੜੀਂਦੀ ਕਾਰਵਾਈ ਕਰਨੀ ਚਾਹੀਦੀ ਹੈ।

(੩) ਇਹ ਗਲ ਵੇਖਣ ਵਿੱਚ ਆਉਂਦੀ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਦੀ ਉਪਰਲੀ ਮੰਜ਼ਲ ਵਾਲੀ ਗੈਲਰੀ ਵੀ ਸੰਗਤਾਂ ਨਾਲ ਭਰੀ ਹੋਈ ਹੁੰਦੀ ਹੈ। ਕਈ ਵਾਰੀ ਛੋਟੇ ਬੱਚੇ ਤੇ ਵੱਡੇ ਪੁਰਸ਼ ਵੀ ਗੈਲਰੀ ਚੋਂ ਉੜ ਉੜ ਕੇ ਹੇਠਾਂ ਵਲ ਝਾਕਦੇ ਹਨ। ਇਸ ਦੀ ਅਯੋਗ ਵਰਤੋਂ ਬੇ-ਸਤਿਕਾਰੀ ਦਾ ਕਾਰਣ ਬਣ ਰਹੀ ਹੈ। ਜੇ ਇਸ ਬਾਰੇ ਕੋਈ ਇਤਿਹਾਸਕ ਸਬੂਤ ਮਿਲ ਸਕਦਾ ਹੋਵੇ ਕਿ ਗੁਰੂ ਸਾਹਿਬ ਦੇ ਸਮੇਂ ਵੀ ਸੰਗਤਾਂ ਅਜ ਵਾਂਗ ਉਪਰਲੀ ਗੈਲਰੀ ਵਿਚ ਬੈਠਦੀਆਂ ਸਨ, ਤਾਂ ਪ੍ਰਚਲਤ ਮਰਯਾਦਾ ਨੂੰ ਕਾਇਮ ਰਖਣ ਵਿਚ ਕੋਈ ਹਰਜ ਨਹੀਂ। ਪ੍ਰੰਤੂ ਇਹ ਮਰਯਾਦਾ ਗੁਰਮਤਿ ਪ੍ਰਤਿਕੂਲ ਜਿਹੀ ਜਾਪਦੀ ਹੈ ਕਿਉਂਕਿ ਗੁਰਬਿਲਾਸ ਪਾਤਸ਼ਾਹੀ ਛੇਵੀਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਬਾਰੇ ਇਹ ਪ੍ਰਮਾਣ ਮਿਲਦਾ ਹੈ:-

**ਭੂਮ ਸੈਨ ਨਿਤ ਪ੍ਰਤਿ ਕਰੈਂ, ਗੁਰੂ ਗਰੰਥ ਕੇ ਪਾਸ ॥**
**ਗੁਰੂ ਗਰੰਥ ਭਗਵੰਤ ਸਮ, ਜਾਨੈ ਕਰਿ ਅਰਦਾਸ ॥**

ਇਸੇ ਤਰ੍ਹਾਂ ਗੁਰ ਪ੍ਰਤਾਪ ਸੂਰਜ ਵਿਚ ਵੀ ਅੰਕਿਤ ਹੈ:-

**ਸ੍ਰੀ ਗੁਰ ਕਹਿਓ ਪ੍ਰਭ ਦਰਬਾਰਾ ॥**
**ਗਰੰਥ ਪਰਮੇਸ਼ਰ ਕੋ ਅਵਤਾਰਾ ॥**

ਅਰਥਾਤ ਗੁਰੂ ਸਾਹਿਬਾਨ ਆਪ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਉਚੇ ਥਾਂ ਤੇ ਨਹੀਂ ਸਨ ਬੈਠਦੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਸਮੇਂ ਆਪਣੇ ਖਲੋਣ ਦੀ ਥਾਂ ਨੀਵੀਂ ਖੁਦਵਾਈ ਸੀ ਅਤੇ ਆਪ ਸਾਰੀ ਉਮਰ ਭੂਮ-ਆਸਨ ਤੇ ਬਿਰਾਜਦੇ ਰਹੇ। ਇਸੇ ਤਰ੍ਹਾਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਗੁਰਬਾਣੀ ਦੇ ਸਤਿਕਾਰ ਵਿਚ ਕੀਰਤਨ ਦੀ ਆਵਾਜ਼ ਕੰਨੀ ਪੈਣ ਤੇ ਦੌੜ ਕੇ ਮੰਜੀ ਤੋਂ ਹੇਠਾਂ ਉਤਰਨ ਵੇਲੇ ਜਦ ਸਰੀਰ ਨੂੰ ਸੱਟ ਲਗੀ ਸੀ ਤਾਂ ਆਪ ਜੀ ਨੇ ਸਾਰੀ ਆਯੂ ਮੰਜੇ ਉਤੇ ਸੌਣਾ ਤਿਆਗ ਦਿੱਤਾ ਸੀ। ਸਿੱਖਾਂ ਵਲੋਂ ਪੁਛਣ ਤੇ ਆਪ ਜੀ ਨੇ ਫੁਰਮਾਇਆ:-

**ਜੋ ਗੁਰ ਭਗਤੁ ਸਿਖ ਹੈ ਮੇਰਾ॥**
**ਗੁਰਬਾਣੀ ਭਯ ਤਿਸੈ ਘਨੇਰਾ॥**
**ਜਿਨ ਭਯ ਅਦਬ ਨ ਬਾਣੀ ਧਾਰਾ ॥**
**ਜਾਨਹੁ ਸੋ ਸਿਖ ਨਹੀ ਹਮਾਰਾ ॥** **[ਗੁਰ ਪ੍ਰਤਾਪ ਸੂਰਜ**



# ਕੀਰਤਨ ਮਰਯਾਦਾ ਵਿੱਚ ਵਿਘਨ

ਸੱਚ ਜਾਣੋ, ਮਰਯਾਦਾ-ਬੱਧ ਜੀਵਨ ਹੀ ਅਸਲੀ ਜੀਵਨ ਹੈ। ਜਿਹੜਾ ਮਨੁੱਖ ਜੀਵਨ-ਮਰਯਾਦਾ ਨਾਲੋਂ ਟੁੱਟ ਜਾਂਦਾ ਹੈ ਉਹ ਸਮਾਜ ਦੀਆਂ ਅੱਖਾਂ ਵਿੱਚ ਗਿਰ ਜਾਂਦਾ ਹੈ। ਜਿਵੇਂ ਗੁਰਸਿੱਖਾਂ ਦਾ ਪੰਥ ਨਿਰਾਲਾ ਹੈ, ਤਿਵੇਂ ਖ਼ਾਲਸਾ ਪੰਥ ਦਾ ਵਿਧਾਨ ਵੀ ਸੁਤੰਤਰ ਹੈ। ਅੰਮ੍ਰਿਤ ਛਕਣਾ, ਸਾਬਤ ਸੂਰਤ ਰਹਿਣਾ, ਸਤਿਗੁਰਾਂ ਦੀ ਦਸੀ ਰਹਿਣੀ-ਬਹਿਣੀ ਤੇ ਜੀਵਨ-ਕਾਰ ਨੂੰ ਜੀਵਨ-ਭਰ ਇਕ-ਰੱਸ ਅਤੇ ਇਕ-ਸਾਰ ਬਿਤੀਤ ਕਰਕੇ ਨੇਪਰੇ ਚੜ੍ਹਾਉਣਾ ਇਹ ਮਨੁੱਖੀ ਜੀਵਨ ਦਾ ਵੱਡਪਣ ਹੀ ਨਹੀਂ, ਸਗੋਂ ਗੁਰੂ ਦੀ ਸ਼ਾਬਾਸ਼ੀ ਅਥਵਾ 'ਗੁਰਿ ਥਾਪੀ ਦਿਤੀ ਕੰਡ ਜੀਉ' ਦਾ ਭਾਗੀ ਬਣਨ ਦਾ ਪ੍ਰਤੀਕ ਹੈ।

ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦੀ ਕੀਰਤਨ-ਮਰਯਾਦਾ ਬਾਰੇ ਭਰਪੂਰ ਜਾਣਕਾਰੀ ਵਾਲਾ ਲੇਖ ਪਾਠਕ ਜਨ ਪੜ੍ਹ ਆਏ ਹਨ, ਇਸ ਲਈ ਹੋਰ ਵਿਸਥਾਰ ਦੇਣ ਦੀ ਇਥੇ ਲੋੜ ਨਹੀਂ, ਕੇਵਲ ੧੯੮੪ ਵਿੱਚ ਬਲਿਊ ਸਟਾਰ ਸਮੇਂ ਜੋ ਕੁਝ ਵਾਪਰਿਆ, ਉਸ ਦਾ ਸੰਖੇਪ ਜਿਹਾ ਹਾਲ ਦੇਣਾ ਇਥੇ ਪ੍ਰਸੰਗਕ ਹੋਵੇਗਾ ਕਿਉਂਕਿ ਉਸ ਵਿਚ ਕੀਰਤਨ ਮਰਯਾਦਾ ਭੰਗ ਹੋਣ ਦੀ ਗਵਾਹੀ ਮਿਲਦੀ ਹੈ।

ਖ਼ਾਲਸਾ ਪੰਥ ਲਈ ਕਹਿਰਾਂ ਭਰਪੂਰ ਸਾਲ ੧੯੮੪ ਜੋ ਰਸਾਲਾ ਗੁਰਮਤਿ ਲਿਟਰੇਚਰ ਪ੍ਰਚਾਰ ਕੇਂਦਰ, ਹੈਪੀ ਨਿਵਾਸ, ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਤ ਹੋਇਆ, ਉਸ ਵਿਚ ਇਉਂ ਅੰਕਿਤ ਹੈ:-

"੫ ਜੂਨ, ੧੯੮੪ ਅੰਮ੍ਰਿਤ ਵੇਲੇ ਸ੍ਰੀ ਦਰਬਾਰ ਸਾਹਿਬ ਵਿਖੇ, ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਭਾਈ ਅਮਰੀਕ ਸਿੰਘ ਹਜ਼ੂਰੀ ਰਾਗੀ ਨੇ ਕੀਤਾ। ੪ ਵਜੇ ਸਿੰਘ ਸਾਹਿਬ ਭਾਈ ਮੋਹਨ ਸਿੰਘ, ਗਿ. ਜੋਗਿੰਦਰ ਸਿੰਘ ਵੇਦਾਂਤੀ ਅਤੇ ਹੋਰ ਸੇਵਾਦਾਰਾਂ ਵਲੋਂ ਪਾਵਨ ਸਰੂਪ ਦਾ ਪ੍ਰਕਾਸ਼ ਕਰਕੇ ਹੁਕਮਨਾਮਾ ਲਿਆ, ਉਸ ਸਮੇਂ ਹੀ ੪.੫੦ ਵਜੇ ਤੋਪਾਂ ਦੇ ਗੋਲੇ ਸ੍ਰੀ ਅਕਾਲ ਤਖ਼ਤ ਸਾਹਿਬ ਵਲ ਡਿਗਣੇ ਸ਼ੁਰੂ ਹੋ ਗਏ, ੮ ਗੋਲੇ ਡਿਗੇ ਅਤੇ ਗੋਲੀਆਂ ਵੀ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਲਗਣੀਆਂ ਸ਼ੁਰੂ ਹੋ ਗਈਆਂ ਤਾਂ ਸ. ਹਰਚਰਨ ਸਿੰਘ ਹੁਡਿਆਰਾ ਨੇ ਅੰਦਰੋਂ ਦਰਵਾਜੇ ਬੰਦ ਕਰ ਦਿਤੇ, ਪਰ ਗੋਲੀਆਂ ਭਾਈ ਅਵਤਾਰ ਸਿੰਘ, ਬਲਵੰਤ ਸਿੰਘ, ਭਾਈ ਜਾਗੀਰ ਸਿੰਘ ਰਾਗੀ ਨੂੰ ਲਗੀਆਂ, ਜੋ ਜਖ਼ਮੀ ਤੇ ਸ਼ਹੀਦ ਹੋ ਗਏ। ਇਸ ਭਿਆਨਕ ਹਾਲਤ ਵਿੱਚ ੭ ਵਜੇ ਸਮਾਪਤੀ ਕਰ ਦਿੱਤੀ, ਪਰ ੮ ਵਜੇ ਗੋਲੀਆਂ ਪਾਵਨ ਸਰੂਪ ਦੇ ਵਿੱਚ ਲੱਗੀਆਂ, ੮੨ ਪਤਰੇ

ਖ਼ਰਾਬ ਹੋ ਗਏ, ੨੦ ਸਿੰਘ ਸ਼ਰਧਾਲੂ ਅੰਦਰ ਡਕੇ ਰਹੇ। ਸਾਰੀ ਹਾਲਤ ਵੇਖਦੇ ਰਹੇ।"

ਇਸੇ ਤਰ੍ਹਾਂ 'ਮਿਸ਼ਨਰੀ ਸੇਧਾਂ' ਜੂਨ, ੨੦੦੫ ਵਿੱਚ 'ਇੰਜ ਗੁਜ਼ਾਰੇ ਜੂਨ ੧੯੮੪ ਦੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਦਸ ਦਿਨ' ਦੇ ਸਿਰਲੇਖ ਹੇਠਾਂ ਭਾਈ ਗੁਰਚਰਨ ਸਿੰਘ ਜੀ ਰਾਗੀ ਨੇ ਆਪਣੇ ਵਿਚਾਰ ਇਉਂ ਪ੍ਰਗਟਾਏ ਹਨ:-

"੬ ਜੂਨ ੧੯੮੪ ਨੂੰ ਸ਼ਾਮੀ ੪ ਵਜੇ ਤੋਂ ੪.੩੦ ਵਜੇ ਦੇ ਦਰਮਿਆਨ ਅਨਾਊਂਸਮੈਂਟ ਹੋਈ ਕਿ ਜੋ ਵਿਅਕਤੀ ਮੌਜੂਦ ਹਨ ਹੱਥ ਖੜੇ ਕਰਕੇ ਬਾਹਰ ਆ ਜਾਓ। ਅਸੀਂ ਸਾਰੇ ਬਾਹਰ ਨਿਕਲਣ ਲੱਗੇ ਤਾਂ ਅੰਦਰ ਬੈਠੇ ਇਕ ਜਖ਼ਮੀ ਸਿੰਘ ਨੇ ਮੈਨੂੰ ਤਰਲੇ ਮਾਰਦਿਆਂ ਕਿਹਾ ਕਿ ਮੈਨੂੰ ਵੀ ਬਾਹਰ ਲੈ ਜਾਓ, ਨਹੀਂ ਤਾਂ ਮੈਨੂੰ ਮਿਲਟਰੀ ਵਾਲੇ ਅੰਦਰ ਦੇਖ ਕੇ ਮਾਰ ਦੇਣਗੇ। ਬੰਦੇ ਦੀ ਜਾਨ ਬਚਾਉਣੀ ਪੁੰਨ ਸਮਝਿਆਂ ਮੈਂ ਉਸ ਨੂੰ ਘਨੇੜੇ ਚੁੱਕ ਲਿਆ। ਬਾਹਰ ਜਾ ਕੇ ਜਦ ਮੈਂ ਹੱਥ ਖੜ੍ਹੇ ਕਰਨ ਲੱਗਾਂ ਤਾਂ ਫੱਟੜ ਸਿੰਘ ਦਾ ਸਾਰਾ ਭਾਰ ਮੇਰੀ ਗਰਦਨ ਤੇ ਆ ਪਿਆ। ਮੇਰੇ ਡੌਲੇ ਬਾਹਰ ਆਉਣ ਲੱਗੇ। ਮੈਂ ਬਹੁਤ ਮੁਸ਼ਕਲ ਨਾਲ ਸੰਭਾਲਦਾ ਹੋਇਆ ਉਸ ਨੂੰ ਸ਼ਹੀਦੀ ਬੁੰਗੇ ਤੱਕ ਲੈ ਗਿਆ। ਉਥੇ ਜਾਂਦਿਆਂ ਹੀ ਸਾਡੀਆਂ ਸਿਰ ਵਾਲੀਆਂ ਦਸਤਾਰਾਂ ਨਾਲ ਬਾਹਾਂ ਨੂੰ ਪਿੱਛੇ ਕਰਕੇ ਬੰਨ੍ਹ ਦਿੱਤਾ ਗਿਆ। ਸਾਵਧਾਨ ਬੈਠਣ ਦੀ ਹਦਾਇਤ ਕੀਤੀ ਗਈ। ਸਾਡੇ ਨਾਲੋਂ ਪਹਿਲਾਂ ਬੈਠੇ ਵਿਅਕਤੀ ਪਾਣੀ ਪਾਣੀ ਕੁਰਲਾ ਰਹੇ ਸਨ। ਮਿਲਟਰੀ ਵਾਲਿਆਂ ਨੇ ਸਾਡੇ ਹੱਥ ਨਹੀਂ ਖੋਲ੍ਹੇ। ਉਹ ਆਪੇ ਹੀ ਪਾਣੀ ਦੇ ਗਿਲਾਸ ਸਾਡੇ ਮੂੰਹ ਨੂੰ ਲਗਾ ਕੇ ਪਾਣੀ ਪਿਲਾ ਰਹੇ ਸਨ। ਜਦ ਸਾਨੂੰ ਪਾਣੀ ਦਿੱਤਾ ਤਾਂ ਉਸ ਵਿਚੋਂ ਲਾਸ਼ਾਂ ਦੀ ਬੋ ਆ ਰਹੀ ਸੀ। ਅਸੀਂ ਨਾ ਚਾਹੁੰਦਿਆਂ ਹੋਇਆਂ ਵੀ ਜਾਨ ਬਚਾਉਣ ਦੀ ਖਾਤਰ ਅੱਧਾ ਅੱਧਾ ਗਲਾਸ ਪਾਣੀ ਪੀਤਾ। ੭ ਜੂਨ ੧੯੮੪ ਨੂੰ ਭਾਈ ਦਰਸ਼ਨ ਸਿੰਘ ਸੇਵਾਦਾਰ, ੫ ਵਜੇ ਤੋਂ ੬ ਵਜੇ ਦੇ ਦਰਮਿਆਨ ਬੈਠੇ ਸਿੰਘਾਂ ਕੋਲ ਪਹਿਰਾ ਦੇ ਰਹੇ ਮਿਲਟਰੀ ਵਾਲਿਆਂ ਕੋਲ ਗਿਆ, ਜਿਸ ਕੋਲ ਸਿੰਘ ਸਾਹਿਬ ਗਿਆਨੀ ਸਾਹਿਬ ਸਿੰਘ ਦੁਆਰਾ ਤਿਆਰ ਕੀਤੀ ਲਿਸਟ ਸੀ। ਉਸ ਸੇਵਾਦਾਰ ਨੇ ਮਿਲਟਰੀ ਵਾਲਿਆਂ ਨੂੰ ਲਿਸਟ ਦਿਖਾਉਂਦੇ ਹੋਏ ਕਿਹਾ ਕਿ ਮਿਲਟਰੀ ਅਫ਼ਸਰ ਆ ਰਹੇ ਹਨ, ਕੀਰਤਨ ਸ਼ੁਰੂ ਕਰਨਾ ਹੈ, ਫਲਾਨੇ ਫਲਾਨੇ ਬੰਦੇ ਛੱਡ ਦਿਉ। ਮੇਰਾ ਮਿੱਟੀ ਨਾਲ ਮੂੰਹ ਭਰਿਆ ਪਿਆ ਸੀ। ਮੈਂ ਆਪਣਾ ਮੂੰਹ ਮੋਢੇ ਨਾਲ ਸਾਫ ਕਰਦਿਆਂ ਕਿਹਾ ਕਿ 'ਮੈਂ ਗੁਰਚਰਨ ਸਿੰਘ ਰਾਗੀ ਹਾਂ। ਜੇ ਕੀਰਤਨ ਆਰੰਭ ਕਰਨਾ ਹੈ ਤਾਂ ਮੈਂ ਆਵਾਂ?' ਐਨਾ ਕਹਿਣ ਦੀ ਦੇਰ ਸੀ ਕਿ ਮਿਲਟਰੀ ਵਾਲੇ ਨੇ ਮੇਰੇ ਮੋਢੇ ਤੇ ਬੱਟ ਕੱਢ ਮਾਰਿਆ। ਸੇਵਾਦਾਰ ਨੇ ਮੇਰੇ ਵੱਲ ਇਸ਼ਾਰਾ ਕਰਦਿਆਂ ਕਿਹਾ ਕਿ ਇਸ ਨੂੰ ਛੱਡ ਦਿਓ। ਮੈਂ ਉੱਠ ਕੇ ਉਸ ਸੇਵਾਦਾਰ ਦੇ ਨਾਲ ਚਲਾ ਗਿਆ। ਮਿਲਟਰੀ ਵਾਲੇ ਮੇਰੇ ਵੱਲ ਇਸ ਤਰ੍ਹਾਂ ਦੇਖ ਰਹੇ ਸਨ,

ਜਿਵੇਂ ਮੈਂ ਉਨ੍ਹਾਂ ਦਾ ਬਹੁਤ ਵੱਡਾ ਗੁਨਹਗਾਰ ਹੋਵਾਂ। ਕਾਫ਼ੀ ਦਿਨ ਗਰਮੀ ਵਿੱਚ ਅਤੇ ਮਿੱਟੀ ਘੱਟੇ ਵਿਚ ਰਹੇ ਸੀ। ਮੈਂ 'ਹਰਿ ਕੀ ਪੌੜੀ' ਮੂੰਹ-ਹੱਥ ਧੋਤਾ ਅਤੇ ਕਮੀਜ਼ ਪਜਾਮਾ ਪਾਣੀ 'ਚ ਘਚੋਲ ਕੇ ਜੰਗਲੇ ਤੇ ਪਾ ਦਿੱਤਾ। ਗਿਆਨੀ ਸਾਹਿਬ ਸਿੰਘ ਆਵਾਜ਼ਾਂ ਮਾਰ ਰਹੇ ਸਨ ਕਿ ਕੀਰਤਨ ਆਰੰਭ ਕਰੋ, ਅਫਸਰ ਆ ਰਹੇ ਹਨ। ਮੈਂ ਆਉਣ ਹੀ ਲੱਗਾ ਸੀ ਕਿ ਮੇਰਾ ਸੂਟ ਉਡ ਕੇ ਸਰੋਵਰ ਵਿਚ ਜਾ ਡਿੱਗਾ। ਫਿਰ ਮੈਂ ਸੇਵਾਦਾਰ ਨੂੰ ਆਵਾਜ਼ ਮਾਰੀ ਤੇ ਕਿਹਾ ਕਿ ਸਿਰ ਤੇ ਦਸਤਾਰ ਨਹੀਂ ਹੈ। ਮੈਨੂੰ ਦੋ ਸਿਰੋਪੇ ਲਿਆ ਕੇ ਦਿਉ। ਮੈਂ ਸਿਰੋਪੇ ਸਿਰ ਤੇ ਬੰਨ੍ਹ ਲਏ। ਫਿਰ ਮੈਂ ਉਸ ਸੇਵਾਦਾਰ ਨੂੰ ਕਿਹਾ ਕਿ ਮੇਰਾ ਸੂਟ ਸਰੋਵਰ ਵਿਚ ਜਾ ਡਿੱਗਾ ਹੈ, ਮੈਨੂੰ ਥੱਲੇ ਵਿਛਾਉਣ ਲਈ ਚਿੱਟੀ ਚਾਦਰ ਹੀ ਲਿਆ ਦਿਉ। ਉਸ ਨੇ ਚਿੱਟੀ ਚਾਦਰ ਲਿਆ ਕੇ ਦਿੱਤੀ। ਮੈਂ ਚਾਦਰ ਨੰਗੇ ਸਰੀਰ ਤੇ ਲਪੇਟ ਕੇ ਸ੍ਰੀ ਦਰਬਾਰ ਸਾਹਿਬ ਅੰਦਰ ਜਾ ਕੇ ਕੀਰਤਨ ਆਰੰਭ ਕਰ ਦਿੱਤਾ। ਸਾਨੂੰ ਹੁਕਮ ਸੀ ਕਿ ਜਦ ਕੋਈ ਅਫਸਰ ਆਵੇ, ਕੀਰਤਨ ਆਰੰਭ ਕਰ ਦਿੱਤਾ ਜਾਵੇ। ਅਫਸਰ ਜਾਣ ਤੋਂ ਬਾਅਦ ਸ਼ਬਦ ਦੀ ਸਮਾਪਤੀ ਜ਼ਰੂਰ ਕਰਨੀ ਹੈ।

ਇਕ ਦਿਨ ਇਕ ਅਫਸਰ ਆਇਆ, ਮੈਂ ਕੀਰਤਨ ਆਰੰਭ ਕਰ ਦਿੱਤਾ। ਕੀਰਤਨ ਕਰਦਿਆਂ ਮੇਰੀ ਐਸੀ ਅੱਖ ਲੱਗੀ ਕਿ ਮੈਨੂੰ ਕੋਈ ਪਤਾ ਹੀ ਨਾ ਲੱਗਾ ਕਿ ਅਫਸਰ ਕਦੋਂ ਆਏ ਤੇ ਕਦੋਂ ਵਾਪਸ ਚਲੇ ਗਏ? ਮੇਰੇ ਸਾਥੀ ਨੇ ਮੇਰਾ ਗੋਡਾ ਨੱਪ ਕੇ ਕਿਹਾ ਕਿ ਸ਼ਬਦ ਦੀ ਸਮਾਪਤੀ ਕਰੋ।"

ਭਾ.ਸ. ਜੋਗਿੰਦਰ ਸਿੰਘ ਜੀ 'ਵੇਦਾਂਤੀ' ਜੋ ੧੯੮੪ ਦੇ ਬਲਿਊ ਸਟਾਰ ਸਮੇਂ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਅੰਦਰ ਹੀ ਬੰਦੀ ਬਣਾਏ ਗਏ ਸਨ, ਜਦੋਂ ਬਾਹਰ ਆਏ ਤਾਂ ਕਈ ਸਾਲਾਂ ਮਗਰੋਂ ਉਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਜੋ ਬੀਤਿਆ, ਉਸ ਬਾਰੇ ਇਉਂ ਜਾਣਕਾਰੀ ਦਿੱਤੀ, ਪਾਠਕਾਂ ਦੀ ਗਿਆਤ ਲਈ ਦਰਜ ਹੈ:-

"ਦੇਗ ਤੇਗ ਫਤਿਹ"

ਸਤਿਕਾਰਯੋਗ ਗੁਰਮੁਖ ਪਿਆਰੇ ਗਿਆਨੀ ਹਰਿਬੰਸ ਸਿੰਘ ਜੀ,
ਪਿਆਰ ਸਤਿਕਾਰ ਸਹਿਤ,

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।

ਆਪ ਜੀ ਦਾ ਪੱਤ੍ਰ ਮਿਲ ਗਿਆ ਸੀ। ਉਤਰ ਦੇਣ ਵਿਚ ਦੇਰੀ ਦੀ ਖ਼ਿਮਾ ਕਰਨੀ ਜੀ। ਸਿਹਤ ਪਿਛਲੇ ਦਿਨਾਂ ਤੋਂ ਠੀਕ ਨਹੀਂ ਸੀ ਹੁਣ ਕੁਝ ਕੁ ਅਰਾਮ ਹੈ। 'ਚਉਰਾਸੀ' ਦੇ ਘਲੂਘਾਰੇ ਸਮੇਂ ਸ੍ਰੀ ਹਰਿਮੰਦਰ ਸਾਹਿਬ ਵਿਖੇ ੫-੬-੭ ਜੂਨ ਤੱਕ ਤਿੰਨ ਦਿਨ ਰੋਜ਼ਾਨਾ ਦੀ ਮਰਯਾਦਾ ਭੰਗ ਹੋ ਗਈ ਸੀ। ੮ ਜੂਨ ਨੂੰ ਰੇਡੀਓ ਦਾ ਪ੍ਰੋਗਰਾਮ ਸ਼ੁਰੂ ਕੀਤਾ ਗਿਆ ਸੀ। ਭਾਈ ਅਵਤਾਰ ਸਿੰਘ, ਪਿੰਡ ਪਾਰੋਵਾਲ, ਇਹ ਪ੍ਰੇਮੀ ਕੀਰਤਨ ਸੁਣਨ ਦਾ ਰਸੀਆ ਸੀ ਪੰਜ ਛੇ ਦੀ

ਦਰਮਿਆਨੀ ਰਾਤ ਨੂੰ ਜਖ਼ਮੀ ਹੋ ਗਿਆ ਸੀ। ਛੇ ਸੱਤ ਦੀ ਰਾਤ ਨੂੰ ਅੰਦਰ ਹੀ ਚੜ੍ਹਾਈ ਕਰ ਗਿਆ ਸੀ। ਹਜ਼ੂਰੀ ਰਾਗੀ ਭਾਈ ਅਮਰੀਕ ਸਿੰਘ ਭਾਈ ਬਲਵੰਤ ਸਿੰਘ ਦੋਵੇਂ ਸੂਰਮੇ ਸਿੰਘ ਸਨ ਤੀਜਾ ਭਾਈ ਅਵਤਾਰ ਸਿੰਘ 'ਸੁਜਾਖਾ' ਸੀ ਇਹ ਤਿੰਨੇ ਸਿੰਘ ਛੇ ਜੂਨ ਨੂੰ ਸਵੇਰੇ ਅੱਠ ਵਜੇ ਦਫਤਰ ਦਰਸ਼ਨੀ ਡਿਓਡੀ ਵਿਚੋਂ ਨਿਕਲਦੇ ਹੋਏ ਗੁਰਦੁਆਰਾ ਲੈਚੀ ਬੇਰ ਕੋਲ ਪਹੁੰਚ ਗਏ ਸਨ। ੧੯੮੬ ਵਿਚ 30 ਅਪ੍ਰੈਲ ਨੂੰ ਬਰਨਾਲਾ ਸਿਰਕਾਰ ਸਮੇਂ ਭਾਈ ਗੁਰਦੇਵ ਸਿੰਘ ਕਾਉਂਕੇ ਨੂੰ ਸਾਥੀਆਂ ਸਮੇਤ ਗ੍ਰਿਫਤਾਰ ਕੀਤਾ ਸੀ ਇਸ ਦਿਨ ਦੀ ਮਰਯਾਦਾ ਭੰਗ ਹੋ ਗਈ ਸੀ। ਤੀਜੀ ਵਾਰ ਬਲੈਕ ਥੰਡਰ ਸਮੇਂ ੧੯੮੭ ਵਿਚ ਨੌ ਮਈ ਤੋਂ ਲੈ ਕੇ ੧੮ ਮਈ ਤੱਕ ਸਾਰੀ ਮਰਯਾਦਾ ਭੰਗ ਸੀ। ਸਾਡੇ ਸਾਰੇ ਪ੍ਰਵਾਰ ਵਲੋਂ ਪਿਆਰ ਸਤਿਕਾਰ ਸਹਿਤ ਗੁਰ ਫਤਿਹ, ਸਾਰੇ ਬੱਚਿਆਂ ਨੂੰ ਬਹੁਤ ਬਹੁਤ ਪਿਆਰ ਦੇਣਾ ਜੀ।

ਦਾਸ ਜੋਗਿੰਦਰ ਸਿੰਘ ਵੇਦਾਂਤੀ<br>ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ<br>ਗਲੀ ਛਬੀਲ ਵਾਲੀ ਚੌਕ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ

ਬਲਿਊ ਸਟਾਰ ੧੯੮੪, ਜਿਥੇ 'ਕੀਰਤਨ ਮਰਯਾਦਾ' ਨੂੰ ਭੰਗ ਕਰਨ ਦਾ ਮੂਲ ਕਾਰਨ ਬਣਿਆ, ਉਥੇ ਇਸ ਘਟਨਾ ਨੇ ਪੰਥ ਰਤਨ ਗਿ. ਸੰਤ ਸਿੰਘ ਜੀ ਮਸਕੀਨ ਉਤੇ ਵੀ ਅਜਿਹਾ ਪ੍ਰਭਾਵ ਪਾਇਆ ਕਿ ਉਨ੍ਹਾਂ ਦਾ ਕਥਾ ਕਰਦਿਆਂ ਰੋਣਾ ਨਿਕਲ ਗਿਆ ਜਿਸ ਕਰਕੇ ਉਹ ਦੋ ਦਿਨ ਕਥਾ ਹੀ ਨਹੀਂ ਕਰ ਸਕੇ। ਹਡ ਬੀਤੀ (ਮਸਕੀਨ ਜੀ ਦੀ ਆਪਣੀ ਜ਼ਬਾਨੀ) ਵਿੱਚ ਆਪ ਜੀ ਨੇ ਇਸ ਬਾਰੇ ਇਉਂ ਵਰਣਨ ਕੀਤਾ ਹੈ:-

"ਜਦੋਂ 84 ਦੀ ਘਟਨਾ ਵਾਪਰੀ ਇਸ ਨੇ ਮੇਰੇ ਹਿਰਦੇ ਨੂੰ ਵੀ ਝੰਜੋੜ ਕੇ ਰਖਿਆ। ਕਿਉਂ ਐਸਾ ਹੋਇਆ? ਇਸ ਦੀ ਤਹਿ ਵਿੱਚ ਜਾਏ ਬਿਨਾਂ, ਮੈਂ ਇਹ ਸੋਚਿਆ ਕਿ ਦਰਬਾਰ ਸਾਹਿਬ ਤੇ ਜੋ ਕੁਛ ਹੋਇਆ ਇਹ ਠੀਕ ਨਹੀਂ ਹੋਇਆ, ਇਹ ਗਲਤ ਹੋਇਆ। ਉਸ ਦਿਨ ਦਾਸ ਸ਼ਿਮਲੇ ਸੀ। ਕਥਾ ਕਰਦਿਆਂ ਮੇਰਾ ਰੋਣਾ ਨਿਕਲ ਗਿਆ ਔਰ ਮੈਥੋ ਕਥਾ ਨਾਹ ਹੋ ਸਕੀ। ਦੂਸਰੇ ਦਿਨ ਵੀ ਨਾਂਹ ਹੋ ਸਕੀ। ਮੈਂ ਸਮਾਪਤੀ ਕਰ ਦਿੱਤੀ। ਚਾਲੇ ਪਾਏ, ਦਿਲੀ ਪਹੁੰਚਿਆ। ਪੰਜਾਬੀ ਬਾਗ ਕਥਾ ਦੇ ਦੌਰਾਨ ਮੈਂ ਆਪਣਾ ਰੋਸ ਪਰਗਟ ਕੀਤਾ। ਸੰਗਤਾਂ ਨੇ ਸਹਿਯੋਗ ਦਿੱਤਾ। ਥਾਂ ਥਾਂ ਤੇ ਗੁਰਦੁਆਰਿਆਂ ਵਿਚ ਸਮਾਗਮ ਚਲ ਪਏ ਔਰ ਮੈਂ ਸਿਰਫ ਇਤਨਾ ਹੀ ਆਖਿਆ। ਵਕਤ ਦੀ ਹਕੂਮਤ ਨੂੰ ਕੋਈ ਹੋਰ ਉਪਾਉ ਲਭਣਾ ਚਾਹੀਦਾ ਸੀ। ਬਿਜਲੀ ਪਾਣੀ, ਖੁਰਾਕ ਦੀ ਲਾਈਨ ਬੰਦ ਕਰਕੇ ਅੰਦਰ ਬੈਠੇ ਸਾਰਿਆਂ ਨੂੰ ਗ੍ਰਿਫਤਾਰ ਕੀਤਾ ਜਾ ਸਕਦਾ ਸੀ ਤੇ ਜੋ ਇਹ ਗਲਤ ਤੌਰ ਤਰੀਕਾ ਅਪਨਾਇਆ ਗਿਆ, ਜਾਪਦਾ ਹੈ ਕੋਈ ਬਦਲੇ ਦੀ

ਭਾਵਨਾ ਹੈ। ਮੇਰੇ ਤੇ ਕੇਸ ਬਣਾ ਦਿੱਤੇ ਗਏ। ਗ੍ਰਿਫਤਾਰੀ ਵਾਰੰਟ ਜਾਰੀ ਹੋ ਗਏ ਇਹ ਮੈਨੂੰ ਪਤਾ ਚਲ ਗਿਆ। ਦੂਸਰੇ ਦਿਨ ਸਵੇਰੇ ਮਾਡਲ ਟਾਊਨ ਦਿੱਲੀ ਵਿਖੇ ਕਥਾ ਸੀ। ਬੜਾ ਭਾਰੀ ਇਕੱਠ ਸੀ। ਸਿੰਘ ਸਾਹਿਬ ਗਿਆਨੀ ਚੇਤ ਸਿੰਘ ਜੀ ਨੇ ਛੇ ਸਫਿਆਂ ਦੀ ਮੈਨੂੰ ਦਰਦ ਨਾਲ ਭਰੀ ਹੋਈ ਚਿੱਠੀ ਦਸਤੀ ਭੇਜੀ। ਜਿਸ ਵਿਚ ਉਨ੍ਹਾਂ ਚਸ਼ਮ-ਦੀਦ ਹਾਲਾਤ ਜੋ ਉਨ੍ਹਾਂ ਨੇ ਰੋਂਦੀਆਂ ਹੋਈਆਂ ਅੱਖਾਂ ਨਾਲ ਕਲਮਬੰਦ ਕਰਕੇ ਮੈਨੂੰ ਭੇਜੇ।

ਮੈਂ ਇਹ ਸਾਰੀ ਚਿੱਠੀ ਪੜ੍ਹਕੇ ਮਾਡਲ ਟਾਊਨ ਗੁਰਦੁਆਰੇ ਸੰਗਤ ਨੂੰ ਸੁਣਾਈ ਚੂੰਕਿ ਛੇ ਸਫੇ ਸਨ, ਤਿੰਨ ਸਫੇ ਸੁਨਾਉਣ ਤੋਂ ਬਾਅਦ ਮੇਰਾ ਗਲਾ ਰੁਕ ਗਿਆ। ਬਾਕੀ ਚਿੱਠੀ ਮੇਰੇ ਨਾਲ ਦੇ ਸਾਥੀ ਗਿਆਨੀ ਕਲਿਆਣ ਸਿੰਘ ਜੀ (ਮਹਾਨ ਕੀਰਤਨੀਏ) ਉਨ੍ਹਾਂ ਨੇ ਪੜ੍ਹਕੇ ਸੁਣਾਈ। ਇਸ ਨਾਲ ਬੜਾ ਜੋਸ਼ ਪੈਦਾ ਹੋਇਆ। ਪਤਾ ਨਹੀਂ ਕਿਸ ਨੇ ਉਹ ਚਿੱਠੀ ਮੇਰੇ ਹੱਥ ਵਿਚੋਂ ਲੈ ਲਈ। ਜੋ ਤਕਰੀਬਨ ਤਕਰੀਬਨ ਚੌਥੇ ਦਿਨ ਹੀ ਉਹ ਚਿੱਠੀ ਦੀ ਕਾਪੀ ਦੇਸ਼ ਵਿਦੇਸ਼ ਦੇ ਗੁਰਦੁਆਰਿਆਂ ਦੇ ਨੋਟਿਸ ਬੋਰਡ ਤੇ (ਉਸ ਦੀਆਂ ਫੋਟੋ ਕਾਪੀਆਂ) ਲਗੀਆਂ ਹੋਈਆਂ ਸਨ।"

ਇਸੇ ਤਰ੍ਹਾਂ ਪੰਥ ਦੇ ਪ੍ਰਸਿਧ ਵਿਆਖਿਆਕਾਰ ਅਤੇ ਕੀਰਤਨੀਏ ਸੰਤ ਗੁਰਮੁਖ ਸਿੰਘ ਜੀ ਪਟਿਆਲੇ ਵਾਲਿਆਂ ਜਦੋ ਹਰਿਮੰਦਰ ਸਾਹਿਬ ਉਤੇ ਹਮਲੇ ਵਾਲੀ ਘਟਨਾ ਸੁਣੀ ਤਾਂ ਉਹ ਅਜਿਹੇ ਬੀਮਾਰ ਹੋਏ ਕਿ ਸਦਾ ਲਈ ਸਿੱਖ ਜਗਤ ਨੂੰ ਵਿਛੋੜਾ ਦੇ ਗਏ-

"ਅੰਮ੍ਰਿਤਸਰ ਤੇ ਹਮਲੇ ਦਾ ਅਸਰ, ਸੰਤ ਜੀ ਦਾ ਦੇਹਾਂਤ"

ਸੰਗਤਾਂ ਨੇ ਮਹਾਂਪੁਰਸ਼ਾਂ ਦੇ ਅੰਤ ਦਾ ਜੋ ਹਾਲ ਸਾਨੂੰ ਦਸਿਆ ਉਹ ਇਹ ਸੀ ਕਿ ਓਪਰੇਸ਼ਨ ਬਲਿਊ ਸਟਾਰ ਸਮੇਂ ਆਪ ਨੇ ਜਦੋਂ ਅੰਮ੍ਰਿਤਸਰ ਸਾਕੇ ਦਾ ਸਾਰਾ ਹਾਲ ਟੈਲੀਵਿਜ਼ਨ ਤੇ ਦੇਖਿਆ ਅਤੇ ਖਬਰਾਂ ਸੁਣੀਆਂ ਤਾਂ ਆਪ ਨੇ ਠੰਢੀ ਆਹ ਭਰ ਕੇ ਕਿਹਾ, 'ਓ ਬੀਬੀ ਇੰਦਰਾ ! ਤੂੰ ਹਰਿਮੰਦਰ ਤੇ ਟੈਂਕ ਤੇ ਗੋਲੀਆਂ ਨਹੀਂ ਚਲਾਈਆਂ, ਤੂੰ ਤਾਂ ਆਪਣੇ ਰਾਮ ਅਤੇ ਕ੍ਰਿਸ਼ਨ ਭਗਵਾਨ ਤੇ ਗੋਲੀਆਂ ਚਲਾਈਆਂ ਹਨ। ਭਗਵਾਨ ਕਰੇ ਤੇਰਾ ਵੀ ਗੋਲੀਆਂ ਨਾਲ ਹੀ ਅੰਤ ਹੋਵੇ।' ਬਸ 'ਵਾਹਿਗੁਰੂ' ਕਹਿ ਕੇ ਚੁੱਪ ਕਰ ਗਏ, ਅਜਿਹੇ ਚੁਪ ਹੋਏ ਕਿ ਮੁੜ ਕੇ ਨਹੀਂ ਬੋਲੇ, ਇਸ਼ਾਰਿਆਂ ਨਾਲ ਸਮਝਾਉਂਦੇ ਰਹੇ।

ਜਦੋਂ ਦੂਜਾ ਦਿਨ ਆਇਆ, ਉਹਨੇ ਆ ਕੇ ਕੀ ਵੇਖਿਆ ਕਿ ਸੰਤ ਜੀ ਨਿਊਯਾਰਕ ਦੇ ਸੇਂਟ ਜਾਹਨ ਹਸਪਤਾਲ ਵਿਚ ਦਾਖਲ ਹੋਏ ਹੋਏ ਹਨ ਅਤੇ ਬੇਹੋਸ਼ ਹਨ। ਗਲ ਇਹ ਹੋਈ ਸੀ ਕਿ ਆਪ ਅਠਾਰਾਂ ਜੂਨ, 1984 ਨੂੰ ਨਿਊਯਾਰਕ ਵਿਚ ਸੁੰਦਰ ਬਡਾਨੀ ਦੇ ਘਰ ਟੈਲੀਵਿਜ਼ਨ ਤੇ ਅੰਮ੍ਰਿਤਸ਼ਰ ਸ੍ਰੀ ਦਰਬਾਰ ਸਾਹਿਬ ਦੀ ਖਬਰ ਸੁਣ ਕੇ ਕਿ ਕਿਵੇਂ ਭਾਰਤ ਸਰਕਾਰ ਨੇ ਦਰਬਾਰ

ਸਾਹਿਬ ਉਤੇ ਗੋਲੀਆਂ ਚਲਾ ਕੇ ਹਰਿਮੰਦਰ ਸਾਹਿਬ ਦੀ ਬੇਅਦਬੀ ਕੀਤੀ ਹੈ। ਖਬਰ ਸੁਣਕੇ ਉਨ੍ਹਾਂ ਨੂੰ ਜਿਵੇਂ ਇਕ ਝਟਕਾ ਜਿਹਾ ਲਗਿਆ ਅਤੇ ਆਪ ਬੇਹੋਸ਼ ਹੋ ਗਏ। ਉਸ ਮਗਰੋਂ ਆਪ ਨੂੰ ਨਿਊਯਾਰਕ ਦੇ ਸੇਂਟ ਜਾਹਨ ਹਸਪਤਾਲ ਵਿਖੇ ਦਾਖਲ ਕਰ ਦਿੱਤਾ ਗਿਆ ਅਤੇ ਅਜੇ ਤਕੇ ਹੋਸ਼ ਨਹੀਂ ਆਈ ਹੈ। ਆਪ ਹਸਪਤਾਲ ਵਿੱਚ ਇਕ ਮਹੀਨਾ ਤਿੰਨ ਦਿਨ ਬੇਹੋਸ਼ ਰਹੇ। ਆਪ ਦੀ ਸੁਰਤਿ ਲਗੀ ਹੋਈ ਸੀ ਅਤੇ ਦੁਨਿਆਵੀ ਹੋਸ਼ ਨਹੀਂ ਸੀ।

ਉਸ ਸਮੇਂ ਆਪ ਦੇ ਚਿਹਰੇ ਦਾ ਜਲਾਲ ਬਹੁਤ ਸੀ। ਨਰਸਾਂ ਨੇ ਹੈਰਾਨੀ ਪਰਗਟ ਕੀਤੀ ਅਤੇ ਸੇਵਕਾਂ ਨੂੰ ਪੁਛਿਆ ਕਿ ਇਹ ਕੌਣ ਮਹਾਂਪੁਰਸ਼ ਹਨ? ਅਸੀਂ ਕਿਸੇ ਮਰੀਜ਼ ਦੇ ਚਿਹਰੇ ਤੇ ਇਤਨਾ ਜਲਾਲ ਕਦੇ ਨਹੀਂ ਦੇਖਿਆ। ਸੇਵਕਾਂ ਨੇ ਦਸਿਆ, 'ਇਹ ਸਾਡੇ ਧਰਮ ਦੇ ਨੇਤਾ ਹਨ, ਆਗੂ ਹਨ, ਸਾਡੇ ਗਾਈਡ ਹਨ। ਆਪ ਨੇ ਬਹੁਤ ਬਹੁਤ ਦੇਰ ਤਕ ਮੈਡੀਟੇਟ ਕੀਤਾ ਹੈ ਅਰਥਾਤ ਪ੍ਰਭੂ ਦੇ ਧਿਆਨ ਵਿਚ ਰਹੇ ਹਨ।''



# ਕੀਰਤਨ ਕੇਂਦਰ

ਕਰਤਾਰੀ ਰੰਗਾਂ ਵਿਚ ਰਤੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਤਾ ਪੁਰਖ ਜੀ ਦੀ ਕੀਰਤੀ ਨੂੰ ਪਰਚਾਰਨ ਹਿਤ ਅਤੇ ਸ੍ਰਿਸ਼ਟੀ ਦੇ ਭਲੇ ਹਿਤ ਸਾਰੀ ਧਰਤੀ ਦੀ ਫੇਰੀ ਕੀਤੀ। ਥਾਂ ਥਾਂ ਸਤਿਨਾਮੁ ਦਾ ਚੱਕਰ ਫਿਰਾਇਆ। ਅੰਤ ਵਿਚ ਜਦੋਂ ਕਰਤਾਰਪੁਰ (ਹੁਣ ਪਾਕਿਸਤਾਨ ਵਿਚ ਰਾਵੀ ਕੰਢੇ) ਆਏ ਤਾਂ ਉਦਾਸੀਆਂ ਵਾਲਾ ਪਹਿਰਾਵਾ ਲਾਹ ਦਿੱਤਾ ਅਤੇ ਸੰਸਾਰੀਆਂ ਅਥਵਾ ਗ੍ਰਿਹਸਤੀਆਂ ਵਾਲੇ ਬਸਤ੍ਰ ਪਾ ਕੇ ਮੰਜੀ ਤੇ ਬੈਠ ਕੇ ਲੋਕਾਈ ਦੀਆਂ ਸੁਰਤਾਂ ਨੂੰ ਨਾਮ-ਸਿਮਰਨ ਨਾਲ ਜੋੜਿਆ। ਗੁਰੂ ਬਾਬਾ ਜੀ ਦੇ ਅੰਮ੍ਰਿਤ ਬਚਨਾਂ ਦੀ ਬਰਕਤਿ ਨਾਲ ਸਤਿ ਸੰਗਤਿ ਬਣਨੀ ਆਰੰਭ ਹੋ ਗਈ। ਸਭ ਨੂੰ ਇਉਂ ਪ੍ਰਤੀਤ ਹੋਣ ਲਗਾ ਜਿਵੇਂ ਕਰਤਾਰਪੁਰ ਦੀ ਧਰਮਸਾਲ ਨੇ ਸਚਖੰਡ ਦਾ ਰੂਪ ਧਾਰਨ ਕਰ ਲਿਆ ਹੋਵੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਾਗ ਬਿਲਾਵਲੁ ਅੰਦਰ ਬਾਬਾ ਜੀ ਦੀ ਵਡਿਆਈ ਵਾਲੇ ਪ੍ਰਭਾਵ ਨੂੰ ਇਉਂ ਰੂਪਮਾਨ ਕੀਤਾ ਹੈ:-

**ਕਰਤਾਰਪੁਰਿ ਕਰਤਾ ਵਸੈ, ਸੰਤਨ ਕੈ ਪਾਸਿ ॥[ਪੰਨਾ ੮੧੬**

ਭਾਈ ਗੁਰਦਾਸ ਜੀ ਨੇ ਵੀ ੨੪ਵੀਂ ਵਾਰ ਦੀ ਪਹਿਲੀ ਪਉੜੀ ਵਿਚ ਇਸ ਦ੍ਰਿਸ਼ ਦਾ ਇਉਂ ਵਰਣਨ ਕੀਤਾ ਹੈ:-

**ਸਤਿਰੂਪ ਸਤਿਨਾਮ ਕਰ,**
**ਸਤਿਗੁਰ ਨਾਨਕ ਦੇਉ ਜਪਾਯਾ॥**
**ਧਰਮਸਾਲ ਕਰਤਾਰਪੁਰ, ਸਾਧ ਸੰਗਤ ਸਚ ਖੰਡ ਵਸਾਯਾ॥**
**ਵਾਹਿਗੁਰੂ ਗੁਰ ਸ਼ਬਦ ਸੁਣਾਯਾ ॥**

ਇਸ ਤਰ੍ਹਾਂ ਕਰਤਾਰਪੁਰ ਕੀਰਤਨ ਦਾ ਪਹਿਲਾ ਕੇਂਦਰ ਬਣਿਆ।

ਜਦੋਂ ਨਾਨਕ ਨਿਰੰਕਾਰੀ ਜੋਤਿ ਸ੍ਰੀ ਲਹਿਣਾ ਜੀ ਵਿਚ ਹਲੂਲ ਹੋਣ ਉਪਰੰਤ ਗੁਰੂ ਅੰਗਦ ਅਖਵਾਈ ਤਾਂ ਅੰਮ੍ਰਿਤ ਨਾਮ ਦੀਆਂ ਧੁਨੀਆਂ ਖਡੂਰ ਸਾਹਿਬ ਵਿਚ ਗੂੰਜਣ ਲਗੀਆਂ:-

**ਸੋ ਟਿਕਾ ਸੋ ਛਤ੍ਰ ਸਿਰਿ, ਸੋਈ ਸਚਾ ਤਖਤੁ ਟਿਕਾਈ॥**
**ਗੁਰ ਨਾਨਕ ਹੰਦੀ ਮੋਹਰ ਹਥਿ,**
**ਗੁਰ ਅੰਗਦ ਦੀ ਦੋਹੀ ਫਿਰਾਈ॥**

**ਦਿਤਾ ਛੱਡ ਕਰਤਾਰਪੁਰੁ, ਬੈਠ ਖਡੂਰੇ ਜੋਤਿ ਜਗਾਈ॥**
**ਜੰਮੇ ਪੂਰਬਿ ਬੀਜਿਆ, ਵਿਚਿ ਵਿਚਿ ਹੋਰੁ ਕੂੜੀ ਚਤੁਰਾਈ॥**
**ਲਹਣੇ ਪਾਈ ਨਾਨਕੋ, ਦੇਣੀ ਅਮਰਦਾਸਿ ਘਰਿ ਆਈ॥**
**ਗੁਰ ਬੈਠਾ ਅਮਰੁ ਸਰੂਪ ਹੋ,**
**ਗੁਰਮੁਖਿ ਪਾਈ ਦਾਤਿ ਇਲਾਹੀ॥**
**ਫੇਰਿ ਵਸਾਇਆ ਗੋਇੰਦਵਾਲ,**
**ਅਚਰਜੁ ਖੇਲੁ ਨ ਲਖਿਆ ਜਾਈ॥**
**ਦਾਤਿ ਜੋਤਿ ਖਸਮੈ ਵਡਿਆਈ ॥[ਭਾ. ਗੁ. ਵਾ. ੧, ਪੰਨਾ ੪੬**

ਬਲਵੰਡ ਅਤੇ ਸਤਾ ਰਬਾਬੀਆਂ ਨੇ ਵੀ ਇਸ ਦੀ ਸਾਖ ਭਰੀ ਹੈ:-

**ਲੰਗਰੁ ਚਲੈ ਗੁਰ ਸਬਦਿ ਹਰਿ, ਤੋਟਿ ਨ ਆਵੀ ਖਟੀਐ॥**
**[ਪੰਨਾ ੯੬੬**

ਇਸ ਤਰ੍ਹਾਂ ਇਹ ਕੀਰਤਨ ਦਾ ਦੂਜਾ ਕੇਂਦਰ ਖੁਲ੍ਹਿਆ। ਇਸ ਕੇਂਦਰ ਤੋਂ ਜੋ ਨਾਮ ਦੀ ਲਹਿਰ-ਬਹਿਰ ਚਲੀ, ਉਹ ਅਕਥਨੀਯ ਹੈ।

ਤੀਜਾ ਕੇਂਦਰ ਗੋਇੰਦਵਾਲ ਸਾਹਿਬ ਸਥਾਪਤ ਹੋਇਆ। ਸ੍ਰੀ ਗੁਰੂ ਅਮਰਦਾਸ ਜੀ ਨੇ ਇਕ ਵੱਡੀ ਧਰਮਸਾਲ ਬਣਵਾਈ ਅਤੇ ਉਥੇ ਸ਼ਬਦ ਕੀਰਤਨ ਦਾ ਅਤੁੱਟ ਲੰਗਰ ਚਲਾਇਆ:-

**ਇਕ ਧਰਮ ਸਾਲਾ ਰਚਿ ਬਿਸਾਲਾ, ਰਖਯ ਲੰਗਰ ਲਾਇ॥**
**ਹ੍ਵੈ ਕਥਾ ਕੀਰਤਨ ਉਭੈ ਵੇਲੇ, ਸੁਨੈ ਜਨ ਬਹੁ ਆਇ॥**
**[ਸ੍ਰੀ ਗੁਰ ਪੰਥ ਪ੍ਰਕਾਸ਼, ਪੰਨਾ ਪ੯੨**

ਜਦੋਂ ਚੌਰਾਸੀ ਪੌੜੀਆਂ ਵਾਲੀ ਇਕ ਅਨੌਖੀ ਬਾਉਲੀ ਬਣਵਾਈ ਤਾਂ ਸੰਗਤਾਂ ਦੇ ਕੰਨੀ ਸੋਅ ਪਈ। ਫਿਰ ਸੰਗਤਾਂ ਦੀ ਅਵਾਜਾਈ ਨਾਲ ਇਸ ਕੇਂਦਰ ਤੇ ਗਹਿਮਾ ਗਹਿਮੀ ਹੋ ਗਈ। ਗੁਰਮਤਿ ਨਿਸਚੇ ਅਨੁਸਾਰ ਇਹ ਆਤਮ- ਤੀਰਥ ਇਸ਼ਨਾਨੀਆਂ ਲਈ ਕੀਰਤਨ-ਕੇਂਦਰ ਬਣਾਇਆ ਤਾਂ ਜੋ ਲੋਕੀ ਪੰਡਤਾਂ ਦੀਆਂ ਪਾਈਆਂ ਹੋਈਆਂ ਪੱਥਰ-ਪੂਜਾ ਤੇ ਤੀਰਥ ਇਸ਼ਨਾਨ ਆਦਿ ਅਕਾਰਥ ਰੀਤਾਂ ਤੋਂ ਖ਼ਲਾਸੀ ਪਾ ਸਕਣ। ਸ੍ਰੀ ਗੋਇੰਦਵਾਲ ਸਾਹਿਬ ਦੀ ਮਹਿਮਾ ਨੂੰ ਜਿਵੇਂ ਅੱਖੀਂ ਡਿਠਾ ਗਿਆ, ਉਸ ਦੇ ਪ੍ਰਭਾਵ ਦਾ ਚਿਤਰਣ ਗੁਰਬਾਣੀ ਅੰਦਰ ਇਉਂ ਅੰਕਿਤ ਹੈ:-

**ਗੁਰੂ ਮੁਖੁ ਦੇਖਿ, ਗਰੂ ਸੁਖੁ ਪਾਯਉ ॥**
**ਹੁਤੀ ਜੁ ਪਿਆਸ ਪਿਊਸ ਪਿਵੰਨ ਕੀ,**

ਬੰਛਤ ਸਿਧਿ ਕਉ ਬਿਧਿ ਮਿਲਾਯਉ ॥
ਪੂਰਨ ਭੋ, ਮਨ ਠਉਰ ਬਸੋ,
ਰਸ ਬਾਸਨ ਸਿਉ ਜੁ ਦਹੰ ਦਿਸਿ ਧਾਯਉ॥
ਗੋਬਿੰਦਵਾਲੁ ਗੋਬਿੰਦਪੁਰੀ ਸਮ,
ਜਲ੍ਨ ਤੀਰਿ ਬਿਪਾਸ ਬਨਾਯਉ॥
ਗਯਉ ਦੂਖੁ ਦੂਰਿ ਬਰਖਨ ਕੋ,
ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ॥

[ਸਵਯੇ ਮਹਲੇ ਚਉਥੇ ਕੇ, ਪੰਨਾ ੧੪੦੦

ਅਰਥਾਤ ਸ੍ਰੀ ਗੁਰੂ ਅਮਰਦਾਸ ਜੀ ਦਾ ਨੂਰਾਨੀ ਮੁਖੜਾ ਵੇਖ ਕੇ (ਦੀਦਾਰ ਕਰਕੇ) ਅਤਿਅੰਤ ਸੁਖ ਪ੍ਰਾਪਤ ਕੀਤਾ। ਜਿਹੜੀ ਲੋਚਾ ਅੰਮ੍ਰਿਤ ਨਾਮ ਰਸ ਪੀਣ ਦੀ ਲਗੀ ਹੋਈ ਸੀ ਉਹ ਮਨਚਿੰਦੀ (ਪੂਰਨ ਵਾਲੀ) ਸਿਧੀ ਦੀ ਜੁਗਤੀ ਲਭ ਪਈ। ਜਿਹੜਾ ਮਨ ਵਿਸ਼ਿਆਂ ਦੇ ਸੁਆਦ ਨਾਲ ਦਸ ਪਾਸੇ ਭਟਕਦਾ ਫਿਰਦਾ ਸੀ ਭਾਵ ਚੰਚਲਤਾਈ ਵਿਚ ਸੀ, ਉਹ ਪੂਰੀ ਤਰ੍ਹਾਂ ਤ੍ਰਿਪਤ ਹੋ ਕੇ ਆਪਣੇ ਨਿਜ-ਸਰੂਪ ਵਿਚ ਟਿਕ ਗਿਆ। ਗੋਇੰਦਵਾਲ ਮਾਨੋ ਗੋਬਿੰਦ ਪੁਰੀ (ਸਚਖੰਡ) ਵਾਂਗ ਬਿਆਸਾ ਨਦੀ ਦੇ ਕੰਢੇ ਤੇ ਬਣਾ ਦਿੱਤਾ। ਨਲ (ਭੱਟ) ਆਖਦਾ ਹੈ ਕਿ ਕਈ ਵਰ੍ਹਿਆਂ ਦਾ (ਵਿਛੋੜਾ ਰੂਪੀ) ਦੁਖ ਦੂਰ ਹੋ ਗਿਆ, ਇਸ ਤਰ੍ਹਾਂ ਗੁਰੂ ਨੂੰ ਵੇਖ ਕੇ ਮਹਾਨ ਸੁਖ ਪਾ ਲਿਆ।

ਸਿੱਖੀ ਪਰਚਾਰ ਦਾ ਚੌਥਾ ਕੇਂਦਰ ਸ੍ਰੀ ਗੁਰੂ ਅਮਰਦਾਸ ਜੀ ਨੇ ਅੰਤਰ ਧਿਆਨ ਹੋ ਕੇ ਪਹਿਲਾਂ ਹੀ ਲਭ ਲਿਆ ਸੀ ਜਿਸ ਬਾਰੇ ਗਿਆਨੀ ਗਿਆਨ ਸਿੰਘ ਨੇ ਪੰਥ ਪ੍ਰਕਾਸ਼ ਵਿਚ ਇਉਂ ਅੰਕਿਤ ਕੀਤਾ ਹੈ:-

ਇਕ ਦਯੋਸ ਸ੍ਰੀ ਗੁਰੂ ਤੀਸਰ ਨੇ,
ਧਰ ਧਯਾਨ ਮਹਾਨ ਸੁ ਜਾਨ ਲਯੋ॥
ਜਬਿ ਰਾਮਦਾਸ ਪਰਵਾਰ ਬਢੈ,
ਤਬਿ ਕਬਿ ਈਹਾਂ ਗੁਜ਼ਰਾਨ ਭਯੋ॥
ਇਨ ਕੇ ਬਸਨੇ ਹਿਤ ਔਰ ਨਗਰ,
ਇਕ ਰਚ ਦਈਏ ਅਬਿ ਨੀਕ ਸਹੀ ॥
ਤਿਸ ਮੈਂ ਬਸ ਹੈਂ ਰਸ ਹੈਂ ਸੁਖ ਸੋਂ,
ਗੁਰੁ ਤੀਸਰ ਮਨ ਮੈ ਧਾਰ ਯਹੀ॥੫੬॥

ਸੋ, ਉਪਰੋਕਤ ਅਨੁਭਵੀ ਵਾਕਾਂ ਅਧੀਨ ਸ੍ਰੀ ਅੰਮ੍ਰਿਤ ਸਰੋਵਰ (ਸੁਧਾ ਸਰੋਵਰ) ਦੀ ਖੁਦਾਈ ਦਾ ਕੰਮ ਆਰੰਭਿਆ:-

**ਬੈਠਾ ਸੋਢੀ ਪਾਤਸਾਹ, ਰਾਮਦਾਸ ਸਤਿਗੁਰੂ ਕਹਾਵੈ॥**
**ਪੂਰਨ ਤਾਲ ਖਟਾਇਆ, ਅੰਮ੍ਰਿਤਸਰ ਵਿਚ ਜੋਤਿ ਜਗਾਵੈ॥**
**[ਭਾ. ਗੁ. ਵਾਰ ੧, ਪਉੜੀ ੪੭**

ਫਿਰ 'ਅੰਮ੍ਰਿਤਸਰੁ, ਸਤਿਗੁਰ ਸਤਿਵਾਦੀ ਜਿਤੁ ਨਾਤੇ, ਕਊਆ ਹੰਸੁ ਹੋਹੈ' ਵਾਲੀ ਵਾਰਤਾ ਨੇ ਇਤਨਾ ਵਿਸ਼ਵਾਸ਼ ਦ੍ਰਿੜ੍ਹ ਕਰਾ ਦਿੱਤਾ ਕਿ ਸਿਖ ਸੰਗਤਾਂ ਨਾਮ ਰਸੀਆਂ ਦੀ ਭੀੜ ਨਾਲ ਇਹ ਸੁਹਾਵਣਾ ਥਾਉਂ ਸਦਾ ਹੀ ਰਮਣੀਕ ਬਣਿਆ ਰਹਿਆ। 'ਕਲ' ਕਵੀ ਭੱਟ ਜੀ ਨੇ ਸ਼ਬਦ ਕੀਰਤਨ ਦੇ ਰਸ ਵਿਚ ਓਤਿ-ਪੋਤਿ ਹੋਈਆਂ ਆਤਮਾਵਾਂ ਦੇ ਦਰਸ਼ਨ ਕੀਤੇ, ਉਨ੍ਹਾਂ ਨੂੰ ਜਿਵੇਂ ਵੇਖਿਆ, ਤਿਵੇਂ ਕਲਮਬੰਦ ਕੀਤਾ:-

**ਛੁਟਤ ਪਰਵਾਹ ਅਮਿਅ ਅਮਰਾਪਦ,**
**ਅੰਮ੍ਰਿਤ ਸਰੋਵਰ ਸਦ ਭਰਿਆ ॥**
**ਤੇ ਪੀਵਹਿ ਸੰਤ, ਕਰਹਿ ਮਨਿ ਮਜਨੁ,**
**ਪੁਬ ਜਿਨਹੁ ਸੇਵਾ ਕਰੀਆ ॥**
**ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ,**
**ਸਬਦ ਮਾਤ੍ਰ ਤੇ ਉਧਰ ਧਰੇ ॥**
**ਕਵਿ ਕਲ੍ਹ ਠਕੁਰ ਹਰਦਾਸ ਤਨੇ,**
**ਗੁਰ ਰਾਮਦਾਸ ਸਰ ਅਭਰ ਭਰੇ ॥** **[ਪੰਨਾ ੧੩੯੬**

ਅਰਥਾਤ ਇਹ ਅਮਰ ਪਦਵੀ ਦਾ ਅੰਮ੍ਰਿਤ ਸਰੋਵਰ ਜੋ ਆਤਮਿਕ ਜੀਵਨ ਦਾ ਇਕ ਅਮੁੱਕ ਸੋਮਾਂ ਹੈ, ਸਦੀਵਕਾਲ ਭਰਿਆ ਰਹਿੰਦਾ ਹੈ। ਭਾਵ ਇਥੇ ਅਠੇ ਪਹਿਰ ਹਰੀ ਦਾ ਜਸ ਗਾਇਨ ਹੁੰਦਾ ਰਹਿੰਦਾ ਹੈ ਜਿਵੇ ਕਿ ਅੰਮ੍ਰਿਤ ਦਾ ਪਰਵਾਹ ਛੁਟਿਆ ਹੁੰਦਾ ਹੈ ਭਾਵ ਉਮਾਹੂ ਜਲ ਵਾਂਗ ਚਲਦਾ ਰਹਿੰਦਾ ਹੈ। ਸਤਿਸੰਗਤ ਤੇ ਕੀਰਤਨ ਦਾ ਪਰਵਾਹ ਠਾਠਾਂ ਮਾਰਦਾ ਰਹਿੰਦਾ ਹੈ ਪਰ ਇਸ ਅੰਮ੍ਰਿਤ ਸਰੋਵਰ ਵਿਚ ਓਹੀ ਸਿਖ, ਜਗਿਆਸੂ, ਸੰਤ ਚੁਭੀਆਂ ਲਾਉਂਦੇ, ਇਸ਼ਨਾਨ ਕਰਦੇ ਹਨ ਜਿਨ੍ਹਾਂ ਨੂੰ ਪੂਰਬਲੇ ਜਨਮ ਵਿਚ ਸਾਈਂ ਦੀ ਸੇਵਾ ਦਾ ਅਵਸਰ ਪ੍ਰਾਪਤ ਹੋਇਆ ਹੋਵੇ। ਉਨ੍ਹਾਂ ਮਹਾਂ ਪੁਰਖਾਂ ਦਾ ਜਨਮ ਮਰਨ ਵਾਲਾ ਡਰ ਦੂਰ ਕਰਕੇ ਗੁਰੂ ਨੇ ਅਨੁਭਵੀ ਗਿਆਨ ਬਖ਼ਸ਼ਿਸ਼ ਕਰ ਦਿਤਾ। ਗਿਆਨ ਦੀ ਸਿਖਿਆ ਲਖਾਏ ਬਿਨਾ ਕੇਵਲ ਸ਼ਬਦ ਨਾਲ ਹੀ ਉਨ੍ਹਾਂ ਦਾ ਨਿਸਤਾਰਾ ਕਰ ਦਿਤਾ।

ਕਲ ਕਵੀ ਜੀ ਆਖਦੇ ਹਨ ਕਿ ਅਜਿਹੇ ਗੁਰੂ ਰਾਮ ਦਾਸ ਜੀ ਧੰਨ ਧੰਨ ਹਨ, ਜੋ ਖ਼ਾਲੀ ਹਿਰਦਿਆਂ ਨੂੰ ਅਮ੍ਰਿਤ ਰਸ ਨਾਲ ਨਕੋ-ਨੱਕ ਭਰਨ ਵਾਲੇ ਹਨ, ਆਤਮ-ਰਸ ਵਿਚ ਮਖ਼ਮੂਰ ਕਰਨ ਵਾਲੇ ਹਨ। ਸੋ, ਕਲ ਕਵੀ ਜੀ ਅਜਿਹੇ ਵਾਤਾਵਰਨ ਤੋਂ ਪ੍ਰਭਾਵਤ ਹੋ ਕੇ ਸਮੂਹ ਸਤਿਸੰਗੀਆਂ ਨੂੰ ਕੇਂਦਰੀ ਕੀਰਤਨ ਦੇ ਸਰੋਵਰ ਵਿਚ ਇਸ਼ਨਾਨ ਕਰਨ ਦੀ ਪ੍ਰੇਰਨਾ ਦਿੰਦੇ ਹਨ:-

**ਅੰਮ੍ਰਿਤ ਪਰਵਾਹ ਛੁਟਕੰਤ ਸਦ ਦ੍ਵਾਰਿ ਜਿਸੁ,**
**ਗ੍ਯਾਨ ਗੁਰ ਬਿਮਲ ਸਰ, ਸੰਤ ਸਿਖ ਨਾਈਐ॥ [ਪੰਨਾ ੧੪੦੧**

ਫਿਰ ਇਸੇ ਸੇਧ ਨੂੰ ਇਉਂ ਉਲੀਕਿਆ ਹੈ:-

**ਛੁਨਿ, ਗੁਰੂ ਜਲ ਬਿਮਲ, ਅਥਾਹ ਮਜਨੁ ਕਰਹੁ॥**
**ਸੰਤ ਗੁਰਸਿਖ ਤਰਹੁ, ਨਾਮ ਸਚ ਰੰਗ ਸਰਿ॥**
**[ਪੰਨਾ ੧੪੦੦**

ਫਿਰ ਰਾਜ ਜੋਗ ਵਾਲੀ ਗੁਰਗੱਦੀ ਤੇ ਪਿਤਾ ਗੁਰੂ ਰਾਮਦਾਸ ਜੀ ਦੇ ਆਗਿਆਕਾਰੀ ਸਪੁਤਰ ਸ੍ਰੀ ਗੁਰੂ ਅਰਜਨ ਦੇਵ ਜੀ ਸੁਸ਼ੋਭਤ ਹੋਏ ਜਿਨ੍ਹਾਂ ਦੀ ਉਪਮਾ ਦਿਬ-ਦ੍ਰਿਸ਼ਟੀ ਵਾਲੇ ਭੱਟ ਨੇ ਇਉਂ ਕੀਤੀ:

**ੳ) ਅਜੈ ਚਵਰੁ ਸਿਰਿ ਢੁਲੈ, ਨਾਮੁ ਅੰਮ੍ਰਿਤੁ ਮੁਖਿ ਲੀਅਉ॥**
**ਗੁਰ ਅਰਜੁਨ ਸਿਰਿ ਛਤ੍ਰੁ, ਆਪਿ ਪਰਮੇਸਰਿ ਦੀਅਉ॥**
**[ਪੰਨਾ ੧੪੦੯**

**ਅ) ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ॥**
**ਉਗਵਣਹੁ ਤੇ ਆਥਵਣਹੁ, ਚਹੁ ਚਕੀ ਕੀਅਨੁ ਲੋਆ॥**
**[ਪੰਨਾ ੯੬੮**

ਆਪ ਜੀ ਨੇ ਮੁਸਲਮਾਨੀ ਮੱਤ ਦੇ ਇਕ ਸੂਫੀ ਫ਼ਕੀਰ ਸਾਈਂ ਮੀਆਂ ਮੀਰ ਦੇ ਹੱਥੋਂ ਅੰਮ੍ਰਿਤ ਸਰੋਵਰ ਦੇ ਵਿਚਾਲੇ ਸ੍ਰੀ ਹਰਿਮੰਦਰ ਸਾਹਿਬ ਦਾ ਨੀਂਹ ਪੱਥਰ ਰਖਵਾਇਆ ਅਤੇ ਨਾਲ ਹੀ ਸ੍ਰੀ ਹਰਿਮੰਦਰ ਸਾਹਿਬ ਦੇ ਚਾਰ ਦਰਵਾਜੇ ਰਖੇ ਜਿਸ ਦਾ ਮੰਤਵ ਇਹ ਸੀ ਕਿ ਇਹ ਪਵਿੱਤਰ ਅਸਥਾਨ ਚਹੁੰਕੁੰਟਾਂ ਦੇ ਜੀਆਂ ਅਥਵਾ ਚੌਹਾਂ ਵਰਨਾ ਵਾਸਤੇ ਸਾਂਝਾ ਹੈ, ਬਿਨਾਂ ਕਿਸੇ ਜਾਤ-ਪਾਤ ਤੇ ਧਰਮ ਦੇ ਵਿਤਕਰੇ ਤੋਂ ਹਰੇਕ ਪ੍ਰਾਣੀ ਇਥੇ ਆਤਮ-ਗਿਆਨ ਪ੍ਰਾਪਤ ਕਰ ਸਕਦਾ ਹੈ। ਇਸ ਤੋਂ ਇਹ ਸਪਸ਼ਟ ਹੋ ਗਿਆ ਕਿ ਇਹ ਮੰਦਰ ਕਿਸੇ ਇਕ ਧਰਮ ਲਈ ਨਹੀਂ ਸਗੋਂ ਸਾਰੀ

ਮਾਨਵਤਾ ਦੀ ਕਲਿਆਣ ਹਿਤ ਸਾਜਿਆ ਗਿਆ ਸੀ।

ਪੰਚਮ ਗੁਰਦੇਵ ਪਿਤਾ ਜੀ ਨੇ ਜਿਥੇ ਪਹਿਲੀ ਪਾਤਿਸ਼ਾਹੀ ਤੋਂ ਲੈ ਕੇ ਚੌਥੀ ਪਾਤਿਸ਼ਾਹੀ ਤਕ ਦੀ ਪਾਵਨ ਬਾਣੀ ਨੂੰ ਤਰਤੀਬ ਦਿਤੀ, ਬ੍ਰਹਮ-ਦ੍ਰਿਸ਼ਟੀ ਵਾਲੇ ਭਗਤਾਂ ਸੰਤਾਂ ਦੀ ਅੰਮ੍ਰਿਤ ਬਾਣੀ ਨੂੰ ਵੀ ਨਾਲ ਹੀ ਸੰਪਾਦਨ ਕਰਾਉਣ ਦਾ ਮਹਾਨ ਉਪਕਾਰ ਕੀਤਾ, ਉਥੇ ਸਮਗਰ ਗੁਰਬਾਣੀ ਨੂੰ ਰਾਗ ਦੀ ਮਧੁਰਤਾ ਅਤੇ ਸੀਤਲਤਾ ਦੀ ਪਿਉਂਦ ਚਾੜ੍ਹ ਕੇ ਅਜਿਹੀ ਤਰਤੀਬ ਦਿਤੀ ਕਿ ਇਸ ਸ੍ਰੇਸ਼ਟਚਾਰ ਦਾ ਨਮੂਨਾ ਸਿਵਾਇ ਸਿਖ-ਧਰਮ ਦੇ ਹੋਰ ਕਿਤੇ ਨਹੀਂ ਮਿਲਦਾ।

ਸ਼ਾਂਤੀ ਦੇ ਪੁੰਜ, ਬਾਣੀ ਦੇ ਬੋਹਿਥ ਅਤੇ ਸ਼ਹੀਦਾਂ ਦੇ ਸਿਰਤਾਜ, ਪੰਚਮ ਗੁਰਦੇਵ ਜੀ ਨੇ ਪਿਤਾ ਪੁਰਖੀ ਵਾਂਗ ਅਧਿਆਤਮਿਕ ਗਿਆਨ ਦਾ ਉਪਦੇਸ਼ ਕੇਵਲ ਰਾਮਦਾਸਪੁਰ (ਅੰਮ੍ਰਿਤਸਰ) ਵਿਖੇ ਹੀ ਨਹੀਂ ਦਿੱਤਾ ਸਗੋਂ ਹੋਰ ਬਹੁਤ ਸਾਰੇ ਗੁਰ ਅਸਥਾਨ ਬਣਵਾਏ ਜਿਹੜੇ ਆਪ ਜੀ ਦੇ ਅਦੁਤੀ ਕਾਰਨਾਮਿਆਂ ਦੇ ਪਰਤੱਖ ਸਬੂਤ ਹਨ:-

੧) ਸੰਤੋਖ ਸਰ ਦੀ ਸੇਵਾ ਸੰਪੂਰਨ ਕਰਵਾਈ।

੨) ਸ੍ਰੀ ਹਰਿਮੰਦਰ ਸਾਹਿਬ ਤਰਨ ਤਾਰਨ।

੩) ਸ੍ਰੀ ਕਰਤਾਰਪੁਰ (ਜਲੰਧਰ)।

੪) ਛਿਹਰਟਾ ਸਾਹਿਬ, ਅੰਮ੍ਰਿਤਸਰ।

੫) ਬਾਉਲੀ ਸਾਹਿਬ, ਲਾਹੌਰ।

੬) ਰਾਮਸਰ ਸਾਹਿਬ, ਅੰਮ੍ਰਿਤਸਰ।

੭) ਗੁਰੂ ਕਾ ਬਾਗ਼ (ਤਹਿਸੀਲ ਅਜਨਾਲਾ)।

ਇਸ ਲੋਕ-ਸੇਵਾ ਰਾਹੀਂ ਸਤਿਸੰਗਤ ਦੇ ਜੋੜ-ਮੇਲੇ ਵੱਧੇ ਅਤੇ ਹਰਿ ਰਸ ਦੀ ਉਪਜ ਵਿਚ ਵਾਧਾ ਹੋਇਆ।

ਜਦੋਂ ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਿਸ਼ਾਹ ਜੀ ਗੁਰ-ਗੱਦੀ ਤੇ ਬਿਰਾਜਮਾਨ ਹੋਏ ਤਾਂ ਆਪ ਜੀ ਨੇ ਸੰਮਤ ੧੬੬੪ ਬਿਕਰਮੀ ਵਿਚ ਸ੍ਰੀ ਅਕਾਲ ਤਖਤ ਸਾਹਿਬ ਰਚਿਆ, ਜਿਵੇਂ ਕਿ:-

**ਪੁਨ ਸੁਧਾ ਸਰੋਵਰ ਤਟ ਬਿਸਾਲ ॥**
**ਗੁਰੁ ਰਚਯੋ ਤਖਤ ਬੁੰਗਾ ਅਕਾਲ ॥**

**ਸੁਭ ਹਾੜ ਸੁਦੀ ਦਸਮੀ ਸੁਧਾਇ ॥**
**ਸੰਮਤ ਸੋਲਾਂ ਸੈ ਚੋਹਟ ਥਾਇ ॥**

**[ਸ੍ਰੀ ਗੁਰੂ ਪੰਥ ਪ੍ਰਕਾਸ਼, ਪੰ. ੬੯੯**

ਅੰਮ੍ਰਿਤ ਵੇਲੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼ਬਦ ਕੀਰਤਨ ਤੇ ਸ਼ਾਮ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਕੀਰਤਨ ਦੀਵਾਨ ਸਜਣੇ ਆਰੰਭ ਹੋ ਗਏ। ਸ਼ਾਂਤ ਰਸ ਦੇ ਨਾਲ ਨਾਲ ਬੀਰ-ਰੱਸ ਅਰਥਾਤ ਭਗਤੀ ਤੇ ਸ਼ਕਤੀ ਦੇ ਸੁਮੇਲ ਵਾਲਾ ਨਵਾਂ ਕੀਰਤਨ ਕੇਂਦਰ ਖੁਲ੍ਹ ਗਿਆ। ਸਤਵੀਂ ਤੇ ਅਠਵੀਂ ਪਾਤਿਸ਼ਾਹੀ ਦੇ ਸਮੇਂ ਸ੍ਰੀ ਕੀਰਤਪੁਰ ਸਾਹਿਬ ਵਿਖੇ ਕੀਰਤਨ ਅਖਾੜੇ ਚਲਦੇ ਰਹੇ। ਨੌਵੀਂ ਪਾਤਿਸ਼ਾਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦਾ ਮੁਢ ਬੰਨ੍ਹਿਆ ਅਤੇ ਜਦੋਂ ਦਸਮੇਸ਼ ਪਿਤਾ ਜੀ ਨੇ ਸਿਖਾਂ ਨੂੰ ਖੰਡੇ ਦਾ ਅੰਮ੍ਰਿਤ ਪਾਨ ਕਰਵਾ ਕੇ 'ਖ਼ਾਲਸਾ' ਸਜਾਇਆ ਓਦੋਂ ਤੋਂ ਖ਼ਾਲਸਈ ਸ਼ਾਨ ਤੇ ਅੰਮ੍ਰਿਤ ਨਾਮ ਦਾ ਪ੍ਰਸਿਧ ਕੇਂਦਰ ਸ੍ਰੀ ਅਨੰਦਪੁਰ ਸਾਹਿਬ ਸਥਾਪਤ ਹੋ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਿਸ਼ਨ ਖ਼ਾਲਸੇ ਦੀ ਸਿਰਜਨਾ ਨਾਲ ਸੰਪੂਰਨ ਹੋਇਆ ਅਤੇ ਇਸ ਪਰਗਣੇ ਦਾ ਇਹ ਇਕ ਮਹਾਨ ਕੇਂਦਰ ਬਣਿਆ। ਅਨੰਦਪੁਰੀ ਛੱਡਣ ਉਪਰੰਤ ਇਸ ਕੇਂਦਰ ਦੀਆਂ ਰੌਣਕਾਂ ਮਧਮ ਪੈ ਗਈਆਂ ਅਤੇ ਸੰਗਤਾਂ ਦਾ ਬਹੁਤ ਝੁਕਾਉ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਸਾਹਿਬ ਵੱਲ ਹੋ ਗਿਆ ਕਿਉਂਕਿ ਅੰਮ੍ਰਿਤਸਰ ਲਾਹੌਰ ਰਾਜਧਾਨੀ ਦੇ ਨੇੜੇ ਹੋਣ ਕਾਰਨ ਵਾਪਾਰ ਦਾ ਵੱਡਾ ਕੇਂਦਰ ਸੀ। ਇਸ ਲਈ ਸੁਭਾਵਿਕ ਹੀ ਦੇਸ਼-ਦੇਸ਼ਾਂਤਰਾਂ ਤੋਂ ਆਉਣ ਵਾਲੇ ਸਜਣ ਦਰਬਾਰ ਦਾ ਦਰਸ਼ਨ ਕਰਨਾ ਇਕ ਮਹੱਤਵਪੂਰਨ ਸਮਝਣ ਲਗ ਪਏ ਸਨ।

ਵਰਤਮਾਨ ਸਮੇਂ ਵਿਚ ਮਹਾਨ ਸਤਿਗੁਰੂਆਂ ਦੇ ਜੁਗ-ਪਲਟਾਊ ਕਾਰਨਾਮਿਆਂ ਦਾ ਸਦਕਾ ਹਰੇਕ ਸ਼ਹਿਰ ਤੇ ਪ੍ਰਸਿਧ ਪਿੰਡਾਂ ਨਗਰਾਂ ਵਿਚ ਵੀ ਨਾਮ-ਬਾਣੀ ਦੇ ਕੀਰਤਨ ਦੀਆਂ ਧੁਨੀਆਂ ਲਗੀਆਂ ਰਹਿੰਦੀਆਂ ਹਨ; ਵਿਸ਼ੇਸ਼ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜਵੀਂ ਸ਼ਤਾਬਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤੀਜੀ ਸ਼ਤਾਬਦੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਤੀਜੀ ਸ਼ਹੀਦੀ ਸ਼ਤਾਬਦੀ ਸਬੰਧੀ ਪ੍ਰੋਗਰਾਮਾਂ ਨਾਲ ਕੀਰਤਨ ਲਹਿਰਾਂ ਦੀਆਂ ਧੁੰਮਾਂ ਥਾਂ ਥਾਂ ਪੈ ਗਈਆਂ। ਜੇ ਸੁਚੱਜੇ ਰਾਜ ਅਧਿਕਾਰੀਆਂ ਅਤੇ ਧਾਰਮਿਕ ਜਥੇਬੰਦੀਆਂ ਦਾ ਆਪਸ ਵਿਚ ਨਿਰ-ਇੱਛਤ ਤਾਲ-ਮੇਲ ਬਣਿਆ ਰਿਹਾ ਤਾਂ ਕਈ ਸਮਾਜਿਕ ਬਦੀਆਂ ਨੂੰ ਬੰਨ੍ਹਾ ਲਗ ਜਾਵੇਗਾ

ਅਤੇ ਆਉਣ ਵਾਲੇ ਜੁਗ ਵਿਚ ਲੋਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਰਗ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਮਾਰਗ ਚਿੰਨ੍ਹਾਂ ਤੋਂ ਜੀਵਨ ਦੀ ਸਹੀ ਸੇਧ ਲੈ ਕੇ ਅਜੋਕੇ ਕਾਰਨਾਮਿਆਂ ਦੇ ਸਦਾ ਹੀ ਸੋਹਿਲੇ ਗਾਂਦੇ ਰਹਿਣਗੇ।

ਇਸ ਵੇਲੇ ਕੀਰਤਨ ਕੇਂਦਰ ਤਾਂ ਅਨੇਕਾਂ ਹਨ ਪਰ ਸੰਜੀਦਾ ਸਿੱਖ ਇਸ ਵਿਚਾਰ ਨਾਲ ਸਹਿਮਤ ਹੋਣਗੇ ਕਿ ਕੀਰਤਨ ਦੇ ਸਿਖਲਾਈ ਕੇਂਦਰਾਂ ਦੀ ਬੜੀ ਘਾਟ ਹੈ। ਜਦੋਂ ਤਕ ਗੁਰੂ ਆਸ਼ੇ ਅਨੁਸਾਰ ਸਿੱਖੀ ਜੀਵਨ ਦੇ ਦਾਇਰੇ ਅੰਦਰ ਰਖਣ ਵਾਲੇ ਕੀਰਤਨ ਲਈ ਸਿਖਲਾਈ ਕੇਂਦਰ ਨਹੀਂ ਖੋਲ੍ਹੇ ਜਾਂਦੇ, ਓਦੋਂ ਤਕ ਵੱਖ ਵੱਖ ਜਥੇਬੰਦੀਆਂ ਵਲੋਂ ਕੀਰਤਨ ਦਰਬਾਰ ਰਚਾ ਕੇ ਫੋਕੀ ਵਾਹ ਵਾਹ ਖੱਟਣ ਤੋਂ ਸਿਵਾਇ ਹੋਰ ਕੁਝ ਨਹੀਂ। ਇਸ ਲਈ ਕੀਰਤਨ ਕੇਂਦਰਾਂ ਦੇ ਨਾਲ ਨਾਲ ਕੀਰਤਨ ਸਿਖਲਾਈ ਅਤੇ ਗੁਰਬਾਣੀ ਵੀਚਾਰ ਕੇਂਦਰ ਖੋਹਲਣ ਵਲ ਵੀ ਉਚੇਚਾ ਧਿਆਨ ਦੇਣ ਦੀ ਤੀਬਰ ਲੋੜ ਹੈ। ਅਜਿਹੇ ਕੇਂਦਰ ਕੇਵਲ ਪੰਜਾਬ ਵਿੱਚ ਹੀ ਨਹੀਂ ਸਗੋਂ ਭਾਰਤ ਦੇ ਪ੍ਰਸਿਧ ਸ਼ਹਿਰਾਂ ਅਤੇ ਪ੍ਰਦੇਸ਼ਾਂ ਵਿੱਚ ਖੋਲ੍ਹੇ ਜਾਣ। ਇਸ ਤਰ੍ਹਾਂ ਦਾ ਜਤਨ ਤੇ ਪ੍ਰੋਗਰਾਮ "ਵਧੀ ਵੇਲ ਬਹੁ ਪੀੜੀ ਚਾਲੀ॥ ਧਰਮ ਕਲਾ ਹਰਿ ਬੰਧਿ ਬਹਾਲੀ" ਵਾਲੀ ਸ਼ਕਤੀਸ਼ਾਲੀ ਸੋਚ ਨੂੰ ਚਾਰ ਚੰਨ ਲਗ ਜਾਣਗੇ।



# ਕੀਰਤਨ ਹਜ਼ੂਰੀ

ਹਾਜ਼ਰੀ ਅਤੇ ਹਜ਼ੂਰੀ ਦੋਵੇਂ ਮਿਲਦੇ-ਜੁਲਦੇ ਪਦ ਹਨ, ਜਿਨ੍ਹਾਂ ਦੀ ਵਿਲਖਣਤਾ ਨੂੰ ਸਾਧਾਰਨ ਮਨੁੱਖ ਸਮਝਣ ਦਾ ਘੱਟ ਹੀ ਜਤਨ ਕਰਦੇ ਹਨ। ਕਈ ਵਾਰੀ ਹਾਜ਼ਰ ਹੁੰਦੇ ਹੋਏ ਵੀ ਮਨੁੱਖੀ-ਮਨ ਹਾਜ਼ਰ ਨਹੀਂ ਹੁੰਦਾ, ਪਰ ਕਈ ਵਾਰ ਗ਼ੈਰ-ਹਾਜ਼ਰ ਹੁੰਦੇ ਹੋਏ ਵੀ ਮਨ ਦੀ ਹਾਜ਼ਰੀ ਲਗ ਜਾਂਦੀ ਹੈ। ਇਸ ਤਰ੍ਹਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਹਾਜ਼ਰੀ, ਹਜ਼ੂਰੀ ਵਿਚ ਪਹੁੰਚਾਉਣ ਦਾ ਇਕ ਵੱਡਾ ਸਾਧਨ ਹੈ, ਪਰ ਨਿਰੀ ਹਾਜ਼ਰੀ, ਹਜ਼ੂਰੀ ਦੀ ਪ੍ਰਤੀਕ ਨਹੀਂ। ਇਸੇ ਤਰ੍ਹਾਂ ਮੂੰਹੋਂ ਆਖੀ ਜਾਣਾ ਕਿ 'ਵਾਹਿਗੁਰੂ ਜੀ ਬੜੇ ਨੇੜੇ ਹਨ' ਪਰ ਨੇੜਤਾ ਨੂੰ ਦਿਲੋਂ ਅਨੁਭਵ ਨਾ ਕਰਨਾ, ਇਹ ਇਕ ਹਾਸੋ ਹੀਣੀ ਜਿਹੀ ਨੇੜਤਾ ਅਥਵਾ ਹਜ਼ੂਰੀ ਦੀ ਲਖਾਇਕ ਹੈ। ਸੋ, ਕਹਿਣੀ ਤੇ ਕਰਣੀ ਵਿਚ ਬਹੁਤ ਫ਼ਰਕ ਹੁੰਦਾ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਬੜੇ ਸੁੰਦਰ ਪਰਮਾਣ ਦੇ ਕੇ ਇਸ ਸਚਾਈ ਨੂੰ ਇਉਂ ਪਗਟ ਕੀਤਾ ਹੈ:-

**ਖਾਂਡ ਖਾਂਡ ਕਹੈ, ਜਿਹਬਾ ਨ ਸ੍ਵਾਦ ਮੀਠੋ ਆਵੈ,**
**ਅਗਨਿ ਅਗਨਿ ਕਹੈ, ਸੀਤ ਨ ਬਿਨਾਸ ਹੈ।**
**ਬੈਦ ਬੈਦ ਕਹੈ, ਰੋਗ ਮਿਟਤ ਨ ਕਾਹੂ ਕੋ,**
**ਦਰਬ ਦਰਬ ਕਹੈ, ਕੋਊ ਦਰਬਹਿ ਨ ਬਿਲਾਸ ਹੈ।**
**ਚੰਦਨ ਚੰਦਨ ਕਹਤ, ਪ੍ਰਗਟੈ ਨ ਸੁਬਾਸ ਬਾਸੁ,**
**ਚੰਦੂ ਚੰਦੂ ਕਹੈ, ਉਜਿਆਰੋ ਨ ਪ੍ਰਗਾਸ ਹੈ।**
**ਤੈਸੇ ਗਿਆਨ ਗੋਸਟਿ ਕਹਤ ਨ ਰਹਤ ਪਾਵੈ,**
**ਕਰਨੀ ਪ੍ਰਧਾਨ ਭਾਨੁ ਉਦਤਿ ਅਕਾਸ ਹੈ।[ਕਬਿੱਤ ਨੰ:੪੩੭**

ਨਿਰੀਆਂ ਜ਼ਬਾਨੀ ਗੱਲਾਂ ਨਾਲ ਕੁਝ ਨਹੀਂ ਬਣਦਾ, ਪ੍ਰੇਮਾ- ਭਗਤੀ ਨਾਲ ਹੀ ਅੰਤਸ਼ਕਰਣ ਰੂਪੀ ਅਕਾਸ਼ ਵਿਚ ਗੁਰੂ ਦਾ ਗਿਆਨ ਰੂਪੀ ਸੂਰਜ ਚੜ੍ਹਦਾ ਹੈ। ਕੀਰਤਨ ਸਮੇਂ ਵਾਹਿਗੁਰੂ ਦੀ ਹੋਂਦ ਨੂੰ ਨਿਰੰਤਰ ਟਿਕਾਈ ਰਖਣਾ ਹੀ ਹਜ਼ੂਰੀ ਦੀ ਨਿਸ਼ਾਨੀ ਹੁੰਦੀ ਹੈ। ਮਨ ਤੇ ਚਿਤ-ਬ੍ਰਿਤੀ ਦੀ ਇਕਾਗਰਤਾ ਹਜ਼ੂਰੀ ਨੂੰ ਦ੍ਰਿੜ੍ਹ ਕਰਾਉਣ ਵਿਚ ਸਹਾਇਕ

ਹੁੰਦੀ ਹੈ। ਵਸਲ ਵਿਚ ਵਸਣ ਵਾਲੇ ਮਹਾਪੁਰਖ ਨਾਮ-ਰਸੀਏ, ਕੀਰਤਨ ਵਿਚ ਹੀ ਪ੍ਰਭੂ ਹਜ਼ੂਰੀ ਦਾ ਨਿੱਘ ਮਾਣਦੇ ਹਨ ਜਦੋਂ ਕਿ ਆਮ ਜਗਿਆਸੂ ਜਗਤ-ਚਾਲ ਅਨੁਸਾਰ ਦੇਖਾ-ਦੇਖੀ ਵਾਲੇ ਕਰਮ ਹੀ ਕਮਾਉਣ ਵਿਚ ਮਸਤ ਰਹਿੰਦੇ ਹਨ।

ਕੀਰਤਨ ਦਾ ਰੂਪ ਤੇ ਸੰਗੀਤ ਗੁਰਬਾਣੀ ਦੇ ਮੇਲ ਤੋਂ ਹੀ ਪ੍ਰਗਟ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਰਬੀ-ਕੀਰਤਨ ਦਾ ਭੰਡਾਰ ਹਨ। ਹਜ਼ੂਰੀ ਦਾ ਕੀਰਤਨ ਕਰਨ ਤੇ ਸੁਣਨ ਦੀ ਪੂਰਨ ਸਿਖਿਆ ਇਨ੍ਹਾਂ ਤੋਂ ਬਾਹਰ ਹੋਰ ਕਿਸੇ ਸੰਗੀਤਕਾਰ ਪਾਸੋਂ ਨਹੀਂ ਮਿਲ ਸਕਦੀ। ਕੀਰਤਨ ਗੁਰਸਿਖਾਂ ਦਾ ਜੀਵਨ-ਆਧਾਰ ਹੈ। ਸਿੱਖ-ਇਤਿਹਾਸ ਵਿਚ ਇਸ ਗਲ ਦੀ ਗਵਾਹੀ ਮਿਲਦੀ ਹੈ ਕਿ ਜਿਸ ਨੇ ਵੀ ਗੁਰੂ ਬਾਬਾ ਜੀ ਦੀ ਹਜ਼ੂਰੀ ਵਿਚ ਬੈਠ ਕੇ ਆਪ ਜੀ ਦੇ ਪਵਿਤਰ ਮੁਖਾਰਬਿੰਦ ਤੋਂ ਕੀਰਤਨ ਸ੍ਰਵਨ ਕੀਤਾ, ਉਸ ਦਾ ਪਾਰ-ਉਤਾਰਾ ਹੋ ਗਿਆ। ਕੌਡਾ, ਦੈਂਤ ਤੋਂ ਦੇਵ ਬਣ ਗਿਆ, ਕੌੜੇ ਰੀਠਿਆਂ ਨੇ ਆਪਣੀ ਕੁੜੱਤਣ ਛੱਡ ਦਿਤੀ, ਸੱਪ ਨੂੰ ਡੰਗ ਮਾਰ ਕੇ ਡਸਣਾ ਭੁੱਲ ਗਿਆ, ਸੱਜਣ ਠੱਗ, ਸੱਚੀ-ਮੁਚੀ ਦਾ ਸੱਜਣ ਬਣ ਗਿਆ ਅਤੇ ਕੀਰਤਨ ਸੁਣਨ ਨਾਲ ਉਸ ਦਾ ਮਨ ਮੋਮ ਹੋ ਗਿਆ। ਇਹ ਸਭ ਕੁਝ ਕੀਰਤਨ-ਕਲਾ ਸੀ, ਜਿਸ ਦੀ ਯਾਦ, ਰਹਿੰਦੀ ਦੁਨੀਆਂ ਤੱਕ ਕਾਇਮ ਰਹੇਗੀ। ਗੱਲ ਕੀ, ਜਿਸ ਨੇ ਵੀ ਸਾਈਂ ਦੀ ਹਜ਼ੂਰੀ ਵਿਚ ਜੁੜ ਕੇ ਕੀਰਤਨ ਗਾਇਆ ਤੇ ਸੁਣਿਆ, ਉਸ ਨੇ ਆਤਮਿਕ ਅਡੋਲਤਾ ਪ੍ਰਾਪਤ ਕਰ ਲਈ। ਉਸ ਦੀ ਦੁਰਮਤਿ ਨਾਸ਼ ਹੋ ਗਈ, ਸੁਮੱਤਿ ਪ੍ਰਕਾਸ਼ ਹੋ ਗਈ। ਗੁਰਬਾਣੀ ਇਹ ਭਰੋਸਾ ਦਿਵਾਉਂਦੀ ਹੈ ਕਿ:-

**ਜੋ ਜੋ ਕਥੈ ਸੁਨੈ ਹਰਿ ਕੀਰਤਨੁ, ਤਾ ਕੀ ਦੁਰਮਤਿ ਨਾਸ॥**
**ਸਗਲ ਮਨੋਰਥ ਪਾਵੈ ਨਾਨਕ, ਪੂਰਨ ਹੋਵੈ ਆਸ ॥**

**[ਪੰਨਾ ੧੩੦੦**

ਆਸਾ ਪੂਰਨ ਕਰਨ ਵਾਲਾ ਇਹ ਕੀਰਤਨ ਇਕ ਅਨੂਠਾ ਵਿਸਮਾਦਿਕ ਰੱਸ ਪੈਦਾ ਕਰਦਾ ਹੈ ਜਿਸ ਨਾਲ ਚੰਚਲ ਮਨ ਕਾਬੂ ਵਿਚ ਆ ਜਾਂਦਾ ਹੈ, ਰਾਗ ਅਤੇ ਸੁਰ ਇਕ ਪਾਸੇ ਰਹਿ ਜਾਂਦੇ ਹਨ। ਗੁਰਦੇਵ ਜੀ ਦਾ ਫੁਰਮਾਨ ਹੈ:-

**ਸਹਜ ਸਿਫਤਿ ਭਗਤਿ ਤਤੁ ਗਿਆਨਾ॥**
**ਸਦਾ ਅਨੰਦੁ ਨਿਹਚਲੁ ਸਚੁ ਥਾਨਾ ॥**
**ਤਹਾ ਸੰਗਤਿ ਸਾਧ ਗੁਣ ਰਸੈ ॥**

ਅਨਭਉ ਨਗਰੁ ਤਹਾ ਸਦ ਵਸੈ ॥
ਤਹ ਭਉ ਭਰਮਾ ਸੋਗੁ ਨ ਚਿੰਤਾ ॥
ਆਵਣੁ ਜਾਵਣੁ ਮਿਰਤੁ ਨ ਹੋਤਾ ॥
ਤਹ ਸਦਾ ਅਨੰਦ ਅਨਹਤ ਆਖਾਰੇ ॥
ਭਗਤ ਵਸਹਿ ਕੀਰਤਨ ਆਧਾਰੇ ॥ [ਪੰਨਾ ੨੩੭

ਰਾਗ ਕੁਝ ਸਮੇਂ ਲਈ ਵਿਸਮਾਦ ਪੈਦਾ ਕਰਦਾ ਹੈ, ਪਰ ਆਤਮ-ਰਸ ਅਜਿਹੇ ਵਿਸਮਾਦ ਤੋਂ ਬਹੁਤ ਉੱਚਾ ਹੈ; ਕਿਉਂਕਿ ਉਹ ਸਿੱਧਾ ਪ੍ਰੀਤਮ ਦੇ ਦੇਸ਼ ਵਿਚ ਲੈ ਜਾਂਦਾ ਹੈ। ਇਕ-ਰੱਸ ਕੀਰਤਨ ਵਾਹਿਗੁਰੂ ਜੀ ਦੀ ਸਿਫ਼ਤ-ਸਾਲਾਹ ਦਾ ਤੱਤ-ਗਿਆਨ ਹੈ। ਗੁਰੂ ਬਾਬਾ ਜੀ ਨੇ ਜਿਸ ਕੀਰਤਨ ਲਹਿਰ ਨੂੰ ਚਲਾਇਆ ਉਸ ਦਾ ਮੁੱਖ ਪ੍ਰਯੋਜਨ ਵਿਛੁੜੀਆਂ ਰੂਹਾਂ ਨੂੰ ਸਾਈਂ ਨਾਲ ਜੋੜਨਾ ਹੈ। ਗੁਰਬਾਣੀ ਦੇ ਕੀਰਤਨ ਨਾਲ ਇਕ-ਸੁਰ ਹੋਇਆ ਮਨ ਹੀ ਦ੍ਰਵਦਾ ਹੈ ਅਤੇ ਸਾਈਂ ਦੀ ਹਜ਼ੂਰੀ ਵਿਚ ਜੁੜਦਾ ਹੈ। ਗੁਰਸਿਖਾਂ ਨੂੰ ਗੁਰੂ ਦੀ ਕਿਰਪਾ ਨਾਲ ਇਹ ਸੋਝੀ ਹੁੰਦੀ ਹੈ, ਤਾਂ ਹੀ ਉਹ ਵਿਗਸ ਵਿਗਸ ਕੇ ਆਪਣੇ ਸਾਈਂ ਦੇ ਗੁਣ ਗਾਉਂਦੇ ਹਨ। ਪੰਚਮ ਪਾਤਸ਼ਾਹ ਜੀ ਨੇ ਅਸਲੀਅਤ ਨੂੰ ਇਉਂ ਵਰਨਿਆ ਹੈ:-

ਆਤਮਰਾਮੁ ਸਰਬ ਮਹਿ ਪੇਖੁ ॥
ਪੂਰਨ ਪੂਰਿ ਰਹਿਆ ਪ੍ਰਭ ਏਕੁ ॥
ਰਤਨੁ ਅਮੋਲੁ ਰਿਦੇ ਮਹਿ ਜਾਨੁ ॥
ਅਪਨੀ ਵਸਤੁ ਤੂ ਆਪਿ ਪਛਾਨੁ ॥੧॥
ਪੀ ਅੰਮ੍ਰਿਤੁ ਸੰਤਨ ਪਰਸਾਦਿ॥
ਵਡੇ ਭਾਗ ਹੋਵਹਿ ਤਉ ਪਾਈਐ;
ਬਿਨੁ ਜਿਹਵਾ ਕਿਆ ਜਾਣੈ ਸੁਆਦੁ ॥੧॥ ਰਹਾਉ॥
ਅਠ ਦਸ ਬੇਦ ਸੁਨੇ ਕਹ ਡੋਰਾ॥
ਕੋਟਿ ਪ੍ਰਗਾਸ, ਨ ਦਿਸੈ ਅੰਧੇਰਾ॥
ਪਸੂ ਪਰੀਤਿ ਘਾਸ ਸੰਗਿ ਰਚੈ,
ਜਿਸੁ ਨਹੀ ਬੁਝਾਵੈ, ਸੋ ਕਿਤੁ ਬਿਧਿ ਬੁਝੈ ॥੨॥
ਜਾਨਣਹਾਰੁ ਰਹਿਆ ਪ੍ਰਭੁ ਜਾਨਿ॥
ਓਤਿ ਪੋਤਿ ਭਗਤਨ ਸੰਗਾਨਿ॥
ਬਿਗਸਿ ਬਿਗਸਿ ਅਪੁਨਾ ਪ੍ਰਭੁ ਗਾਵਹਿ ॥
ਨਾਨਕ, ਤਿਨ ਜਮ ਨੇੜਿ ਨ ਆਵਹਿ ॥੩॥ [ਪੰਨਾ ੯੯੨

ਇਸ ਆਤਮਿਕ ਖੇੜੇ ਨੂੰ ਪ੍ਰਭੂ ਦੇ ਭਗਤ ਹੀ ਜਾਣਦੇ ਤੇ ਮਾਣਦੇ ਹਨ। ਉਹ ਬੁੱਧੀ-ਮੰਡਲ ਵਿਚ ਪੈ ਕੇ ਨਿਜੀ ਵਿਆਖਿਆ ਜਾਂ ਚਮਤਕਾਰ ਨਹੀਂ ਵਿਖਾਉਂਦੇ, ਕਿਉਂਕਿ ਕੀਰਤਨ-ਸਮਾਧੀ ਬੁੱਧੀ-ਮੰਡਲਾਂ ਦੀ ਉਡਾਰੀ ਤੋਂ ਉਪਰ ਆਤਮ-ਮੰਡਲ ਵਿਚ ਲੈ ਜਾਂਦੀ ਹੈ। ਗੁਰਬਾਣੀ ਦੀ ਟਕਸਾਲ ਵਿਚ ਘੜੀ ਹੋਈ ਸੁਰਤਿ, ਮਤਿ ਅਤੇ ਬੁਧਿ ਅਕਲੀ ਵਿਚਾਰਾਂ ਦਾ ਅਭਾਵ ਕਰ ਕੇ ਮਸਤੀ ਦੇ ਮੰਡਲ ਵਿਚ ਜਾ ਟਿਕਾਉਂਦੀ ਹੈ। 'ਮੇਰੇ ਲਾਲਨ ਕੀ ਸੋਭਾ' ਗਾਉਣ-ਹਾਰਿਆਂ ਦੀ ਸੂਚੀ 'ਸੋ ਦਰੁ' ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਬਣਾਈ ਹੈ, ਅਤੇ ਇਸ ਬਾਰੇ ਪੂਰਾ ਅਨੁਮਾਨ ਲਾਉਣ ਵਿੱਚ ਵੀ ਆਪਣੀ ਅਸਮਰਥਾ ਪ੍ਰਗਟਾਈ ਹੈ:-

**ਹੋਰਿ ਕੇਤੇ ਤੁਧਨੋ ਗਾਵਨਿ, ਸੇ ਮੈ ਚਿਤਿ ਨ ਆਵਨਿ,**
**ਨਾਨਕੁ ਕਿਆ ਬੀਚਾਰੇ ॥** **[ਪੰਨਾ ੯**

ਸਾਹਿਬ ਦੀ ਹਜ਼ੂਰੀ ਵਿਚ ਰਹਿਣ ਵਾਲਾ ਮਨੁੱਖ ਕਦੇ ਵੀ ਕਿਸੇ ਦੁਨਿਆਵੀ ਧਨਾਢ ਜਾਂ ਛੱਤਰਧਾਰੀ ਦੀ ਪਰਵਾਹ ਨਹੀਂ ਕਰਦਾ, ਕਿਉਂਕਿ ਉਸ ਦੀ ਟੇਕ 'ਬੇਮੁਹਤਾਜਾ ਬੇਪਰਵਾਹੁ' ਪਾਤਿਸ਼ਾਹ ਤੇ ਹੀ ਹੁੰਦੀ ਹੈ। ਉਹ 'ਸਿਰਿ ਸਾਹਾ ਦੇ ਸਾਹੁ' ਨੂੰ ਛੱਡ ਕੇ ਬੰਦੇ ਦਾ ਬੰਦਾ ਨਹੀਂ ਬਣਦਾ ਅਤੇ ਨਾ ਹੀ ਉਸ ਨੂੰ ਸਲਾਮ ਕਰਦਾ ਹੈ, ਕਿਉਂਕਿ ਉਹ ਸਾਈਂ ਦਾ ਬੰਦਾ ਬਣ ਕੇ ਸਾਹਿਬ ਦੀ ਹਜ਼ੂਰੀ ਵਿਚ ਰਹਿੰਦਾ ਹੈ:-

**ਜਾ ਕਉ ਮਹਲੁ ਹਜੂਰਿ, ਦੂਜੇ ਨਿਵੈ ਕਿਸੁ ॥**
**ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ ॥**
**ਛੁਟੈ ਤਾ ਕੈ ਬੋਲਿ, ਸਾਹਿਬ ਨਦਰਿ ਜਿਸੁ ॥** **[ਪੰਨਾ ੭੨੯**

ਜਿਹੜਾ ਮਨੁੱਖ 'ਨਾਨਕ, ਨਦਰੀ ਨਦਰਿ ਨਿਹਾਲ' ਨਹੀਂ ਹੋਇਆ ਉਹ ਮਾਲਕ ਦਾ ਮਹਿਲ ਛੱਡ ਕੇ ਮਾਇਆ ਦੇ ਮਹਿਲ ਵਿਚ ਘੁੰਮਦਾ ਫਿਰਦਾ ਹੈ। ਇਸੇ ਕਾਰਨ ਇਹ 'ਆਭਾ ਅਭੰਗ' ਵਾਲੇ ਅਰੂਪ ਸਰੂਪ ਨੂੰ ਨਹੀਂ ਪਰਸ ਸਕਦਾ। ਮਨ ਦਾ ਅਸਲੀ ਸੁਭਾਉ ਰੱਸ ਨੂੰ ਪਿਆਰ ਕਰਨਾ ਹੁੰਦਾ ਹੈ, ਪਰ ਰੱਸ ਵਿਚ ਕਈ ਵਾਰੀ ਅਚਾਨਕ ਕੁ-ਰੱਸ ਵੀ ਆ ਵੜਦਾ ਹੈ। ਕੁ-ਰੱਸ ਉਸ ਸਮੇਂ ਆਉਂਦਾ ਹੈ ਜਦੋਂ ਮਨ ਸਾਈਂ ਦੀ ਹਜ਼ੂਰੀ ਤੋਂ ਦੂਰ ਹੁੰਦਾ ਹੈ। ਇਸ ਵਿਚ ਸੰਦੇਹ ਨਹੀਂ ਕਿ ਚੰਗਾ ਸਾਜ਼ ਤੇ ਚੰਗੀ ਆਵਾਜ਼ ਮਨ ਨੂੰ ਮੋਹ ਲੈਂਦੇ ਹਨ, ਪਰ ਇਨ੍ਹਾਂ ਦਾ ਲਾਭ ਤਾਂ ਹੀ ਹੁੰਦਾ ਹੈ ਜੇ ਰਬੀ ਬਾਣੀ ਦੇ ਕੀਰਤਨ ਦੁਆਰਾ ਜੀਵਾਤਮਾ ਨੂੰ ਸਾਈਂ ਦੀ ਹਜ਼ੂਰੀ ਵਿਚ ਜੋੜ ਦੇਣ। ਫਿਰ ਇਸ ਤੋਂ ਸੁਖੈਨ ਜੀਵਨ ਮੁਕਤੀ ਦਾ ਕੋਈ ਹੋਰ

ਮਾਰਗ ਨਹੀਂ ਦਿਸੇਗਾ, ਜਿਸ ਤੇ ਚਲ ਕੇ ਆਤਮਾ ਤੇ ਪਰਮਾਤਮਾ ਦਾ ਦਾ ਮੇਲ ਹੋ ਸਕਦਾ ਹੋਵੇ। ਦੂਜੇ ਪਾਸੇ ਜੇ ਨਿਰਾ ਰਾਗ ਦਾ ਰੱਸ ਮਾਲਕ ਦੀ ਹਜ਼ੂਰੀ ਤੋਂ ਨਿਖੇੜ ਕੇ ਮਨ ਨੂੰ ਬਿਖੇ-ਰੱਸ ਵੱਲ ਧਕੇਲ ਦੇਵੇ ਤਾਂ ਇਸ ਤੋਂ ਵੱਧ ਹੋਰ ਕੋਈ ਧੋਖਾ ਨਹੀਂ ਹੋਵੇਗਾ, ਜਿਸ ਨਾਲ ਮਨ ਸਦਾ ਗੰਦੇ-ਮੰਦੇ ਖ਼ਿਆਲਾ ਵਿੱਚ ਹੀ ਪਰਵਿਰਤ ਹੋਣ ਦਾ ਆਦੀ ਬਣ ਜਾਏਗਾ:-

**ਰਤੇ ਰੰਗਿ ਪਾਰਬ੍ਰਹਮ ਕੈ, ਮਨ ਤਨੁ ਅਤਿ ਗੁਲਾਲੁ ॥**
**ਨਾਨਕ, ਵਿਣੁ ਨਾਵੈ ਆਲੂਦਿਆ, ਜਿਤੀ ਹੋਰੁ ਖਿਆਲੁ॥**

**[ਪੰਨਾ ੧੦੯੭**

ਭਾਵੇਂ ਅਜੋਕੇ ਪ੍ਰਸਿਧ ਰਾਗੀ-ਜੱਥੇ ਆਪਣੇ ਵਾਜਿਆਂ ਤੇ ਮੋਟੇ ਅੱਖਰਾਂ ਵਿਚ 'ਹਜ਼ੂਰੀ ਰਾਗੀ' ਸ਼ਬਦਾਂ ਦੀ ਵਰਤੋਂ ਕਰਕੇ ਆਪਣੇ ਨਾਮ ਦੀ ਸ਼ੋਭਾ ਖੱਟਣ ਦਾ ਜਤਨ ਕਰਦੇ ਹਨ, ਪਰ ਅਜਿਹਾ ਸੰਕਲਪ ਛੇਤੀ ਹੀ ਵਿਕਲਪ ਦਾ ਰੂਪ ਧਾਰਨ ਕਰ ਜਾਂਦਾ ਹੈ। ਹਾਂ, ਜਿਹੜਾ ਰਾਗੀ, ਆਪਣੇ ਮਨ ਨੂੰ ਇਕ-ਸੁਰ ਕਰਕੇ ਸਰੋਤਿਆਂ ਨੂੰ ਗੁਰਬਾਣੀ ਦੇ ਕੀਰਤਨ ਦੁਆਰਾ ਸਾਈਂ ਨਾਲ ਅਭੇਦ ਕਰ ਦਿੰਦਾ ਹੋਵੇ, ਉਹ ਧੰਨਤਾ ਯੋਗ ਹੈ। ਜਿਸ ਦੇ ਹਿਰਦੇ ਵਿਚੋਂ ਬ੍ਰਿਹੋਂ ਭਰੀ ਗੁਰਬਾਣੀ ਦੀ ਹੇਕ ਨਿਕਲ ਕੇ ਸਰੋਤਿਆਂ ਦਾ ਸੀਨਾ ਵਿੰਨ੍ਹਦੀ ਹੋਵੇ, ਉਹ ਸਹੀ ਅਰਥਾਂ ਵਿਚ ਕੀਰਤਨ ਦੀ ਚੁੰਬਕ-ਸ਼ਕਤੀ ਨੂੰ ਅਨੁਭਵ ਕਰਾਉਂਦਾ ਹੈ। ਪਰ ਜਿਸ ਮਨੁੱਖ ਦਾ ਮਨ ਮਾਇਆ ਦੇ ਮੋਹ ਨਾਲ ਮਨੂਰ ਹੋਇਆ ਹੋਵੇ ਉਹ ਉਪਰੋਂ ਕੂੜੀ ਕੂੜੀ ਅੱਖੀਂ ਮੀਟ ਕੇ ਗਾ ਰਿਹਾ ਹੋਵੇ, ਉਸ ਨੂੰ 'ਹਜ਼ੂਰੀ ਰਾਗੀ' ਵਾਲਾ ਲੇਬਲ ਲਾਉਣਾ ਸ਼ੋਭਾ ਨਹੀਂ ਦਿੰਦਾ, ਕਿਉਂਕਿ ਇਹ ਬਹੁਤ ਘਾਟੇ ਵਾਲਾ ਸੌਦਾ ਹੈ। ਸੱਚ ਪੁੱਛੋ ਤਾਂ ਇਹ ਲੇਬਲ ਇਕ ਪ੍ਰਕਾਰ ਦੀ ਅਜਿਹੀ ਉਪਾਧੀ ਹੈ, ਜੋ ਮਾਣ ਨੂੰ ਮਰਨ ਹੀ ਨਹੀਂ ਦਿੰਦੀ। ਸਰੀਰ ਦਾ ਸਾਰਾ ਤਾਣ ਲਾ ਕੇ ਤਾਨਾ ਕੱਢਣੀਆਂ, ਸ਼ਬਦਾਂ ਨੂੰ ਘੋਟਾ ਲਾ ਕੇ ਪਰਮਾਣ ਦੇਣੇ, ਇਹ ਸਭ ਕੁਝ ਵਿਖਾਵੇ ਦੀ ਨਿਸ਼ਾਨੀ ਹੈ। ਰਸਕ ਬੈਰਾਗੀ ਕੀਰਤਨੀਏ ਵਿਆਖਿਆ ਦੇ ਵਹਿਣ ਵਿਚ ਨਹੀਂ ਰੁੜ੍ਹਦੇ, ਉਨ੍ਹਾਂ ਦੀ ਸੁਰਤਿ ਪਰਮਾਣ ਲਭਣ ਲਈ ਨਹੀਂ ਜਾਂਦੀ, ਸੁਤੇ ਹੀ ਉਨ੍ਹਾਂ ਦੀ ਰਸਨਾ ਤੇ ਬਾਣੀ ਆਈ ਜਾਂਦੀ ਹੈ। ਇਹ ਠੀਕ ਹੈ ਕਿ ਰਾਗ ਦਾ ਪ੍ਰਭਾਵ ਮਨ ਨੂੰ ਇਕਾਗਰ ਕਰਨ ਵਿਚ ਸਹਾਈ ਹੁੰਦਾ ਹੈ, ਪਰ ਨਿਰੇ ਰਾਗ ਨਾਲ 'ਅਨਹਦ ਸ਼ਬਦ' ਹਿਰਦੇ ਅੰਦਰ ਨਹੀਂ ਵੜਦਾ, ਇਹ ਬਰਕਤ ਕੇਵਲ ਪ੍ਰਭੂ ਦੇ ਨਿਰੰਤਰ ਸਿਮਰਨ ਵਿਚ ਹੀ ਹੈ:-

**ਪ੍ਰਭ ਕੈ ਸਿਮਰਨਿ, ਅਨਹਦ ਝੁਨਕਾਰ ॥**

**ਸੁਖੁ ਪ੍ਰਭ ਸਿਮਰਨ ਕਾ, ਅੰਤੁ ਨ ਪਾਰ ॥ [ਪੰਨਾ ੨੬੩**

ਅਜਿਹਾ ਕੀਰਤਨ ਕੇਵਲ ਕੰਨਾਂ ਦੇ ਸ੍ਰਵਣ ਦਾ ਵਿਸ਼ਾ ਨਹੀਂ ਸਗੋਂ ਗੁਰਬਾਣੀ ਨਾਲ ਪਰਸਣ ਦਾ ਸੁਹਜ-ਸੁਆਦ ਹੈ। ਜਦੋਂ ਸੁਰਤਿ ਸਰੀਰ ਤੋਂ ਉਤੇ ਉਠ ਜਾਏ ਤਾਂ ਸਹਿਜ-ਮੰਡਲ ਵਿਚ 'ਹਜ਼ੂਰੀ' ਅਨੁਭਵ ਹੁੰਦੀ ਹੈ। ਕਲਾ ਰਾਗ ਮਨ ਵਿਚ ਵਲਵਲਾ ਪੈਦਾ ਕਰ ਸਕਦਾ ਹੈ; ਧੁਨੀ ਮਨ ਦੇ ਧਿਆਨ ਨੂੰ ਆਪਣੇ ਵੱਲ ਖਿਚ ਸਕਦੀ ਹੈ, ਪਰ ਜਦੋਂ ਤੱਕ ਇਨ੍ਹਾਂ ਦਾ ਗੁਰਬਾਣੀ ਨਾਲ ਪੱਕਾ ਸੰਪਰਕ ਨਹੀਂ ਹੁੰਦਾ, ਓਦੋਂ ਤੱਕ ਅਨੰਦ-ਮਈ ਮੰਡਲ ਦਾ ਦਰਸ਼ਨ ਨਸੀਬ ਨਹੀਂ ਹੁੰਦਾ।

ਹਜ਼ੂਰੀ ਕਿਸੇ ਮਜਬੂਰੀ ਬੰਧਨ ਦਾ ਨਾਉਂ ਨਹੀਂ ਅਤੇ ਨਾ ਹੀ ਇਸ ਵਿੱਚ ਸੰਸਾਰਕ ਡਰਾਂ ਦਾ ਡੇਰਾ ਹੁੰਦਾ ਹੈ। ਜਿਹੜਾ ਕੀਰਤਨੀਆ ਜਾਂ ਸ੍ਰੋਤਾ ਦੁਨਿਆਵੀ ਡਰ ਤੋਂ ਨਸਦਾ ਹੈ ਇਉਂ ਜਾਣੋ ਕਿ ਉਹ ਅਜੇ ਰਬੀ-ਹਜ਼ੂਰੀ ਤੋਂ ਦੂਰ ਵਸਦਾ ਹੈ, ਕਿਉਂਕਿ ਹਜ਼ੂਰ ਫੁਰਮਾਉਂਦੇ ਹਨ:-

**ਡਰਿ ਡਰਿ ਮਰਤੇ ਜਬ ਜਾਨੀਐ ਦੂਰਿ ॥**
**ਡਰੁ ਚੂਕਾ ਦੇਖਿਆ ਭਰਪੂਰਿ ॥ [ਪੰਨਾ ੧੯੬**

ਸੋ, ਕੀਰਤਨ-ਹਜ਼ੂਰੀ ਹਰ ਪ੍ਰਕਾਰ ਦੇ ਡਰ ਤੇ ਕਾਬੂ ਪਾ ਕੇ ਨਵਾਂ ਜੀਵਨ ਪ੍ਰਦਾਨ ਕਰਦੀ ਹੈ। ਕੀਰਤਨ-ਪ੍ਰੀਤੀ ਇਕਾਗਰ ਚਿੱਤ ਦੀ ਪ੍ਰਤੀਤੀ ਹੈ। ਜੇ ਇਸ ਨੂੰ ਸਾਰੇ ਦੁੱਖਾਂ ਕਲੇਸ਼ਾਂ ਤੇ ਕਾਬੂ ਪਾਉਣ ਦੀ ਕੁੰਜੀ ਆਖਿਆ ਜਾਏ ਤਾਂ ਇਹ ਅਤਿ ਕਥਨੀ ਨਹੀਂ ਹੋਵੇਗੀ। ਹਰ ਪ੍ਰਕਾਰ ਦੀ ਬੱਦੀ, ਬੀਮਾਰੀ, ਕੀਰਤਨ-ਹਜ਼ੂਰੀ ਤੋਂ ਦੂਰ ਰਹਿੰਦੀ ਹੈ ਕਿਉਂਕਿ ਇਥੋਂ ਨਿਰੀ ਭਰੋਸੇ ਵਾਲੀ ਜੀਵਨ ਅਗਵਾਈ ਮਿਲਦੀ ਹੈ:-

**ਆਗਾਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ ॥**
**ਨਾਨਕ, ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ ॥**
**[ਪੰਨਾ ੧੦੯੬**

ਕੀਰਤਨ ਹਜ਼ੂਰੀ ਵਿੱਚ ਜਿਸ ਨੂੰ ਨਾਮ ਦਾ ਰੰਗ ਚੜ੍ਹਦਾ ਹੈ, ਉਹ ਮਾਇਆ ਦੀ ਮੰਗ ਨਹੀਂ ਕਰਦਾ। ਗੁਰਦੇਵ ਜੀ ਫੁਰਮਾਉਂਦੇ ਹਨ:-

**ਪ੍ਰਭ ਦੇਖਦਿਆ ਦੁਖ ਭੁਖ ਗਈ,**
**ਢਾਢੀ ਕਉ ਮੰਗਣੁ ਚਿਤਿ ਨ ਆਵੈ ॥ [ਪੰਨਾ ੧੦੯੭**

ਕੀਰਤਨ ਵਿਚ ਹਜ਼ੂਰੀ ਦੀ ਲਖਤਾ ਓਦੋਂ ਪ੍ਰਾਪਤ ਹੁੰਦੀ ਹੈ ਜਦੋਂ ਰਸਨਾ ਸ਼ਬਦ ਦੀ ਗਾਇਕ, ਹਿਰਦਾ ਸ਼ਬਦ ਦਾ ਗਾਹਕ ਤੇ ਸੁਰਤਿ ਸ਼ਬਦੋ ਦੀ ਚਾਹਕ ਬਣ ਗਈ ਹੋਵੇ। ਅਜਿਹੀ ਅਵਸਥਾ ਵਾਲਾ ਕੀਰਤਨੀਆ

ਦੁਨੀਆ ਦੇ ਮਨ-ਪਰਚਾਵੇ ਲਈ ਕੀਰਤਨ ਨਹੀਂ ਕਰਦਾ, ਉਹ ਆਪਣੇ ਸਤਿਗੁਰੂ ਨੂੰ ਸੁਗੰਧੀ ਭਰਪੂਰ ਸ਼ਬਦ-ਰੂਪ ਫੁਲ ਭੇਟਾ ਕਰਦਾ ਹੋਇਆ, ਮਿਹਰ ਦੀ ਨਦਰ ਦਾ ਪਾਤਰ ਬਣਨਾ ਲੋਚਦਾ ਹੈ। ਕੀਰਤਨ ਸਮੇਂ ਜੇ ਕੀਰਤਨੀਆ ਜਾਂ ਸਰੋਤਾ ਇਧਰ ਉਧਰ ਵੇਖੇ ਤਾਂ ਸੁਰਤਿ ਦੇ ਟਿਕਾਉ ਵਿਚ ਵਿਘਨ ਪੈਂਦਾ ਹੈ। ਹਜ਼ੂਰੀ ਬਾਰੇ ਭਾਈ ਸਾਹਿਬ ਰਾਮਕਿਸ਼ਨ ਜੀ ਸ਼ਾਹਪੁਰ (ਸਰਗੋਧੇ) ਵਾਲਿਆਂ ਦੀ ਇਕ ਹਡ-ਬੀਤੀ ਘਟਨਾ ਦਾ ਵਿਸ਼ੇਸ਼ ਕਰਕੇ ਇਥੇ ਵਰਣਨ ਕਰਨਾ ਯੋਗ ਹੈ:-

ਗੁਰੂ ਘਰ ਦੇ ਸ਼ਰਧਾਲੂ ਸਿੱਖ ਇਸ ਗਲ ਤੋਂ ਭਲੀ-ਭਾਂਤ ਜਾਣੂੰ ਹਨ ਕਿ ਪਹਿਲਾਂ ਪਹਿਲ ਰਾਗ ਵਿਦਿਆ ਰਬਾਬੀਆਂ ਕੋਲ ਸੀ ਅਤੇ ਗੁਰ-ਅਸਥਾਨਾਂ ਤੇ ਰਬਾਬੀ ਹੀ ਕੀਰਤਨ ਕਰਦੇ ਹੁੰਦੇ ਸਨ। ਉਹ ਬਾਣੀ ਨਾਲੋਂ ਰਾਗ-ਤਾਲ ਤੇ ਵਧੇਰੇ ਮਿਹਨਤ ਕਰਦੇ ਸਨ। ਜਦੋਂ ਲੋਕਾਂ ਦੀ ਰੁਚੀ ਰਾਗ-ਤਾਲ ਦੀ ਚੰਚਲਤਾਈ ਤੋਂ ਤੰਗ ਪੈ ਗਈ ਤਾਂ ਕੀਰਤਨ ਵਿਚ ਇਤਿਹਾਸਕ ਪ੍ਰਸੰਗਾਂ ਦੀ ਵਿਆਖਿਆ ਕਰਨ ਵਾਲੀ ਲੜੀ ਚਲ ਪਈ। ਇਸੇ ਤਰ੍ਹਾਂ ਭਾਈ ਸਾਹਿਬ ਰਾਮ ਕਿਸ਼ਨ ਜੀ, ਜੋ ਕੀਰਤਨ ਨਾਲ ਅਤੀ ਪਿਆਰ ਕਰਦੇ ਸਨ, ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੱਚੇ ਸੌਦੇ ਵਾਲੇ ਪ੍ਰਸੰਗ ਨਾਲ ਜੁੜ ਗਏ। ਰਬਾਬੀ ਜੱਥੇ ਨੇ ਜਦੋਂ ਉਕਤ ਪ੍ਰਸੰਗ ਆਰੰਭ ਕੀਤਾ ਤਾਂ ਭਾਈ ਸਾਹਿਬ ਜੀ ਸੁਰਤਿ ਦੇ ਟਿਕਾਉ ਨਾਲ ਹੀ ਗੁਰੂ ਨਾਨਕ ਦੇਵ ਜੀ ਦੀ ਹਜ਼ੂਰੀ ਵਿਚ ਜਾ ਅਪੜੇ। ਜਦੋਂ ਪ੍ਰਸੰਗ ਇਥੇ ਪਹੁੰਚਿਆ, 'ਕਿ ਪਿਤਾ ਕਾਲੂ ਨੇ ਗੁਰੂ ਬਾਬੇ ਜੀ ਦਾ ਸਾਰਾ ਹਾਲ-ਚਾਲ ਵੇਖਿਆ, ਆਪ ਜੀ ਨੇ ਰੁਪਏ ਸਾਧ-ਮੰਡਲੀ ਨੂੰ ਖੁਆ ਦਿਤੇ ਸਨ ਤਾਂ ਗੁੱਸੇ ਵਿਚ ਆ ਕੇ ਪਿਤਾ ਨੇ ਗੁਰੂ ਬਾਬਾ ਜੀ ਦੇ ਮੂੰਹ ਤੇ ਚਪੇੜਾਂ ਮਾਰੀਆਂ ਤਾਂ ਭਾਈ ਸਾਹਿਬ ਬੜੇ ਬਿਹਬਲ ਹੋ ਕੇ ਰਬਾਬੀਆਂ ਦੇ ਅਗੇ ਜਾ ਖੜੋਤੇ ਅਤੇ ਕੀਰਨੇ ਪਾਉਣ ਲਗ ਪਏ। ਬ੍ਰਿਹੋਂ-ਭਰੀ ਸ਼ਬਦਾਵਲੀ ਵਿਚ ਜੋ ਕੁਝ ਆਪ ਜੀ ਨੇ ਕਿਹਾ, ਉਹ ਭਾਈ ਸਾਹਿਬ ਵੀਰ ਸਿੰਘ ਜੀ ਨੇ 'ਸੰਤ ਗਾਥਾ' ਵਿਚ ਇਉਂ ਦਰਜ ਕੀਤਾ ਹੈ:-

"ਓਹ ਬਾਬਾ ਕਾਲੂ ! ਹੇ ਬਾਬਾ ਕਾਲੂ !! ਨਾ ਮਾਰ, ਨਾ ਮਾਰ, ਸੋਹਣੇ ਨਾਨਕ ਨੂੰ ਨਾ ਮਾਰ, ਬਾਬਾ ! ਰੁਪਏ ਮੈਥੋਂ ਲੈ ਲੈ, ਲੈ ਲੈ ਰੁਪਏ, ਵੀਹ, ਨਾ ਮਾਰ, ਮੇਰੇ ਸਤਿਗੁਰੂ ਨੂੰ, ਨਾ ਮਾਰ, ਬਾਬਾ ਕਾਲੂ ! ਨਾ ਮਾਰ।"

ਏਦਾਂ ਦੇ ਹਾੜ੍ਹੇ ਕਢਦੇ ਕਢਦੇ ਆਪ ਬੇਸੁੱਧ ਹੋ ਕੇ ਧਰਤੀ ਤੇ ਡਿਗ ਪਏ। ਸਤਿਸੰਗਤ ਵਿਚ ਸੰਨਾਟਾ ਛਾ ਗਿਆ। ਆਪ ਜੀ ਕਿੰਨਾ ਚਿਰ ਹੀ

ਇਸੇ ਰੰਗ ਵਿਚ ਮੁਘਦ ਰਹੇ। ਜਦੋਂ ਉਸ ਮੰਡਲ ਵਿਚੋਂ ਸੁਰਤਿ ਪਰਤੀ ਤਾਂ 'ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ' ਦੀ ਧੁਨੀ ਆਲਾਪਣ ਲਗ ਪਏ। ਇਹ ਹਜ਼ੂਰੀ ਦੇ ਕੀਰਤਨ- ਰੱਸ ਦਾ ਇਕ ਨਮੂਨਾ ਹੈ। ਖ਼ਾਲਸਾ ਪੰਥ ਵਿਚ ਅਜਿਹੀਆਂ ਹੋਰ ਕਈ ਗੁਰਮੁਖ ਆਤਮਾਵਾਂ ਹਨ ਜੋ ਸ਼ਬਦ-ਸੁਰਤਿ ਦੇ ਸੰਜੋਗ ਦਾ ਪਰਚਾ ਪਾ ਕੇ ਸਤਿਗੁਰੂ ਨੂੰ ਰੀਝਾਉਂਦੀਆਂ ਹਨ। ਵੱਡੀ ਗਲ ਇਹ ਹੈ ਕਿ ਸਿਖ ਕੀਰਤਨ ਨੂੰ ਆਪਣਾ ਜੀਵਨ-ਅਧਾਰ ਬਣਾ ਲਵੇ, ਮਾਇਆ ਦਾ ਵਪਾਰ ਨਾ ਬਣਾਵੇ। ਇਸ ਨੂੰ ਪੇਟ-ਪੂਰਤੀ ਦਾ ਸਾਧਨ ਨਾ ਸਮਝੇ, ਸਗੋਂ ਸ਼ਰਧਾ-ਭਾਵਨੀ ਸਹਤ ਆਪਣਾ ਆਪ ਸਮਰਪਣ ਕਰਕੇ ਸਤਿਗੁਰੂ ਅੱਗੇ ਇਉਂ ਬੇਨਤੀ ਕਰੇ:-

**ਵਿਸਰੁ ਨਾਹੀ ਦਾਤਾਰ, ਆਪਣਾ ਨਾਮੁ ਦੇਹੁ ॥**
**ਗੁਣ ਗਾਵਾ ਦਿਨੁ ਰਾਤਿ, ਨਾਨਕ, ਚਾਉ ਏਹੁ॥ [ਪੰਨਾ ੭੬੨**

ਸਤਿਗੁਰੂ ਜੀ ਕਿਰਪਾ ਕਰਨ, ਅਸੀਂ ਹਜ਼ੂਰੀ ਵਿੱਚ ਰਹਿਣ ਦਾ ਅਭਿਆਸ ਪਕਾਈਏ। ਕਾਮ, ਕ੍ਰੋਧ, ਲੋਭ, ਆਦਿਕ ਰੌਲਾ ਪਾਉਣ ਵਾਲੇ ਦੂੰਦਰਾਂ ਨੂੰ ਬੰਨ੍ਹ ਕੇ ਮਨ ਨੂੰ ਸੁੰਦਰ ਹਰੀ ਦੇ ਧਿਆਨ ਵਿਚ ਟਿਕਾਉਣ ਵਲ ਲਾਈਏ। ਨਾਮ, ਕੀਰਤਨ, ਪਾਠ ਆਦਿ ਸਭ ਸਾਈਂ ਦੀ ਹਜ਼ੂਰੀ ਵਿਚ ਵਸਣ ਲਈ ਤੱਤ ਸਾਧਨ ਹਨ ਅਤੇ ਸਭ ਦੀ ਮਹੱਤਤਾ ਉੱਚੀ ਸੁੱਚੀ ਹੈ, ਇਨ੍ਹਾਂ ਵਿਚ ਕੋਈ ਭਿੰਨ ਭੇਦ ਨਹੀਂ ਹੈ। ਸੋ, ਉਸ ਪ੍ਰਭੂ ਵਿਚ ਅਭੇਦ ਹੋਣ ਦੀ ਇਕੋ ਇਕ ਜੁਗਤੀ ਯਾਦ ਰਖੀਏ; ਮਨ ਨੂੰ ਸਭ ਪਾਸਿਓ ਮੋੜ ਕੇ ਸਾਈਂ ਦੀ ਹਜ਼ੂਰੀ ਵਿੱਚ ਜੁੜਨ ਲਈ ਹੱਲਾ ਸ਼ੇਰੀ ਦੇਈਏ:-

**ੳ) ਮਨ ਮੇਰੇ! ਸਦਾ ਹਰਿ ਵੇਖੁ ਹਦੂਰਿ ॥**
**ਜਨਮ ਮਰਨ ਦੁਖੁ ਪਰਹਰੈ,**
**ਸਬਦਿ ਰਹਿਆ ਭਰਪੂਰਿ॥ [ਪੰਨਾ ੪੪**

**ਅ) ਸਦਾ ਹਜੂਰਿ ਜਾਣੁ ਭਗਵੰਤ ॥**
**ਪੂਰੇ ਗੁਰ ਕਾ ਪੂਰਨ ਮੰਤ ॥ [ਪੰਨਾ ੮੬੭**

**ੲ) ਸਦਾ ਹਜੂਰਿ ਦੂਰਿ ਨਹ ਦੇਖਹੁ,**
**ਰਚਨਾ ਜਿਨਿ ਰਚਾਈ ॥ [ਪੰਨਾ ੯੦੯**

**ਸ) ਸਦਾ ਹਜੂਰਿ ਦੂਰਿ ਨ ਜਾਣਹੁ ॥**
**ਗੁਰ ਸਬਦੀ ਹਰਿ ਅੰਤਰਿ ਪਛਾਣਹੁ ॥**
**ਨਾਨਕ, ਨਾਮਿ ਮਿਲੈ ਵਡਿਆਈ,**
**ਪੂਰੇ ਗੁਰ ਤੇ ਪਾਵਣਿਆ॥ [ਪੰਨਾ ੧੧੬**

# ਕੀਰਤਨ ਰੱਸ

**ਰਾਗ ਰਤਨ ਪਰੀਆ ਪਰਵਾਰ ॥**
**ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ॥**
**ਨਾਨਕ, ਕਰਤੇ ਕਾ ਇਹੁ ਧਨੁ ਮਾਲੁ॥**
**ਜੇ ਕੋ ਬੂਝੈ ਏਹੁ ਬੀਚਾਰੁ॥** [ਪੰਨਾ ੩੫੧

ਗੁਰਬਾਣੀ ਵਿਚ ਕੀਰਤਨ ਨੂੰ 'ਨਿਰਮੋਲਕ ਹੀਰਾ' ਅਤੇ 'ਆਨੰਦ ਗੁਣੀ ਗਹੀਰਾ' ਆਖਿਆ ਗਿਆ ਹੈ। ਇਸ ਦਾ ਰੱਸ ਰਾਗ ਦੇ ਰੱਸ ਨਾਲੋਂ ਵਿਲੱਖਣ ਹੈ। ਦੁਨਿਆਵੀ ਪਦਾਰਥਾਂ ਦੇ ਸਾਰੇ ਰੱਸ ਕੀਰਤਨ-ਰੱਸ ਦੇ ਟਾਕਰੇ ਤੇ ਛੋਛੇ ਅਤੇ ਹੋਛੇ ਹਨ। ਇਸ ਲਈ ਅੰਮ੍ਰਿਤ ਰੱਸ ਪੀਣ ਵਾਲਿਆਂ ਦੀ ਵਡਿਆਈ ਕਰਦੇ ਹੋਏ ਗੁਰਦੇਵ ਜੀ ਨੇ ਅੰਕਿਤ ਕੀਤਾ ਹੈ-

**ਅੰਮ੍ਰਿਤ ਰਸੁ ਹਰਿ ਕੀਰਤਨੋ, ਕੋ ਵਿਰਲੈ ਪੀਵੈ॥**
**ਵਜਹੁ ਨਾਨਕ ਮਿਲੈ ਏਕੁ ਨਾਮੁ, ਰਿਦ ਜਪਿ ਜਪਿ ਜੀਵੈ॥**
[ਪੰਨਾ ੪੦੦

ਰਾਗ ਵਿਚ ਕੱਚੇ ਗੀਤਾਂ ਦਾ ਗਾਉਣਾ ਕੀਰਤਨ ਦਾ ਸੂਚਕ ਨਹੀਂ। ਰਾਗ ਨਾਲ ਭਾਵੇਂ ਮਨੁੱਖੀ ਮਨ ਪੰਘਰਦਾ ਹੈ, ਪਰ ਇਹ ਸਾਈਂ ਨਾਲ ਮੇਲ-ਮਿਲਾਪ ਕਰਾਉਣ ਵਿਚ ਅਸਮਰਥ ਹੈ। ਰਾਗ ਜਦੋਂ ਗੁਰਬਾਣੀ ਦੀ ਓਟ ਲੈਂਦਾ ਹੈ ਤਾਂ ਇਸ ਵਿਚ ਇਕ ਅਦੁੱਤੀ ਰੱਸ ਭਰਿਆ ਜਾਂਦਾ ਹੈ। ਜਿਹੜਾ ਜਗਿਆਸੂ ਗੁਰਬਾਣੀ ਦਾ ਕੀਰਤਨ ਸੁਣਦਾ ਹੈ ਉਸ ਦਾ ਮਨ ਦ੍ਰਵ ਜਾਂਦਾ ਹੈ ਅਤੇ ਦ੍ਰਵੇ ਹੋਏ ਮਨ ਨੂੰ ਕੀਰਤਨ-ਰੱਸ ਦੀ ਪ੍ਰਤੀਤੀ ਹੁੰਦੀ ਹੈ। ਇਸ ਰੱਸ ਦੀ ਸੋਝੀ ਵਿਦਿਆ ਦੀ ਚੁਤਰਾਈ ਜਾਂ ਮਨ ਦੀ ਚੰਚਲਤਾਈ ਨਾਲ ਨਹੀਂ ਹੁੰਦੀ। ਹਾਂ ! ਜੇ ਗੁਰੂ ਕਾ ਸਿੱਖ ਆਪਣੀ ਮਤਿ ਤਿਆਗ ਕੇ ਗੁਰੂ ਦੇ ਆਸਰੇ ਪਰਣੇ ਹੋ ਜਾਏ, ਗੁਰ ਉਪਦੇਸ਼ ਅਨੁਸਾਰ ਆਪਣਾ ਜੀਵਨ ਢਾਲਣ ਲਗ ਪਵੇ ਤਾਂ ਸਤਿ ਸੰਗਤਿ ਦੀ ਰੰਗਣ ਵਿਚ ਨਾਮ ਰੂਪੀ ਮਜੀਠੀ ਰੰਗ ਨਾਲ ਆਪਣਾ ਤਨ ਰੂਪੀ ਚੋਲਾ ਰੰਗਵਾ ਸਕਦਾ ਹੈ। ਫਿਰ, ਏਦਾਂ ਦੀ ਰਸਕ ਅਵਸਥਾ ਬਣ ਜਾਂਦੀ ਹੈ-

**ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ॥**

**ਜੀਭ ਰਸਾਇਣ ਚੂਨੜੀ, ਰਤੀ ਲਾਲ ਲਵਾਇ॥**
**ਅੰਦਰੁ ਮੁਸਕਿ ਝਕੋਲਿਆ, ਕੀਮਤਿ ਕਹੀ ਨ ਜਾਇ॥**

**[ਪੰਨਾ ੧੦੯੧**

ਭਾਵ ਨਾਮ-ਰਸੀਏ ਸਿੱਖ ਦੇ ਨੇਤਰ ਪਰਮ ਨੇਤਰਾਂ ਵਾਲੇ ਪਰਮੇਸ਼ਰ ਦੇ ਨਾਮ ਵਿੱਚ ਗੱਡੇ ਜਾਂਦੇ ਹਨ ਅਤੇ ਕੰਨ ਸ੍ਰਵਣ-ਸ਼ਕਤੀ ਵਿਚ ਲੀਨ ਹੋ ਜਾਂਦੇ ਹਨ। ਜੀਭ ਨਾਮ ਰੂਪੀ ਰਸਾਇਣ ਵਿਚ ਰਸੀਲੀ ਹੋ ਕੇ ਨਾਮ ਚੁੰਘਣ ਵਾਲੀ ਬਣ ਜਾਂਦੀ ਹੈ ਅਤੇ ਉਸ ਲਾਲ-ਗੁਲਾਲ ਵਾਹਿਗੁਰੂ ਜੀ ਦੇ ਅਜਪਾ ਜਾਪ ਵਿਚ ਰੰਗ-ਰਤੜੀ ਹੋ ਜਾਂਦੀ ਹੈ। ਹਿਰਦਾ ਨਾਮ ਸੁਗੰਧੀ ਵਿਚ ਝਕੋਲਿਆ ਜਾਂਦਾ ਹੈ, ਭਾਵ ਮਖ਼ਮੂਰ ਹੋ ਜਾਂਦਾ ਹੈ ਅਤੇ ਉਸ ਦੀ ਕੀਮਤ ਦਾ ਬਿਆਨ ਕਰਨਾ ਅਸੰਭਵ ਹੋ ਜਾਂਦਾ ਹੈ। ਇਹ ਅਵਸਥਾ ਸਤਿ ਸੰਗਤਿ ਵਿਚੋਂ ਕੀਰਤਨ-ਰੰਗ ਦੀਆਂ ਬਰਕਤਾਂ ਨਾਲ ਪ੍ਰਾਪਤ ਹੁੰਦੀ ਹੈ। ਕੀਰਤਨ ਦਾ ਸੱਚਾ ਰੰਗ ਜਦੋਂ ਕੀਰਤਨ-ਅਭਿਆਸੀ ਉੱਤੇ ਚੜ੍ਹਦਾ ਹੈ ਤਾਂ ਉਸ ਦਾ ਅੰਗ-ਅੰਗ ਫ਼ਰਕਣ ਲਗ ਜਾਂਦਾ ਹੈ ਅਤੇ ਨਾਮ-ਰੱਸ ਦੀਆ ਝਰਨਾਟਾਂ ਛੇੜ ਦੇਂਦਾ ਹੈ। ਇਸ ਲਗਾਤਾਰੀ ਪ੍ਰਭਾਵ ਨਾਲ 'ਬੁਧਿ ਬਦਲੀ ਸਿਧਿ ਪਾਈ' ਵਾਲੀ ਅਜਿਹੀ ਆਤਮਕ-ਖੇਡ ਵਰਤਦੀ ਹੈ ਕਿ ਤਰਕ-ਅਵਤ੍ਰਕ, ਜੱਸ-ਅਪਜੱਸ, ਦੁੱਖ-ਸੁੱਖ, ਮਿਟੀ-ਸੋਨਾ ਆਦਿ ਸਭ ਇਕੋ ਜਹੇ ਭਾਸਦੇ ਹਨ। ਭਾਵ 'ਨਾ ਕੋ ਬੈਰੀ ਨਹੀ ਬੇਗਾਨਾ, ਸਗਲ ਸੰਗਿ ਹਮ ਕਉ ਬਨਿਆਈ' ਵਾਲੀ ਬ੍ਰਿਤੀ ਬਣ ਜਾਂਦੀ ਹੈ।

ਕੀਰਤਨ ਅਨਭਉ ਨਗਰੀ ਦਾ ਦਰਸ਼ਨ ਹੈ ਜੋ ਸੋਚ-ਮੰਡਲ ਤੋਂ ਪਰੇ ਹੈ। ਰਬੀ-ਆਸ਼ਕ, ਆਤਮ-ਦਰਸੀ, ਬ੍ਰਹਮ-ਬੇਤੇ ਇਸ ਨਗਰ ਦੇ ਵਸਨੀਕ ਹੁੰਦੇ ਹਨ। ਉਹ ਦਸਦੇ ਹਨ ਕਿ ਕੀਰਤਨ-ਰਸ ਓਦੋਂ ਚੋਂਦਾ ਹੈ ਜਦੋਂ ਹਿਰਦੇ ਵਿੱਚ ਸ਼ਬਦ ਗੁਰੂ ਅਤੇ ਸੁਰਤਿ, ਧੁਨਿ ਚੇਲਾ ਬਣ ਕੇ ਜੋਤਿ ਸਰੂਪ ਦੀ ਪਛਾਣ ਲਈ ਇਕ-ਮਿੱਕ ਹੋਣ ਦੀ ਲੋਚਾ ਉਠਦੀ ਹੈ। ਇਸ ਅਮਿਓ ਰਸ ਬਾਰੇ ਇਹ ਵੀ ਆਖਿਆ ਜਾਂਦਾ ਹੈ ਕਿ ਜੋਗੀਸਰਾਂ, ਤਪੀਸਰਾਂ ਅਤੇ ਮੁਨੀਸਰਾਂ ਆਦਿ ਨੂੰ ਹਠ ਸਾਧਨਾਂ ਅਤੇ ਹੋਰ ਉਕਤੀਆਂ ਜੁਗਤੀਆਂ ਨਾਲ ਇਹ ਰਸ ਪ੍ਰਾਪਤ ਨਹੀਂ ਹੋਇਆ ਕਿਉਂਕਿ ਉਹ ਦੇਹ-ਅਧਿਆਸ ਵਿਚ ਹੀ ਫਸੇ ਰਹੇ। ਜਿਸ ਮਨ ਨੇ ਰਸ ਲੈਣਾ ਸੀ ਉਸ ਦੀ ਪਛਾਣ ਤੋਂ ਕੋਰੇ ਰਹੇ। ਗੁਰਬਾਣੀ ਵਿਚ ਭਗਤ ਕਬੀਰ ਜੀ ਦਾ ਕਥਨ ਹੈ:-

**ਸਨਕਾਦਿਕ ਨਾਰਦ ਮੁਨਿ ਸੇਖਾ॥**
**ਤਿਨ ਭੀ, ਤਨ ਮਹਿ ਮਨੁ ਨਹੀ ਪੇਖਾ॥** **[ਪੰਨਾ ੩੩੫**

ਇਸ ਲਈ ਸਭ ਤੋਂ ਪਹਿਲਾਂ ਜਿਗਿਆਸੂ ਨੂੰ ਮਨ ਦੇ ਦਰਸ਼ਨ ਵਾਲੀ ਜੁਗਤੀ ਦਾ ਗਿਆਨ ਹੋਣਾ ਚਾਹੀਦਾ ਹੈ; ਜਿਸ ਦੀ ਸੋਝੀ ਸਾਨੂੰ ਗੁਰਬਾਣੀ ਇਉਂ ਕਰਾਉਂਦੀ ਹੈ :-

**ਇਸੁ ਤਨ ਮਹਿ ਮਨੁ, ਕੋ ਗੁਰਮੁਖਿ ਦੇਖੈ,**
**ਭਾਇ ਭਗਤਿ, ਜਾ ਹਉਮੈ ਸੋਖੈ॥**
**ਸਿਧ ਸਾਧਿਕ ਮੋਨਿਧਾਰੀ ਰਹੇ ਲਿਵ ਲਾਇ॥**
**ਤਿਨ ਭੀ, ਤਨ ਮਹਿ ਮਨੁ ਨ ਦਿਖਾਵਣਿਆ॥** **[ਪੰਨਾ ੧੨੪**

ਜਦੋਂ ਤਕ ਜੀਵ ਦੀ ਹਉਮੈਂ ਨਹੀਂ ਸੜਦੀ, ਸੁਰਤੀ ਕੀਰਤਨ-ਰੱਸ ਨੂੰ ਨਹੀਂ ਫੜ ਸਕਦੀ। ਕੀਰਤਨ ਰੱਸ ਹਰ ਥਾਂ, ਹਰੇਕ ਹਿਰਦੇ ਵਿੱਚ ਮੌਜੂਦ ਹੈ ਪਰ ਗੁਰੂ ਦੀ ਕਿਰਪਾ ਤੋਂ ਬਿਨਾਂ ਪ੍ਰਗਟ ਨਹੀਂ ਹੁੰਦਾ। ਜਿਸ ਉਤੇ ਨਾਮ-ਦਾਤਾ ਜੀ ਤੁੱਠ ਪੈਣ, ਉਸ ਨੂੰ ਅੰਮ੍ਰਿਤ-ਰਸ ਦਾ ਪਿਰਮ ਪਿਆਲਾ ਪਿਲਾ ਕੇ ਖੀਵਾ ਬਣਾ ਦੇਂਦੇ ਹਨ। ਉਸ ਸੁਭਾਗੇ ਜੀਵ ਨੂੰ ਸੋਝੀ ਹੋ ਜਾਂਦੀ ਹੈ ਕਿ ਪ੍ਰਭੂ ਰਾਗਾਂ-ਨਾਦਾਂ ਅਤੇ ਨਿਰੀਆਂ ਗਿਆਨ ਦੀਆਂ ਗੱਲਾਂ ਨਾਲ ਨਹੀਂ ਰੀਝਦਾ; ਉਹ ਪ੍ਰੇਮਾ-ਭਗਤੀ ਦਾ ਭੁੱਖਾ ਹੈ। ਸਭ ਰੰਗਾਂ ਰੂਪਾਂ ਦਾ ਮਾਲਕ ਹਿਰਦੇ ਦੀ ਸ਼ੁੱਧਤਾ ਵੇਖਦਾ ਹੈ, ਉਹ ਬਾਹਰਲੀ ਸਰੀਰਕ ਪਵਿਤ੍ਰਤਾ, ਹਰ ਸ਼ਿੰਗਾਰ ਵੇਖ ਕੇ ਭੁਲਦਾ ਜਾਂ ਡੁਲ੍ਹਦਾ ਨਹੀਂ ਹੈ। ਅਜਿਹੇ ਪ੍ਰੇਮੀ ਦੇ ਹਿਰਦੇ ਅੰਦਰ ਇਕ ਪੱਕਾ ਵਿਸ਼ਵਾਸ ਬਝਦਾ ਹੈ ਕਿ ਗੁਰਬਾਣੀ ਤੋਂ ਬਿਨਾਂ ਰਾਗ-ਨਾਦ ਸੁਣਨਾ ਕੰਨਾਂ ਦਾ ਕੱਚਾ, ਕੁਚੱਸਕਾ ਹੈ ਜਿਸ ਨਾਲ ਸੱਚਾ ਸੁੱਖ ਨਹੀਂ ਲਭਦਾ। ਤਾਹੀਓਂ ਭਾਈ ਸਾਹਿਬ ਗੁਰਦਾਸ ਜੀ ਨੇ ਗੁਰਸਿੱਖਾਂ ਅੱਗੇ ਗੁਰਮਤਿ ਦਾ ਤੱਤ-ਨਿਰਣਾ ਰਖਿਆ ਹੈ:-

**ਹੋਰਤ ਰਾਗ ਨ ਰੀਝੀਐ, ਸੁਣਿ ਸੁਖ ਨ ਲਹੰਦਾ॥**

ਕੀਰਤਨ ਆਪਣੇ ਆਤਮਿਕ ਸੁੱਖ ਲਈ ਕਰਨਾ ਹੈ। ਜਿਥੇ ਕੀਰਤਨ ਦੁਆਰਾ ਮਨ ਨੂੰ ਨਾਮ ਨਾਲ ਸ਼ਿੰਗਾਰਨਾ ਹੈ ਉਥੇ ਸੁਖ ਦਾਤਾ ਬਣ ਕੇ ਤਪਦੇ ਸੰਸਾਰ ਨੂੰ ਠਾਰਨਾ ਹੈ। ਕੀਰਤਨ, ਕਰਤਾ ਪੁਰਖ ਜੀ ਦੀ ਸਿਫਤਿ ਸਲਾਹ ਦਾ ਨਾਮ ਹੈ। ਕਰਤਾ ਪੁਰਖ ਜੀ ਆਪਣੀ ਖੁਸ਼ਾਮਦ ਅਥਵਾ ਵਡਿਆਈ ਨਹੀਂ ਚਾਹੁੰਦੇ, ਕਿਉਂਕਿ ਉਹ ਆਪ ਹੀ 'ਅਨੰਦ ਸਰੂਪ' ਹਨ। ਉਸ ਪਰਮਾ ਨੰਦ ਨਾਲ ਜੁੜਨ ਲਈ ਕੀਰਤਨ ਇਕ ਵਿਸ਼ੇਸ਼ ਜੁਗਤੀ ਹੈ। ਕੀਰਤਨ ਕਰਨ ਵੇਲੇ ਸਾਡੇ ਸਾਹਮਣੇ ਕਈ ਤਰ੍ਹਾਂ ਦੇ ਫੁਰਨੇ ਫੁਰਨੇ ਰਹਿੰਦੇ ਹਨ, ਜੋ ਸਹਿਜੇ ਸਹਿਜੇ ਦੂਰ ਹੋ ਜਾਂਦੇ ਹਨ। ਜਦੋਂ ਕੀਰਤਨ ਹੁੰਦਾ ਹੈ ਤਾਂ ਗੁਰਬਾਣੀ ਦੁਆਰਾ ਕਈ ਭਾਵਾਂ ਵਾਲੇ ਸ਼ਬਦ

ਗਾਇਨ ਕੀਤੇ ਜਾਂਦੇ ਜਿਹੜੇ ਕਿ ਹਰੇਕ ਜਿਗਿਆਸੂ ਦੀ ਬਿਰਤੀ ਅਨੁਸਾਰ ਆਪੋ ਆਪਣੀ ਸ਼ਬਦ ਚੋਣ ਹੁੰਦੀ ਹੈ ਜਿਵੇਂ :-

(੧) ਆਪਣੇ ਅਵਗੁਣਾਂ ਨੂੰ ਗੁਰੂ ਹਜ਼ੂਰੀ ਵਿਚ ਪ੍ਰਗਟ ਕਰਨਾ ਤੇ ਮੁਆਫ਼ੀ ਲਈ ਜੋਦੜੀ ਕਰਨੀ।

(੨) ਅੰਮ੍ਰਿਤ ਵੇਲੇ ਉਠ ਕੇ ਨਾਮ ਸਿਮਰਨ ਤੇ ਕੀਰਤਨ ਕਰਨ ਦੀ ਮੰਗ ਕਰਨੀ।

(੩) ਸ਼ੁੱਭ ਗੁਣਾਂ, ਭਾਵ ਪਰਉਪਕਾਰ ਵਾਲੇ ਕਰਮ ਕਰਨ ਲਈ ਅਰਦਾਸਿ ਕਰਨੀ।

(੪) ਮਨ ਦੀ ਇਕਾਗਰਤਾ ਅਤੇ ਅਨੰਦ ਦਾ ਚਾਹਕ ਬਣਨਾ।

(੫) ਨਿਰੋਲ ਕਰਤਾ ਪੁਰਖ ਜੀ ਦੇ ਗੁਣਾਂ ਦਾ ਕੀਰਤਨ ਸਨਮੁਖ ਰੂਪ ਵਿਚ ਕਰਨਾ, ਅਤੇ ਸਿਫ਼ਤ-ਸਾਲਾਹ ਵਿਚ ਓਤਿ-ਪੋਤਿ (ਮਸਤ) ਹੋਏ ਰਹਿਣਾ ਆਦਿ।

ਇਸ ਤਰ੍ਹਾਂ ਕੀਤਾ ਹੋਇਆ ਕੀਰਤਨ ਸਹਿਜੇ ਸਹਿਜੇ ਵਾਹਿਗੁਰੂ ਜੀ ਦੀ ਹਜ਼ੂਰੀ ਵਿਚ ਲੈ ਜਾਂਦਾ ਹੈ। ਇਸ ਕੀਰਤਨ ਵਿਚੋਂ ਸਭ ਤੋਂ ਵਡਾ ਸੁਖ ਇਹ ਮਿਲਦਾ ਹੈ ਕਿ ਸਰੀਰ ਸੁੱਖੀ ਹੋ ਜਾਂਦਾ ਹੈ ਅਤੇ ਮਨ ਸਾਈਂ ਨਾਲ ਜੁੜ ਜਾਂਦਾ ਹੈ। ਜਦੋਂ ਜੁੜਿਆ ਹੋਇਆ ਮਨ ਉਸ ਅਗੰਮੀ ਅਮਿਓ-ਰੱਸ ਨੂੰ ਚਖਦਾ ਹੈ ਤਾਂ ਆਪਣੇ ਸਰੂਪ ਦੀ ਲਖਤਾ ਦਾ ਪ੍ਰਕਾਸ਼ ਹੋ ਜਾਂਦਾ ਹੈ। ਨਿਰੰਤਰ ਕੀਰਤਨ ਦਾ ਖੇੜਾ ਸਦਾ ਸਾਈਂ ਦੀ ਹਜ਼ੂਰੀ ਵਿਚ ਰਖਦਾ ਹੈ। ਇਹ 'ਭਲੋ ਭਲੋ ਰੇ ਕੀਰਤਨੀਆ, ਰਾਮ ਰਮਾ ਰਾਮਾ ਗੁਨ ਗਾਉ' ਦਾ ਬਚਿੱਤਰ ਪੱਖ ਹੈ। ਅਜਿਹੇ ਨਿਰਬਾਣ ਕੀਰਤਨੀਆਂ ਦੀ ਸੰਗਤਿ ਵਿਚੋਂ ਕੀਰਤਨ-ਰੱਸ ਟੂਲ ਟੂਲ ਕੇ ਪਾਉਂਦਾ ਹੈ। ਪ੍ਰਭੂ ਕੀਰਤੀ ਕਰਨ ਵਾਲਿਆ ਦੀ ਸੰਗਤਿ ਵਿਚੋਂ ਹੀ ਇਹ ਤੱਤ-ਰੱਸ ਪ੍ਰਾਪਤ ਕੀਤਾ ਜਾ ਸਕਦਾ ਹੈ-

**ਸਾਲਾਹੀ ਸਾਲਾਹਣਾ ਪਿਆਰੇ, ਦੂਜਾ ਅਵਰੁ ਨ ਕੋਇ॥**
**ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ,**
**ਸਬਦਿ ਰਤੇ ਰੰਗੁ ਹੋਇ॥**
**ਤਿਸ ਕੀ ਸੰਗਤਿ ਜੇ ਮਿਲੈ ਪਿਆਰੇ,**
**ਰਸੁ ਲੈ ਤਤੁ ਵਿਲੋਇ॥** [ਪੰਨਾ ੬੩੬

ਇਸ ਰੱਸ ਨੂੰ ਕੋਈ ਵਿਰਲਾ ਨਾਮ-ਅਭਿਆਸੀ ਆਤਮ-ਰੰਗਾਂ ਵਿਚ ਮਾਣਦਾ ਹੈ। ਇਹ ਰੱਸ ਸਰੀਰਕ ਅਤੇ ਮਾਨਸਿਕ ਦੋਹਾਂ ਪੱਖਾਂ ਤੋਂ ਮਨੁੱਖਾਂ ਨੂੰ ਸ਼ਕਤੀਸ਼ਾਲੀ ਬਣਾਉਂਦਾ ਹੈ। ਜਿਨ੍ਹਾਂ ਮਨੁੱਖਾਂ ਨੂੰ ਅਜੇ ਤਕ ਕੀਰਤਨ-ਰੱਸ ਨਹੀਂ ਆਇਆ ਉਹ ਅੰਤਰ ਆਤਮੇ ਝਾਤ ਪਾ ਕੇ ਆਪਣੀ ਘਾਟ ਨੂੰ ਲਭਣ ਤਾਂ ਉਨ੍ਹਾਂ ਨੂੰ ਪਰਤੱਖ ਦੂਈ ਦਾ ਪੜਦਾ ਦਿਸੇਗਾ। ਜਿਨ੍ਹਾਂ ਨੇ ਕੀਰਤਨ ਨੂ ਕੇਵਲ ਰੋਟੀ ਦਾ ਹੀਲਾ-ਵਸੀਲਾ ਬਣਾਇਆ ਹੋਇਆ ਹੈ ਅਤੇ ਮਾਇਆ ਵਲ ਝਾਕ ਰਖੀ ਹੋਈ ਹੈ, ਉਹ ਬੇਸ਼ੱਕ ਅਖਾਂ ਮੀਟ ਕੇ ਸੁਰੀਲੇ ਗਲੇ ਨਾਲ ਸੁੰਦਰ ਅਤੇ ਮਨ ਭਾਉਂਦੀਆਂ ਰੀਤਾਂ (ਧਾਰਨਾਂ) ਲਾ ਲਾ ਕੇ ਸੰਗਤਾਂ ਨੂੰ ਕੀਰਤਨ ਸੁਣਾਈ ਜਾਣ, ਕੀਰਤਨ ਨਾਲ ਨਾ ਉਨ੍ਹਾਂ ਦੇ ਆਪਣੇ ਮਨ ਦੀ ਤ੍ਰਿਪਤੀ ਹੋ ਸਕਦੀ ਹੈ ਅਤੇ ਨਾ ਹੀ ਉਹ ਸੰਗਤਾਂ ਨੂੰ ਰੀਝਾਉਣ ਵਿਚ ਸਫਲ ਹੋ ਸਕਦੇ ਹਨ ਕਿਉਂਕਿ ਉਨ੍ਹਾਂ ਦੀ ਹਾਲਤ ਉਨ੍ਹਾਂ ਕੜਛੀਆਂ ਵਰਗੀ ਹੁੰਦੀ ਹੈ ਜਿਹੜੀਆਂ ਮਸਾਲੇ ਵਿਚ ਰਹਿੰਦੀਆਂ ਹੋਈਆਂ ਸੁਆਦ ਤੋਂ ਸਖਣੀਆਂ ਰਹਿੰਦੀਆਂ ਹਨ। ਗੁਰਵਾਕ ਹੈ-

**ਕੜਛੀਆਂ ਫਿਰੰਨਿ, ਸੁਆਉ ਨ ਜਾਣਨਿ, ਸੁਞੀਆ॥**

**[ਪੰਨਾ ੫੨੧**

ਗੁਰਮਤਿ ਦਾ ਇਹ ਸਿਧਾਂਤ ਹੈ ਕਿ-

**ਪ੍ਰਥਮੇ ਮਨੁ ਪਰਬੋਧੈ ਅਪਨਾ,**
**ਪਾਛੈ ਅਵਰ ਰੀਝਾਵੈ ॥**
**ਰਾਮ ਨਾਮ ਜਪੁ ਹਿਰਦੈ ਜਾਪੈ,**
**ਮੁਖ ਤੇ ਸਗਲ ਸੁਨਾਵੈ ॥** **[ਪੰਨਾ ੩੮੧**

ਜਿਹੜਾ ਕੀਰਤਨੀਆ ਮਨੁ, ਬਚ, ਕਰਮ ਕਰ ਕੇ ਪਹਿਲਾਂ ਆਪਣੇ ਮਨ ਨੂੰ ਗੁਰ ਉਪਦੇਸ਼ ਦੁਆਰਾ ਪ੍ਰਬੋਧਦਾ ਹੈ ਓਹੋ ਹੀ ਸਤਿਸੰਗੀਆਂ ਨੂੰ ਗੁਰਬਾਣੀ ਰਾਹੀਂ ਪ੍ਰਸੰਨ ਕਰ ਸਕਦਾ ਹੈ, ਹੋਰ ਕੋਈ ਨਹੀਂ ਰਿਝਾਅ ਸਕਦਾ। ਕੀਰਤਨ, ਮਨੁਖ ਦੀ ਖ਼ੁਰਾਕ ਹੈ। ਜਿਸ ਦੀ ਆਪਣੀ ਆਤਮਾ ਹੀ ਇਹ ਰਸ ਨਹੀਂ ਲੈ ਰਹੀ, ਉਸ ਦੀ ਜੀਭ ਵੀ ਰੁੱਖੀ ਹੈ। ਉਹ ਫਿੱਕੇ ਬੋਲਾਂ ਵਿਚੋਂ ਕਿਵੇਂ ਰਸ ਲਿਆ ਸਕਦਾ ਹੈ ਅਤੇ ਕੀਰਤਨ ਪਿਆਸਿਆਂ ਨੂੰ ਕਿਵੇਂ ਰਜਾਅ ਸਕਦਾ ਹੈ ? ਕੀਰਤਨ-ਰੱਸ ਸਤਿਗੁਰੂ ਜੀ ਦੀ ਕ੍ਰਿਪਾਲਤਾ ਨਾਲ ਲਭਦਾ ਹੈ। ਜਿਸ ਉੱਤੇ ਗੁਰ-ਪਰਮੇਸ਼ਰ ਜੀ ਆਪ ਪ੍ਰਸੰਨ ਹੋਣ ਓਹੀ ਪ੍ਰੇਮੀ ਹੀ ਉਸ ਦੇ ਗੁਣ ਗਾਇਨ ਕਰ ਸਕਦਾ ਹੈ। ਗੁਰੂ ਰਾਮ ਦਾਸ

ਜੀ ਫੁਰਮਾਉਂਦੇ ਹਨ-

**ਜਿਸ ਨੋ ਹਰਿ ਸੁਪ੍ਰੰਸਨੁ ਹੋਇ, ਸੋ ਹਰਿ ਗੁਣਾ ਰਵੈ,**
**ਸੋ ਭਗਤੁ ਸੋ ਪਰਵਾਨੁ॥੧॥**
**ਤਿਸ ਕੀ ਮਹਿਮਾ ਕਿਆ ਵਰਨੀਐ,**
**ਜਿਸ ਕੈ ਹਿਰਦੈ ਵਸਿਆ,**
**ਹਰਿ ਪੁਰਖੁ ਭਗਵਾਨੁ॥੧॥**
**ਗੋਵਿੰਦ ਗੁਣ ਗਾਈਐ ਜੀਉ ਲਾਇ,**
**ਸਤਿਗੁਰੂ ਨਾਲ ਧਿਆਨੁ॥੧॥ ਰਹਾਉ॥**
**ਸੋ ਸਤਿਗੁਰੂ, ਸਾ ਸੇਵਾ ਸਤਿਗੁਰ ਕੀ ਸਫਲ ਹੈ,**
**ਜਿਸ ਤੇ ਪਾਈਐ ਪਰਮ ਨਿਧਾਨੁ॥**
**ਜੋ ਦੂਜੈ ਭਾਇ, ਸਾਕਤ, ਕਾਮਨਾ ਅਰਥਿ ਦੁਰਗੰਧ ਸਰੇਵਦੇ,**
**ਸੋ ਨਿਹਫਲ ਸਭੁ ਅਗਿਆਨੁ ॥੪॥**
**ਜਿਸਨੋ ਪਰਤੀਤਿ ਹੋਵੈ,**
**ਤਿਸ ਕਾ ਗਾਵਿਆ ਥਾਇ ਪਵੈ,**
**ਸੋ ਪਾਵੈ ਦਰਗਹ ਮਾਨੁ॥**
**ਜੋ ਬਿਨੁ ਪਰਤੀਤੀ, ਕੂੜੀ ਕੂੜੀ ਅਖੀ ਮੀਟਦੇ,**
**ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ॥੩॥**
**ਜੇਤਾ ਜੀਉ ਪਿੰਡੁ ਸਭੁ ਤੇਰਾ,**
**ਤੂੰ ਅੰਤਰਜਾਮੀ ਪੁਰਖੁ ਭਗਵਾਨੁ॥**
**ਦਾਸਨਿ ਦਾਸੁ ਕਹੈ ਜਨੁ ਨਾਨਕ,**
**ਜੇਹਾ ਤੂੰ ਕਰਾਇਹਿ, ਤੇਹਾ ਹਉ ਕਰੀ ਵਖਿਆਨੁ॥**

**[ਪੰਨਾ ੭੩੪**

ਗੁਰਦੇਵ ਜੀ ਪਹਿਲਾਂ ਮਨੁੱਖ ਦੇ ਭਰਮ ਗੜ੍ਹ ਨੂੰ ਤੋੜਦੇ ਹਨ, ਫਿਰ ਕੀਰਤਨ ਰੱਸ ਨਾਲ ਜੋੜਦੇ ਹਨ ਕਿਉਂਕਿ ਭਰਮ ਤੋਂ ਮੁਕਤ ਹੋ ਕੇ ਹੀ ਕੀਰਤਨ-ਰੱਸ ਦਾ ਰਸਿਕ-ਪ੍ਰੇਮੀ ਬਣਿਆ ਜਾ ਸਕਦਾ ਹੈ। ਫਿਰ ਗਿਆਨ ਦੀਪਕ ਬਲਦਾ ਹੈ ਜਿਸ ਦੇ ਚਾਨਣੇ ਵਿਚ ਜੀਵਨ-ਕਣੀ ਪ੍ਰਾਪਤ ਹੁੰਦੀ ਹੈ। ਅਜਿਹਾ ਅੰਮ੍ਰਿਤ ਕੀਰਤਨ ਆਤਮਿਕ ਸ਼ਾਂਤੀ ਦਾ ਪ੍ਰਤੀਕ ਹੁੰਦਾ ਹੈ।

ਕੀਰਤਨ ਰੱਸੀਆ, ਉਚੀਆਂ ਅਤੇ ਨੀਵੀਆਂ ਸੁਰਾਂ ਦੇ ਵਹਿਣ ਵਿਚ ਨਹੀਂ ਰੁੜਦਾ। ਉਹ ਲੋਕਾਂ ਨੂੰ ਰੀਝਾਉਣ ਲਈ ਸਰੀਰ ਦਾ ਸਾਰਾ ਤਾਣ ਲਾ ਕੇ ਨੁਮਾਇਸ਼ ਨਹੀਂ ਲਾਉਂਦਾ ਕਿਉਂਕ ਉਹ ਗੁਰਮਤਿ ਨਿਯਮਾਂ ਤੋਂ

ਜਾਣੂ ਹੁੰਦਾ ਹੈ ਕਿ-

**ਸਹਜੇ ਗਾਵਿਆ ਥਾਇ ਪਵੈ,**
**ਬਿਨੁ ਸਹਜੈ ਕਥਨੀ ਬਾਦਿ॥ [ਪੰਨਾ ੬੮**

ਕੀਰਤਨ, ਸਬਦ ਸੁਰਤਿ ਦਾ ਮੰਡਲ ਹੈ। ਇਸ ਮੰਡਲ ਵਿਚ ਜਗਿਆਸੂ ਦੀ ਬ੍ਰਿਤੀ ਜਿਤਨੀ ਸੂਖਮ ਹੋਵੇ, ਉਤਨੀ ਹੀ ਕੀਰਤਨ ਰੂਪੀ ਭੋਜਨ ਨੂੰ ਭੁੰਚਣ ਵਿਚ ਛੇਤੀ ਸਫਲ ਹੁੰਦੀ ਹੈ। ਜਿਵੇਂ ਵਿਸ਼ਵ ਮੰਡਲ ਦੇ ਉਤਲੇ ਹਿੱਸਿਆਂ ਦੀ ਹਵਾ ਹਲਕੀ ਅਤੇ ਰੇਸ਼ਮ ਵਾਂਗ ਨਰਮ ਹੁੰਦੀ ਹੈ, ਉਸੇ ਤਰ੍ਹਾਂ ਮਾਨਸਿਕ ਮੰਡਲ ਵਿਚ ਜਦੋਂ ਬ੍ਰਿਤੀ ਪਰਕ੍ਰਿਤੀ ਦੇ ਪਸਾਰੇ ਤੋਂ ਉੱਤੇ ਉਠਦੀ ਹੈ ਤਾਂ ਵਿਸ਼ੇ ਵਿਕਾਰਾਂ ਤੋਂ ਅਡੋਲ ਹੋ ਜਾਂਦੀ ਹੈ; ਫਿਰ ਬੇਪਰਵਾਹੀ ਦੇ ਮੰਡਲ ਵਿਚ ਪ੍ਰੇਮ-ਹਿਚਕੋਲਿਆਂ ਦਾ ਅਨੰਦ ਮਾਣਦੀ ਹੈ। ਕੀਰਤਨ-ਰਸੀਏ ਵਿਚੋਂ ਦੂਜਿਆਂ ਉੱਤੇ ਹੁਕਮ ਕਰਨ ਵਾਲੀ ਵਾਦੀ ਦਾ ਅਭਾਵ ਹੋ ਜਾਂਦਾ ਹੈ; ਇਹ ਸੋਝੀ ਹੋ ਜਾਂਦੀ ਹੈ ਕਿ ਮਾਨਵੀ-ਹੁਕਮ ਦੀਰਘ ਰੋਗ ਦਾ ਪ੍ਰਤੀਕ ਹੈ। ਇਸ ਮੰਡਲ ਦੇ ਰੱਸੀਆਂ ਦੀ ਬਿਰਤੀ ਦੁਨਿਆਵੀ ਰੋਗਾਂ ਤੋਂ ਬੇ-ਰੰਗ ਹੋ ਜਾਂਦੀ ਹੈ। ਉਨ੍ਹਾਂ ਦੀ ਅਵਸਥਾ ਇਹ ਬਣ ਜਾਂਦੀ ਹੈ-

**ਅਠੇ ਪਹਰ ਇਕਤੈ ਲਿਵੈ, ਮੰਨਨਿ ਹੁਕਮੁ ਅਪਾਰੁ॥**
**ਜਨੁ ਨਾਨਕੁ ਮੰਗੈ ਦਾਨੁ ਇਕੁ,**
**ਦੇਹੁ ਦਰਸੁ ਮਨਿ ਪਿਆਰੁ॥ [ਪੰਨਾ ੯੫੯**

ਅਜਿਹੇ ਅਲਮੱਸਤ ਸਾਈਂ ਲੋਕ ਹੋਸ਼ਾਂ ਨਾਲੋਂ ਮਸਤੀ ਵਿਚ ਰਹਿਣਾ ਚੰਗਾ ਸਮਝਦੇ ਹਨ। ਸੰਸਾਰ ਦੀ ਆਸ਼ਕੀ ਰੂਪ-ਰੰਗ ਦੀ ਹੁੰਦੀ ਹੈ ਪਰ ਕੀਰਤਨੀਆਂ ਦੀ ਆਸ਼ਕੀ ਰੱਬੀ-ਰਜ਼ਾ ਵਿਚ ਰਹਿ ਕੇ ਕਰਤਾ ਪੁਰਖ ਦੀ ਸਿਫ਼ਤ ਕਰਨ ਵਿਚ ਹੁੰਦੀ ਹੈ। ਅਜਿਹੇ ਰਸਾਲ ਕੀਰਤਨੀਆਂ ਦੀ ਸਮਾਈ ਸਹੀ ਅਰਥਾਂ ਵਿਚ ਅਨੰਦੀ ਸਾਹਿਬ ਦੇ ਨਿਰਬਾਣ ਕੀਰਤਨ ਵਿਚ ਹੁੰਦੀ ਹੈ। ਸੋ, ਜਿਹੜੇ ਜੀਵ ਜੀਭ ਦੇ ਚਸਕਿਆਂ ਤੋਂ ਦੂਰ ਰਹਿੰਦੇ ਹਨ ਉਹੋ ਹੀ ਨੂਰ ਵਿਚ ਨੂਰ ਹੁੰਦੇ ਹਨ। ਸੰਸਾਰੀ ਲੋਕਾਂ ਨੂੰ ਕੀਰਤਨ-ਰੱਸ ਵਿਚ ਜਿਹੜੀਆਂ ਰੁਕਾਵਟਾਂ ਪੈਂਦੀਆਂ ਹਨ, ਉਸ ਦੇ ਕਈ ਕਾਰਨ ਹਨ। ਜਿਵੇਂ ਕੱਲਰ ਵਾਲੀ ਧਰਤੀ ਵਿਚ ਬੀਜ ਨਹੀਂ ਉਗਦਾ, ਨਿਰਮਲ ਪਾਣੀ ਨੂੰ ਬੂਰ ਅਤੇ ਜਾਲਾ ਗੰਦਾ ਕਰ ਦੇਂਦੇ ਹਨ, ਗਰਮ ਕਪੜਿਆਂ ਨੂੰ ਕੀੜੇ ਖਾ ਖਾ ਕੇ ਬਰਬਾਦ ਕਰ ਦੇਂਦੇ ਹਨ; ਤਿਵੇਂ ਵਿਸ਼ੇ-ਭੋਗ ਗ੍ਰਿਹਸਥੀਆਂ ਦੀ ਸਰੀਰਕ ਸੱਤਾ ਨੂੰ ਨਕਾਰਾ ਬਣਦਾ ਦੇਂਦੇ ਹਨ।

ਵਿਸ਼ੇ ਵਿਕਾਰਾਂ ਦਾ ਕੁਰੱਸ ਤਾਂ ਕੁਤੇ ਬਿੱਲੇ ਮੱਖੀ ਆਦਿ ਹੋਰ ਪਸ਼ੂ ਵੀ ਭੋਗਦੇ ਹਨ ਪਰ ਇਹ ਸਭ ਤੋਂ ਘਟੀਆ ਰੱਸ ਹੈ। ਕਾਮ-ਰੱਸ ਹੀ ਮਨੁੱਖ ਨੂੰ ਨਰਕਗਾਮੀ ਬਣਾਉਂਦਾ ਹੈ। ਸਹਿਸ-ਕ੍ਰਿਤੀ ਸਲੋਕਾਂ ਵਿਚ ਸਤਿਗੁਰੂ ਜੀ ਫੁਰਮਾਉਂਦੇ ਹਨ-

**ਹੇ ਕਾਮੰ ਨਰਕ ਬਿਸ੍ਰਾਮੰ, ਬਹੁ ਜੋਨੀ ਭ੍ਰਮਾਵਣਹ॥**
**ਚਿਤ ਹਰਣੰ ਤ੍ਰੈ ਲੋਕ ਗੰਮ੍ਯੰ,**
**ਜਪ ਤਪ ਸੀਲ ਬਿਦਾਰਣਹ॥**
**ਅਲਪ ਸੁਖ ਅਵਿਤ ਚੰਚਲ,**
**ਊਚ ਨੀਚ ਸਮਾਵਣਹ॥**
**ਤਵ ਭੈ ਬਿਮੁੰਚਿਤ ਸਾਧ ਸੰਗਮ,**
**ਓਟ ਨਾਨਕ ਨਾਰਾਇਣਹ॥** **[ਪੰਨਾ ੧੩੫੮**

ਜਿਹੜਾ ਮਨੁੱਖ ਸਾਧ ਸੰਗਤ ਦੀ ਝੱਲੀ ਵਿਚ ਆ ਜਾਂਦਾ ਹੈ ਉਹ ਕਾਮ, ਕ੍ਰੋਧ ਲੋਭ, ਮੋਹ ਅਤੇ ਅਹੰਕਾਰ ਪੰਜਾਂ ਮਹਾਂ ਬਲੀਆਂ ਉੱਤੇ ਕਾਬੂ ਪਾ ਲੈਂਦਾ ਹੈ। ਕੇਵਲ ਪੰਜਾਂ ਨੂੰ ਹੀ ਨਹੀਂ, ਮੌਤ (ਕਾਲ) ਨੂੰ ਵੀ ਆਪਣੇ ਵਸ ਵਿਚ ਕਰ ਲੈਂਦਾ ਹੈ। ਅਜਿਹੇ ਜਗਿਆਸੂ ਨੂੰ ਦਰਗਾਹ ਵਿਚ ਰੇ ਰੇ ਕਰਕੇ ਕੋਈ ਨਹੀਂ ਬੁਲਾਉਂਦਾ ਸਗੋਂ 'ਜੀ ਆਇਆਂ' ਆਖਕੇ ਆਦਰ ਨਾਲ ਬਿਠਾਇਆ ਜਾਂਦਾ ਹੈ। ਅਸਲ ਵਿਚ ਸਾਰੀ ਬਰਕਤ ਰੱਸ ਰੱਸ ਕੇ ਗੁਣ ਗਾਉਣ ਦੀ ਹੈ। ਗੁਣ ਗਾ ਕੇ ਆਪਣੇ ਆਪ ਨੂੰ ਨਾ ਜਤਲਾਉਣਾ, ਸੁਰਤਿ ਸਾਈਂ ਦੀ ਰਜ਼ਾ ਵਿਚ ਰਾਜ਼ੀ ਰਖਣੀ, ਇਹੋ ਹੀ ਕੀਰਤਨ-ਰਸੀਏ ਦੀ ਇੱਕ ਉੱਚੀ ਆਤਮਿਕ ਕਿਰਿਆ ਹੈ।

ਕੀਰਤਨ ਇਕ ਅਖੰਡ ਸਮਾਧੀ ਹੈ ਜਿਸ ਦੀ ਕਦਰ ਗੁਰਸਿਖ ਸਾਧਕਾਂ ਨੂੰ ਹੁੰਦੀ ਹੈ ਕਿਉਂਕਿ ਉਹ 'ਸਹਜ ਸਿਫਤਿ ਭਗਤਿ ਤਤ ਗਿਆਨਾ' ਦੇ ਮੰਡਲ ਵਿਚ ਵਿਚਰਦੇ ਹਨ। ਉਹ ਖ਼ੁਦੀ ਦੇ ਘਰ ਵਿਚੋਂ ਉਠ ਕੇ ਬੇਖ਼ੁਦੀ ਦੇ ਘਰ ਵਿਚ ਵਾਸਾ ਕਰਦੇ ਹਨ। ਉਨ੍ਹਾਂ ਦੀ ਬਿਰਤੀ ਰਸ ਭਰਪੂਰ ਰਹਿੰਦੀ ਹੈ। ਉਹ ਸਉਣ ਵੇਲੇ 'ਵਾਹੁ ਵਾਹੁ' ਅਤੇ ਜਾਗਣ ਵੇਲੇ ਵੀ 'ਵਾਹੁ ਵਾਹੁ' ਦਾ ਉਚਾਰਨ ਕਰਦੇ ਹਨ। ਇਸ ਰੱਸ ਦੀ ਨਿਸ਼ਾਨੀ ਇਹੋ ਕਿ ਹੋਰ ਸਾਰੇ ਹੋਛੇ ਰੱਸ ਵਿਸਰ ਜਾਂਦੇ ਹਨ। ਮਨ ਨੂੰ ਕੋਈ ਭੁੱਖ-ਤ੍ਰੇਹ ਨਹੀਂ ਲਗਦੀ ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:-

**ਜਾ ਕਉ ਆਇਓ ਏਕੁ ਰਸਾ॥**
**ਖਾਨ ਪਾਨ ਆਨ ਨਹੀ ਖੁਧਿਆ,**

**ਤਾ ਕੈ ਚਿਤਿ ਨ ਬਸਾ॥** [ਪੰਨਾ ੬੭੨

ਜਿਸ ਨੂੰ ਅੰਮ੍ਰਿਤ ਰਸ ਦੀ ਇਕ ਬੂੰਦ ਮਿਲ ਜਾਂਦੀ ਹੈ ਉਸ ਦਾ ਤਨ ਮਨ ਹਰਿਆ ਹੋ ਜਾਂਦਾ ਹੈ। ਇਸ ਦੀ ਪ੍ਰਾਪਤੀ ਦਾ ਸਾਧਨ ਹੈ-ਰਬੀ ਡਰ

**ਗੁਰਮਤੀ ਭਉ ਮਨਿ ਪਵੈ,**
**ਤਾਂ ਹਰਿ ਰਸਿ ਲਗੈ ਪਿਆਰਿ॥** [ਪੰਨਾ ੧੪੧੪

ਇਸ ਰੱਸ ਦਾ ਵਰਣਨ ਕਰਨਾ ਬਹੁਤ ਔਖਾ ਹੈ ਕਿਉਂਕਿ ਇਸ ਤੋਂ ਬਿਨਾਂ ਨਾਮ ਅਭਿਲਾਸ਼ੀ ਜੀਊਂਦਾ ਹੀ ਨਹੀਂ ਰਹਿ ਸਕਦਾ। ਉਸ ਨੂੰ ਹੋਰ ਕੁਝ ਸੁਝਦਾ ਬੁਝਦਾ ਹੀ ਨਹੀਂ ਜਿਵੇਂ ਕਿ ਭਗਤ ਕਬੀਰ ਜੀ ਦੀ ਅਵਸਥਾ ਬਣ ਗਈ ਸੀ:-

**ਤਾਨਾ ਬਾਨਾ ਕਛੂ ਨ ਸੂਝੈ,**
**ਹਰਿ ਹਰਿ ਰਸਿ ਲਪਟਿਓ॥** [ਪੰਨਾ ੮੫੬

ਇਥੇ ਅਪੜਨ ਮਗਰੋਂ ਹੀ ਨਿਜ ਸਰੂਪ ਦਾ ਪ੍ਰਕਾਸ਼ ਹੁੰਦਾ ਹੈ। ਫਿਰ ਦ੍ਰਿੜ੍ਹਤਾ ਹੁੰਦੀ ਹੈ ਕਿ ਇਸ ਰੱਸ ਨੂੰ ਹਵਾ ਉਡਾਅ ਨਹੀਂ ਸਕਦੀ, ਅਗਨੀ ਸਾੜ ਨਹੀਂ ਸਕਦੀ, ਪਾਣੀ ਰੋੜ੍ਹ ਨਹੀਂ ਸਕਦਾ। ਇਹ ਰੱਸ ਨਾ ਹੱਥਾਂ ਨਾਲ ਪਕੜਿਆ ਜਾ ਸਕਦਾ ਹੈ ਅਤੇ ਨਾ ਸ਼ਸਤਰਾਂ ਨਾਲ ਕਟਿਆ ਜਾ ਸਕਦਾ ਹੈ। ਪ੍ਰੰਤੂ ਅਜਿਹੀ ਪਛਾਣ ਓਦੋਂ ਹੁੰਦੀ ਹੈ ਜਦੋਂ ਮਨ ਇਕਾਗਰ ਹੁੰਦਾ ਹੈ। ਦੁਨਿਆਵੀ ਝਗੜੇ ਅਨੰਦ-ਗੜ੍ਹ ਦੇ ਰਾਹ ਵਿਚ ਨਿਰੇ ਭੰਭਲ ਭੂਸੇ ਤੇ ਰਗੜੇ ਹੁੰਦੇ ਹਨ। ਇਸ ਲਈ ਆਪਣੀ ਜਿੰਦੜੀ ਨੂੰ ਗੁਰ-ਉਪਦੇਸ਼ਾਂ ਨਾਲ ਪਿਉਂਦ ਕਰ ਕੇ ਸਮਝਾਉਣਾ ਚਾਹੀਦਾ ਹੈ-

ੳ) **ਭੈ ਬਿਚਿ ਭਾਉ ਭਾਇ ਕੋਊ ਬੂਝਹਿ,**
**ਹਰਿ ਰਸੁ ਪਾਵੈ ਭਾਈ ॥**
**ਜੇਤੇ ਘਟ ਅੰਮ੍ਰਿਤੁ ਸਭ ਹੀ ਮਹਿ,**
**ਭਾਵੈ ਤਿਸਹਿ ਪੀਆਈ ॥** [ਪੰਨਾ ੧੧੨੩

ਅ) **ਅੰਮ੍ਰਿਤੁ ਹਰਿ ਹਰਿ ਨਾਮੁ ਹੈ, ਮੇਰੀ ਜਿੰਦੁੜੀਏ!**
**ਅੰਮ੍ਰਿਤੁ ਗੁਰਮਤਿ ਪਾਏ ਰਾਮ॥**
**ਹਉਮੈ ਮਾਇਆ ਬਿਖੁ ਹੈ, ਮੇਰੀ ਜਿੰਦੁੜੀਏ !**
**ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥**
**ਮਨੁ ਸੁਕਾ ਹਰਿਆ ਹੋਇਆ, ਮੇਰੀ ਜਿੰਦੁੜੀਏ !**
**ਹਰਿ ਹਰਿ ਨਾਮੁ ਧਿਆਏ ਰਾਮ॥**
**ਹਰਿ ਭਾਗ ਵਡੇ ਲਿਖਿ ਪਾਇਆ, ਮੇਰੀ ਜਿੰਦੁੜੀਏ !**
**ਜਨ ਨਾਨਕ ਨਾਮਿ ਸਮਾਏ ਰਾਮ॥** [ਪੰਨਾ ੫੩੮

ਇਹ ਗਲ ਪੂਰਨ ਵਿਸ਼ਵਾਸ ਨਾਲ ਆਖੀ ਜਾ ਸਕਦੀ ਹੈ ਕਿ ਅੰਮ੍ਰਿਤ ਦੀ ਸਾਰ ਅੰਮ੍ਰਿਤ ਦੇ ਵਪਾਰੀਆਂ ਨੂੰ ਹੀ ਹੁੰਦੀ ਹੈ। ਇਸ ਲਈ ਜੋ ਗੁਰੂ ਦੀ ਚਾਕਰੀ ਕਰਕੇ, ਗੁਰਸਿੱਖਾਂ ਦੇ ਲਾਲੇ ਗੋਲੇ ਬਣਕੇ ਕੀਰਤਨ ਰੱਸ ਵਿਚ ਸਮਾਏ ਰਹਿੰਦੇ ਹਨ, ਉਹੋ ਹੀ ਨਾਮ-ਅਭਿਆਸ ਕਮਾਈ ਦਾ ਸਦਕਾ 'ਜੀਵਨ-ਪਦਵੀ' ਪ੍ਰਾਪਤ ਕਰ ਲੈਂਦੇ ਹਨ। ਅੰਤ ਨੂੰ ਕੀਰਤਨ-ਰੱਸ ਦਾ ਨਿਰਣਾ ਇਉਂ ਮੁਕਦਾ ਹੈ-

**ਆਪੇ ਰਸੀਆ ਆਪਿ ਰਸੁ, ਆਪੇ ਰਾਵਣਹਾਰੁ॥**
**ਆਪੇ ਹੋਵੈ ਚੋਲੜਾ, ਆਪੇ ਸੇਜ ਭਤਾਰੁ॥੧॥**
**ਰੰਗਿ ਰਤਾ ਮੇਰਾ ਸਾਹਿਬੁ,**
**ਰਵਿ ਰਹਿਆ ਭਰਪੂਰਿ॥੧॥ ਰਹਾਉ॥**
**ਆਪੇ ਮਾਛੀ ਮਛੁਲੀ, ਆਪੇ ਪਾਣੀ ਜਾਲੁ॥**
**ਆਪੇ ਜਾਲ ਮਣਕੜਾ, ਆਪੇ ਅੰਦਰਿ ਲਾਲੁ॥੨॥**
**ਆਪੇ ਬਹੁਬਿਧਿ ਰੰਗੁਲਾ, ਸਖੀਏ ਮੇਰਾ ਲਾਲੁ॥**
**ਨਿਤ ਰਵੈ ਸੋਹਾਗਣੀ, ਦੇਖੁ ਹਮਾਰਾ ਹਾਲੁ॥੩॥**
**ਪ੍ਰਣਵੈ ਨਾਨਕੁ ਬੇਨਤੀ, ਤੂ ਸਰਵਰੁ ਤੂ ਹੰਸੁ॥**
**ਕਉਲੁ ਤੂ ਹੈ ਕਵੀਆ ਤੂ ਹੈ, ਆਪੇ ਵੇਖਿ ਵਿਗਸੁ॥**

[ਪੰਨਾ ੨੩



# ਕੀਰਤਨ ਭੇਟਾ

ਇਸ ਗੱਲ ਤੋਂ ਸਾਰਾ-ਸੰਸਾਰ ਜਾਣੂ ਹੈ ਕਿ ਗੁਰਦੁਆਰਿਆਂ, ਘਰਾਂ ਤੇ ਖੁਲ੍ਹੇ ਸਮਾਗਮਾਂ ਵਿਚ ਜਿਥੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕੀਰਤਨ ਹੁੰਦਾ ਹੈ, ਉਥੇ ਸਿਖ ਸੰਗਤਾਂ ਰਾਗੀ ਜਥਿਆਂ ਨੂੰ ਮਾਇਆ ਦੇ ਖੁਲ੍ਹੇ ਗਫੇ ਭੇਟ ਕਰਦੀਆਂ ਹਨ। ਇਸੇ ਤਰ੍ਹਾਂ ਗੁਰਪੁਰਬਾਂ ਦੇ ਅਵੱਸਰਾਂ ਉੱਤੇ ਵੀ ਗੁਰਦੁਆਰਿਆਂ ਦੇ ਪ੍ਰਬੰਧਕ ਹਜ਼ਾਰਾਂ ਰੁਪਏ ਖ਼ਰਚ ਕਰ ਕੇ ਰਾਗੀ ਜਥਿਆਂ ਨੂੰ ਮੰਗਵਾਉਂਦੇ ਹਨ। ਇਸ ਦਸ਼ਾ ਨੂੰ ਦੇਖ ਕੇ ਕਈ ਪ੍ਰੇਮੀ ਇਹ ਕਿੰਤੂ ਕਰਦੇ ਹਨ ਕਿ ਅਜ ਕਲ ਕੀਰਤਨ ਰਾਗੀ-ਸਿੰਘਾਂ ਦਾ ਜੀਵਨ-ਆਧਾਰ ਨਹੀਂ ਰਿਹਾ, ਸਗੋਂ ਆਮ ਸੰਸਾਰੀ ਲੋਕਾਂ ਵਾਂਗ ਇਕ ਤਰ੍ਹਾਂ ਦਾ ਮਾਇਕ-ਵਪਾਰ ਬਣ ਗਿਆ ਹੈ। ਕਈ ਵਾਰ ਗੁਰਮਤਿ-ਪ੍ਰੇਮੀਆਂ ਦੀ ਬੈਠਕ ਵਿਚ ਵੀ ਕੀਰਤਨ-ਭੇਟਾ ਬਾਰੇ ਕਈ ਪ੍ਰਕਾਰ ਦੀ ਵਿਚਾਰ-ਧਾਰਾ ਛਿੜਦੀ ਹੈ, ਪਰ ਉਸ ਨੂੰ ਕੋਈ ਅਮਲੀ ਰੂਪ ਨਹੀਂ ਦਿਤਾ ਜਾਂਦਾ, ਕਿਉਂਕਿ ਇਹੋ-ਜਿਹੇ ਵਿਚਾਰ ਗੁਰਦੁਆਰਿਆਂ ਦੀਆਂ ਸਟੇਜਾਂ ਤੇ ਆਮ ਸਿਖ ਸੰਗਤਾਂ ਦੇ ਸਾਹਮਣੇ ਰਖਣੇ ਠੀਕ ਨਹੀਂ ਸਮਝੇ ਜਾਂਦੇ। ਫਿਰ ਵੀ ਆਧੁਨਿਕ ਕਾਲ ਦੀਆਂ ਉਕਤੀਆਂ ਜੁਗਤੀਆਂ ਅਤੇ ਵਿਚਾਰ-ਧਾਰਾ ਵਾਲੇ ਕਈ ਰਾਗੀ ਅਤੇ ਗਰੰਥੀ ਸਿੰਘ ਕੀਰਤਨ ਭੇਟਾ ਬਾਰੇ ਨਿਜੀ ਵਿਚਾਰਾਂ ਦੁਆਰਾ ਨਿਰਣਯ ਕਰਨ ਦਾ ਯਤਨ ਕਰਦੇ ਰਹਿੰਦੇ ਹਨ, ਪਰ ਉਹ ਵੀਚਾਰ ਗੁਰਮਤਿ-ਕਸਵੱਟੀ ਤੇ ਪੂਰੇ ਨਹੀਂ ਉਤਰਦੇ।

ਸਾਡੀ ਅਜੋਕੀ ਪਨੀਰੀ ਇਹ ਆਖਦੀ ਹੈ ਕਿ ਸਿਖਾਂ ਨੂੰ ਪੁਰਾਣੀਆਂ ਰਹੁ-ਰੀਤੀਆਂ ਛਡ ਕੇ ਇਕ ਨਵਾਂ ਵਿਧਾਨ ਤਿਆਰ ਕਰਨਾ ਚਾਹੀਦਾ ਹੈ, ਕਿਉਂਕਿ ਜ਼ਮਾਨਾ ਬੜੀ ਤੇਜ਼ੀ ਨਾਲ ਬਦਲ ਰਿਹਾ ਹੈ। ਸਾਇੰਸ ਨੇ ਇਤਨੀ ਤਰੱਕੀ ਕੀਤੀ ਹੈ ਕਿ ਪ੍ਰਮਾਣੂ-ਸ਼ਕਤੀਆਂ ਨਾਲ ਚੰਨ ਤੇ ਤਾਰਿਆਂ ਨੂੰ ਛੂਹਣ ਵਾਲੇ ਅਜੂਬੇ ਵਿਖਾਏ ਜਾ ਰਹੇ ਹਨ। ਜੇ ਸਿਖ ਕੌਮ ਦੇ ਆਗੂਆਂ ਨੇ ਲੋਕ ਰੁਚੀਆਂ ਅਨੁਸਾਰ ਕੋਈ ਨਵੀਂ ਨਿਯਮਾਵਲੀ ਨਾ ਘੜੀ ਤਾਂ ਇਹ ਉੱਨਤੀ ਦੇ ਖੇਤਰ ਵਿਚ ਬਾਕੀ ਕੌਮਾਂ ਨਾਲੋਂ ਪਿਛੇ ਰਹਿ ਜਾਵੇਗੀ। ਸਮੇਂ ਦੀ ਚਾਲ ਅਨੁਸਾਰ ਸਾਡੇ ਨੌਜਵਾਨਾਂ ਦੇ ਵਿਚਾਰ ਭਾਵੇਂ ਕੁਝ ਹੱਦ ਤੱਕ ਠੀਕ ਵੀ ਹੋਣ, ਪਰ ਇਨ੍ਹਾਂ ਭੋਲੇ ਨੌਜਵਾਨਾਂ ਨੂੰ ਆਪਣੇ

ਵਿਰਸੇ ਦਾ ਬੋਧ ਹੀ ਨਹੀਂ ਹੈ। ਸਾਇੰਸ ਦੀਆਂ ਸਾਰੀਆਂ ਤਰੱਕੀਆਂ ਨਿਰੋਲ ਪਦਾਰਥ-ਵਾਦੀ ਹਨ, ਜਿਨ੍ਹਾਂ ਦਾ ਧਾਰਮਿਕ ਰਹੁ-ਰੀਤੀਆਂ ਦੇ ਵਿਕਾਸ ਨਾਲ ਕੋਈ ਸੰਬੰਧ ਨਹੀਂ। ਇਸ ਵਿਚ ਸੰਦੇਹ ਨਹੀਂ ਕਿ ਸਰੀਰਕ ਸੁੱਖਾਂ ਲਈ ਜੀਵਨ ਦੀਆਂ ਕਈ ਲੋੜਾਂ ਨੂੰ ਪੂਰਾ ਕਰਨ ਹਿਤ ਅਸੀਂ ਵਿਗਿਆਨਕ ਢੰਗਾਂ ਰਾਹੀਂ ਕਈ ਲਾਭ ਪਰਾਪਤ ਕਰ ਸਕਦੇ ਹਾਂ, ਪਰ ਆਤਮਿਕ ਵਿਚਾਰਧਾਰਾ ਵਾਲਾ ਪਿਤਾ-ਪੁਰਖੀ ਰਾਹ ਛੱਡ ਕੇ ਪੱਛਮੀ-ਵਿਚਾਰਧਾਰਾ ਅਨੁਸਾਰ ਆਪਣਾ ਜੀਵਨ ਢਾਲਣਾ ਕੋਈ ਸਿਆਣਪ ਵਾਲੀ ਗੱਲ ਨਹੀਂ।

ਕੀਰਤਨ, ਗੁਰਸਿੱਖਾਂ ਦਾ ਜੀਵਨ-ਅਧਾਰ ਹੈ। ਇਸ ਨਾਲ ਜਿੰਨਾ ਵੀ ਪਿਆਰ ਕੀਤਾ ਜਾਏ, ਥੋੜਾ ਹੈ। ਇਸੇ ਤਰ੍ਹਾਂ ਕੀਰਤਨ ਸੁਣਾਉਣ ਵਾਲੇ, ਅੰਮ੍ਰਿਤ ਭੋਜਨ ਛਕਾਉਣ ਵਾਲੇ ਕੀਰਤਨੀਏ ਵੀਰਾਂ ਦਾ ਜਿਤਨਾ ਵੀ ਸਤਿਕਾਰ ਕੀਤਾਂ ਜਾਏ, ਥੋੜਾ ਹੈ। ਪਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿਤਰ ਉਪਦੇਸ਼ ਹਰੇਕ ਕੀਰਤਨੀਏ ਸਿੰਘ ਦੇ ਸਾਹਮਣੇ ਹੋਣੇ ਚਾਹੀਦੇ ਹਨ, ਜਿਵੇਂ ਕਿ :-

**ਭਲੋ ਭਲੋ, ਰੇ ਕੀਰਤਨੀਆ॥**
**ਰਾਮ ਰਮਾ ਰਾਮਾ ਗੁਨ ਗਾਉ॥**
**ਛੋਡਿ ਮਾਇਆ ਕੇ ਧੰਧ ਸੁਆਉ॥** [ਪੰਨਾ ੮੮੫

ਜੇ ਅਸੀਂ ਆਪਣੇ ਗੁਰ-ਇਤਿਹਾਸ ਨੂੰ ਗਹੁ ਨਾਲ ਵਾਚੀਏ ਤਾਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਤਨਾ ਪਿਆਰ ਭਾਈ ਮਰਦਾਨਾ ਜੀ ਰਬਾਬੀ ਨਾਲ ਕੀਤਾ ਉਤਨਾ ਕਿਸੇ ਹੋਰ ਵਿਅਕਤੀ ਨਾਲ ਘਟ ਹੀ ਕੀਤਾ ਹੋਵੇਗਾ, ਕਿਉਂਕਿ ਉਹ ਜਗਤ ਜੀਵਾਂ ਦਾ ਸੁਧਾਰ ਤੇ ਉਧਾਰ ਕਰਨ ਲਈ ਜਗਤ ਫੇਰੀ ਵਿਚ ਗੁਰੂ ਬਾਬਾ ਜੀ ਦੇ ਨਾਲ ਸਾਥੀ ਬਣ ਕੇ ਵਿਚਰੇ। ਗੁਰੂ ਬਾਬੇ ਦੀਆਂ ਜੀਵਨ-ਗੋਸ਼ਟੀਆਂ ਪੜ੍ਹ ਕੇ ਪਤਾ ਲਗਦਾ ਹੈ ਕਿ ਆਪ ਜੀ ਨੇ ਭਾਈ ਮਰਦਾਨੇ ਦੀਆਂ ਜੀਵਨ ਲੋੜਾਂ ਨੂੰ ਹਰ ਸਮੇਂ ਪੂਰਾ ਕੀਤਾ। ਉਸ ਦੀ ਪ੍ਰਵਾਰਿਕ ਚਿੰਤਾ ਨੂੰ ਦੂਰ ਕਰਨ ਲਈ ਜਿਥੇ ਹਾਰਦਿਕ ਸਹਾਇਤਾ ਕੀਤੀ ਉਥੇ ਨਾਮ ਦੇ ਖੇੜੇ ਨਾਲ ਵੀ ਉਸਨੂੰ ਸੰਤੋਖੀ ਜੀਵਨ ਵਾਲਾ ਬਣਨ ਦਾ ਉਪਦੇਸ਼ ਦਿੱਤਾ। ਸਾਰੇ ਇਤਿਹਾਸ ਵਿਚੋਂ ਏਦਾਂ ਦਾ ਪ੍ਰਮਾਣ ਕਿਤੇ ਵੀ ਨਹੀਂ ਮਿਲਦਾ ਜਿਥੇ ਕਿ ਮਰਦਾਨੇ ਨੂੰ ਸਿਖ ਸੰਗਤਾਂ ਨੇ ਕੀਰਤਨ ਭੇਟਾ ਵਜੋਂ ਮਾਇਆ ਦਿੱਤੀ ਹੋਵੇ। ਫਿਰ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਤਕ

ਇਹੋ ਵਰਤਾਰਾ ਚਲਦਾ ਰਿਹਾ। ਜਦੋਂ ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਵਨ ਸਰੂਪ ਸੰਪਾਦਿਤ ਕਰਵਾ ਕੇ ਸ੍ਰੀ ਹਰਿਮੰਦਰ ਸਾਹਿਬ ਵਿਚ ਪ੍ਰਕਾਸ਼ਮਾਨ ਕੀਤਾ ਉਥੇ ਸੰਗਤਾਂ ਨੂੰ ਕੀਰਤਨ ਸਰਵਣ ਕਰਾਉਣ ਲਈ ਬਲਵੰਡ ਤੱਥਾ ਸੱਤੇ ਡੂਮ ਨੂੰ ਸੇਵਾ ਬਖਸ਼ੀ। ਜਦੋਂ ਇਨ੍ਹਾਂ ਰਬਾਬੀਆਂ ਦੀ ਲੜਕੀ ਦਾ ਵਿਆਹ ਨੇੜੇ ਆਇਆਂ ਤਾ ਇਨ੍ਹਾਂ ਨੇ ਗੁਰੂ ਜੀ ਪਾਸੋਂ ਦਰਬਾਰ ਸਾਹਿਬ ਦੀ ਇਕ ਦਿਨ ਦੀ ਚੜ੍ਹਤ ਮੰਗੀ, ਜਿਸਨੂੰ ਗੁਰੂ ਜੀ ਨੇ ਪਰਵਾਨ ਕੀਤਾ। ਸੁਭਾਵਿਕ, ਜਾਂ ਚੋਜੀ ਪ੍ਰੀਤਮ ਦੀਆਂ ਗੁਝੀਆਂ ਰਮਜ਼ਾਂ, ਉਸ ਦਿਨ ਮਾਇਆ ਥੋੜੀ ਚੜ੍ਹੀ, ਜਿਸ ਕਰਕੇ ਬਲਵੰਡ ਤੇ ਸੱਤਾ ਸੰਤੁਸ਼ਟ ਨਾ ਹੋਏ ਅਤੇ ਗੁਰੂ-ਘਰ ਦੀ ਨਿੰਦਾ ਕਰਨ ਲਗ ਪਏ। ਜਿਸ ਦਾ ਫਲਸਰੂਪ ਉਨ੍ਹਾਂ ਨੂੰ ਕੋਹੜ ਹੋਇਆ ਅਤੇ ਭਾਈ ਲੱਧਾ ਜੀ ਪਰਉਪਕਾਰੀ ਲਾਹੌਰ ਵਾਸੀ ਨੇ ਉਨ੍ਹਾਂ ਨੂੰ ਗੁਰੂ ਜੀ ਪਾਸੋਂ ਬਖਸ਼ਵਾਇਆ। ਫਿਰ ਇਨ੍ਹਾਂ ਨੇ ਆਪਣੇ ਪਾਪ-ਕਰਮ ਦਾ ਪ੍ਰਾਸ਼ਚਿਤ ਕੀਤਾ ਅਤੇ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਪੰਜਾ ਪਾਤਸ਼ਾਹੀਆਂ ਤਕ ਰਾਮਕਲੀ ਰਾਗ ਦੀ ਵਾਰ ਵਿਚ ਸਿਫਤਾਂ ਕੀਤੀਆਂ।

ਇਹ ਪ੍ਰਸੰਗ ਇਸ ਗੱਲ ਦੀ ਸਾਖ ਭਰਦਾ ਹੈ ਕਿ ਜੇਕਰ ਸਿਖ ਸੰਗਤਾਂ ਰਬਾਬੀਆਂ ਨੂੰ ਕੀਰਤਨ ਵਜੋਂ ਅਜ ਕਲ ਵਾਂਗ ਸਿਧੀ ਮਾਇਆ ਕੀਰਤਨ-ਭੇਟਾ ਵਜੋਂ ਦਿੰਦੀਆਂ ਹੁੰਦੀਆਂ ਤਾਂ ਇਨ੍ਹਾਂ ਰਬਾਬੀਆਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਪਾਸੋਂ ਮਾਇਆ ਮੰਗਣ ਦੀ ਲੋੜ ਹੀ ਨ ਪੈਂਦੀ। ਉਕਤ ਰਬਾਬੀਆਂ ਦੀ ਰਚਿਤ ਵਾਰ ਦੇ ਅਧਿਐਨ ਤੋਂ ਇਕ ਹੋਰ ਨਿਰਣਾ ਹੇਠ ਲਿਖੀ ਪੰਕਤੀ ਰਾਹੀਂ ਹੋ ਜਾਂਦਾ ਹੈ ਕਿ ਪੂਜਾ ਦੇ ਧਾਨ ਦੀ ਝਾਕ ਅਤੇ ਮਾਇਆ ਦਾ ਲੋਭ ਨਿਰਮਲ ਜੀਵਨ ਨੂੰ ਇਸ ਤਰ੍ਹਾਂ ਗੰਧਲਾ ਬਣਾ ਦਿੰਦਾ ਹੈ, ਜਿਵੇਂ ਪਾਣੀ ਨੂੰ ਬੂਰ-

**ਲਬੁ ਵਿਣਾਹੇ ਮਾਣਸਾ, ਜਿਉ ਪਾਣੀ ਬੂਰ॥ [ਪੰਨਾ ੯੬੭**

ਭਾਈ ਸਾਹਿਬ ਗੁਰਦਾਸ ਜੀ ਦੇ ਅਮੋਲਕ ਵਿਚਾਰਾਂ ਨੂੰ ਜੇ ਉਨ੍ਹਾਂ ਦੀ ਰਚਿਤ ੩੫ਵੀਂ ਵਾਰ ਦੀ ੧੧ਵੀਂ ਤੇ ੧੯ਵੀਂ ਪਉੜੀ ਪੜ੍ਹੀਏ ਤਾਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਧਰਮਸਾਲ ਦੇ ਪਦਾਰਥਾਂ ਦੀ ਝਾਕ, ਅਰਥਾਤ ਪੂਜਾ ਦੇ ਧਾਨ ਵਲ ਵੇਖਣਾ ਇਸ ਤਰ੍ਹਾਂ ਹੈ ਜਿਵੇਂ ਖੰਡ ਵਿਚ ਗਲੇਫ਼ੀ ਹੋਈ ਜ਼ਹਿਰ। ਯਥਾ-

**"ਤਿਉਂ ਧਰਮਸਾਲ ਦੀ ਝਾਕ ਹੈ, ਵਿਹੁ ਖੰਡੂ ਪਾਜੁ।"**

ਇਸੇ ਪ੍ਰਕਾਰ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਵੀ ਪੂਜਾ ਦੇ ਧਾਨ ਬਾਰੇ ਹੇਠ ਲਿਖੇ ਸ਼ਬਦ ਦਰਜ ਹਨ-

"ਸ੍ਰੀ ਗੁਰੂ ਜੀ ਨੇ ਕਿਹਾ, ਮਰਦਾਨਿਆ ! ਇਹ ਪਦਾਰਥ ਪੂਜਾ ਦਾ ਖਾਣਾ ਐਸਾ ਹੈ ਜੈਸੇ ਵਿਸ ਖਾਧੇ ਪਚਦੀ ਨਹੀਂ, ਤੈਸੇ ਹੀ ਪੂਜਾ ਦਾ ਧਾਨ ਖਾਧਾ ਪਚਦਾ ਨਹੀਂ। ਜਿਹੜਾ ਅੱਠੇ ਪਹਿਰ ਪਰਮੇਸ਼ਰ ਦੀ ਬੰਦਗੀ ਕਰੇ, ਰਾਤ ਦਿਨ ਭਗਵੰਤ ਦਾ ਭਜਨ ਕਰਦਾ ਰਹੇ, ਵੰਡ ਖਾਇ, ਆਪਣੀ ਤਮਾ ਨਾ ਕਰੇ, ਹਰ ਇਕ ਜੀਵ ਜੋ ਆਵੇ ਤਿਸ ਨਾਲ ਖੁਸ਼ੀ ਰਹੇ, ਅਨ ਥੋੜਾ ਅਹਾਰ ਕਰੇ ਤੇ ਸੰਜਮ ਨਾਲ ਰਹੇ ਤਾਂ ਉਸ ਨੂੰ ਪਚਦਾ ਹੈ। ਜਿਹੜਾ ਨਾ ਭਜਨ-ਬੰਦਗੀ ਕਰੇ, ਲਾਲਚ ਹਰ ਚੀਜ਼ ਦਾ ਕਰੇ, ਪੂਜਾ ਦੀ ਚੀਜ਼ ਵੰਡ ਕੇ ਨਾ ਖਾਇ, ਉਸ ਨੂੰ ਵਿਖ ਵਤ ਹੋ ਕੇ ਲਗਦੀ ਹੈ। ਜਿਸ ਤਰ੍ਹਾਂ ਅਗਨ ਦਾ ਕੁੰਡ ਬਲਦਾ ਹੋਵੇ ਤਾਂ ਇਕ ਛੰਨਾ ਪਾਣੀ ਦਾ ਉਸ ਵਿਚ ਪਾਈਐ ਤਾਂ ਉਹ ਪਾਣੀ ਵੀ ਦਘਧ ਹੋ ਜਾਂਦਾ ਹੈ ਤੇ ਅਗਨਿ ਵੀ ਬਲਦੀ ਰਹਿੰਦੀ ਹੈ ਅਤੇ ਅਗਨਿ ਥੋੜੀ ਹੋਵੇ ਤੇ ਪਾਣੀ ਬਹੁਤ ਪਾਈਐ ਤਾਂ ਅਗਨਿ ਸਭ ਬੁਝ ਜਾਂਦੀ ਹੈ। ਤਿਸੀ ਤਰ੍ਹਾਂ ਜੋ ਕੋਈ ਪੂਜਾ ਕਾ ਧਾਨ ਗੁਰੂ ਕੇ ਗੁਰਦੁਆਰਿਆਂ ਦੀ ਮਾਇਆ ਮਿੱਠੀ ਜਾਣੇ ਕੇ ਚਾਉ ਨਾਲ ਖਾਂਦਾ ਹੈ ਸੋ ਬਹੁਤ ਦੁਖੀ ਹੁੰਦਾ ਹੈ। ਉਨ੍ਹਾਂ ਵਾਸਤੇ ਅਗੇ ਨਰਕ ਤਿਆਰ ਹਨ ਤੇ ਇਸ ਲੋਕ ਵਿਚ ਵੀ ਦੁਖ ਪਾਉਂਦੇ ਹਨ।"

ਇਸ ਸ਼ਬਦਾਵਲੀ ਨਾਲ ਮਿਲਦੀ ਜੁਲਦੀ ਵਿਚਾਰ ਹੀ 'ਗਿਆਨ ਰਤਨਾਵਲੀ' ਵਿਚ ਭਾਈ ਮਨੀ ਸਿੰਘ ਜੀ ਨੇ ਦਿਤੀ ਹੈ। ਭਾਈ ਦੇਸਾ ਸਿੰਘ ਜੀ ਦੇ ਰਹਿਤਨਾਮੇ ਵਿਚ ਵੀ ਪੂਜਾ ਦੇ ਧਾਨ ਬਾਰੇ ਇਉਂ ਅੰਕਿਤ ਹੈ-

**ਰਹਿਤਵਾਨ ਗੁਰਸਿਖ ਹੈ ਜੋਈ।**
**ਕਰ ਉਪਾਇ ਧਨ ਖਾਟੈ ਸੋਈ।**
**ਤਾਹੀ ਕਰ ਘਰ ਕੋ ਨਿਰਬਹੈ।**
**ਪੂਜਾ ਭੂਲ ਨ ਕਬਹੂ ਗਹੈ।**
**ਜੇ ਕੋਈ ਸਿੰਘ ਪੁਜਾਰੀ ਅਹੈ।**
**ਸੋ ਵੀ ਪੂਜਾ ਬਹੁਤ ਨ ਗਹੈ।**
**ਤਨ ਨਿਰਬਾਹ ਮਾਤਰ ਸੋ ਲੇਵੇ।**
**ਅਧਿਕ ਹੋਇ ਤਉ ਜਹਿ ਤਹਿ ਦੇਵੈ।**

ਦਸਮੇਸ਼ ਪਿਤਾ ਜੀ ਨੇ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਸਮੇਂ ਬੇਅੰਤ ਮਾਇਆ, ਮਾਲ ਧਨ, ਜਿਸ ਵਿਚ ਪੂਜਾ ਪਦਾਰਥ ਸ਼ਾਮਲ ਸੀ,

ਸਭ ਸਰਸਾ ਨਦੀ ਵਿਚ ਭੇਟਾ ਕਰ ਦਿਤਾ ਸੀ। ਸਿਖਾਂ ਦੇ ਪੁਛਣ ਤੇ ਗੁਰਦੇਵ ਜੀ ਨੇ ਉਤਰ ਦਿਤਾ ਸੀ-'ਮੈਂ ਪੁੱਤਰਾਂ ਨੂੰ ਜ਼ਹਿਰ ਨਹੀਂ ਦੇਣੀ, ਚਾਹੁੰਦਾ, ਕਿਉਂਕਿ ਪੂਜਾ ਦਾ ਧਾਨ ਜ਼ਹਿਰ ਸਮਾਨ ਹੁੰਦਾ ਹੈ।'

ਜੇ ਕੋਈ ਇਹ ਆਖੇ ਕਿ ਰਾਗੀਆਂ ਨੂੰ ਮਾਇਆ ਦੀ ਲੋੜ ਨਹੀਂ, ਜਾਂ ਦੇਣੀ ਨਹੀਂ ਚਾਹੀਦੀ, ਇਹ ਵੀ ਇਕ ਨਿਰਮੂਲ ਕਥਨ ਹੈ। ਜਿਵੇਂ ਪਿਆਸੇ ਮਨੁੱਖ ਨੂੰ ਪਾਣੀ ਦੀ ਲੋੜ ਹੁੰਦੀ ਹੈ, ਤਿਵੇਂ ਗ੍ਰਿਹਿਸਤੀ ਜੀਵਨ ਦਾ ਨਿਰਬਾਹ ਕਰਨ ਲਈ ਰਾਗੀ ਸਿੰਘਾਂ ਨੂੰ ਵੀ ਮਾਇਆ ਦੀ ਲੋੜ ਪੈਂਦੀ ਹੈ। ਗੁਰੂ ਸਾਹਿਬ ਅੰਤਰਯਾਮੀ ਪਿਤਾ ਸਨ ਅਤੇ ਉਹ ਕੀਰਤਨੀ ਬੱਚਿਆਂ ਦੀਆਂ ਯੋਗ ਲੋੜਾਂ ਪੂਰੀਆਂ ਕਰਦੇ ਰਹਿੰਦੇ ਸਨ, ਕਿਉਂਕਿ ਉਸ ਸਮੇਂ ਅਜ ਵਾਂਗ ਨਾਂ ਹੀ ਸੰਗਮਰਮਰੀ ਬਿਲਡਿੰਗਾਂ ਵਾਲੀਆਂ ਧਰਮਸਾਲਾਂ ਸਨ ਅਤੇ ਨਾ ਹੀ ਕਮੇਟੀਆਂ ਦੇ ਪ੍ਰਧਾਨ ਸਕੱਤਰ ਆਦਿ। ਉਸ ਸਮੇਂ ਰਾਗੀਆਂ ਨੂੰ ਨੌਕਰਾਂ ਵਾਂਗ ਤਨਖਾਹ ਤੇ ਨਹੀਂ ਰਖਿਆ ਜਾਂਦਾ ਸੀ, ਕਿਉਂਕਿ ਧਰਮੀ ਪੁਰਸ਼ ਧਰਮ ਦੀਆਂ ਕੀਮਤਾਂ ਤੋਂ ਜਾਣੂ ਸਨ। ਉਹ ਆਏ ਗਏ ਅਭਿਆਗਤ, ਸੰਤਾਂ, ਸਾਧਾਂ, ਰਾਗੀਆਂ, ਰਬਾਬੀਆਂ ਦੀ ਹਰ ਪ੍ਰਕਾਰ ਤਨੋਂ, ਮਨੋਂ, ਧਨੋਂ ਸੇਵਾ ਕਰਨੀ ਆਪਣਾ ਮੁੱਖ ਕਰਤੱਬ ਸਮਝਦੇ ਸਨ। ਦੂਜੇ ਪਾਸੇ ਉਸ ਸਮੇਂ ਦੇ ਉਪਦੇਸ਼ਕ ਰਾਗੀ ਤੇ ਪ੍ਰਚਾਰਕ ਵੀ ਸੰਤੋਖੀ ਤੇ ਸੰਜਮੀ ਸਨ। ਉਸ ਸਮੇਂ ਦੀ ਸਾਦਾ ਖ਼ੁਰਾਕ, ਪੁਸ਼ਾਕ ਅਤੇ ਅੰਮ੍ਰਿਤ-ਵਾਕ ਹਰ ਇਕ ਮਨੁੱਖ ਉੱਤੇ ਆਪਣਾ ਜੀਵਨ-ਪ੍ਰਭਾਵ ਪਾਉਂਦੇ ਸਨ। ਇਸ ਲਈ ਉਸ ਸਮੇਂ ਦੇ ਉਪਦੇਸ਼ਟਿਆਂ ਵਿਚ ਟਿਕਾਓ ਸੀ, ਅਜ ਵਾਂਗ ਮਾਇਆ ਦੀ ਮਾਰੂ ਹੱਲ-ਚੱਲ ਨਹੀਂ ਸੀ। ਵਰਤਮਾਨ ਸਮੇਂ ਵਿਚ ਕੁਝ ਤਾਂ ਜ਼ਮਾਨੇ ਦਾ ਫੇਰ ਹੈ ਅਤੇ ਕੁਝ ਤ੍ਰਿਸ਼ਨਾਲੂ ਰੁਚੀਆਂ ਦਾ ਗੇੜ ਹੈ। ਇਨ੍ਹਾਂ ਦੋਹਾਂ ਦੇ ਸੰਗਲਾਂ ਨਾਲ ਮਨੁੱਖ ਇਤਨਾ ਜਕੜਿਆ ਗਿਆ ਹੈ ਕਿ ਇਸ ਨੂੰ ਆਪਣੇ ਆਪ ਦੀ ਪਛਾਣ ਹੀ ਨਹੀਂ ਰਹੀ। ਗੁਰਬਾਣੀ ਪਵਿੱਤਰ ਵਾਕ ਹੈ-

**ਪਰਥਾਇ ਸਾਖੀ ਮਹਾਂ ਪੁਰਖ ਬੋਲਦੇ,**
**ਸਾਂਝੀ ਸਗਲ ਜਹਾਨੈ॥**
**ਗੁਰਮੁਖਿ ਹੋਇ ਸੁ ਭਉ ਕਰੇ, ਆਪਣਾ ਆਪੁ ਪਛਾਣੈ॥**

[ਪੰਨਾ ੬੪੭

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ-ਮਈ, ਉਪਦੇਸ਼ ਸੰਸਾਰ ਦੇ ਸਮੂਹ ਵਰਗਾਂ ਲਈ ਸਾਂਝੇ ਹਨ। ਜੇ ਗੁਰਦੇਵ ਜੀ, ਵਿਆਹ ਕਰਾਉਣ

ਵਾਲੇ ਇਕ ਬ੍ਰਾਹਮਣ ਉਪਦੇਸ਼ਟੇ ਨੂੰ ਇਉਂ ਸੰਬੋਧਨ ਕਰਦੇ ਹਨ-

**ਸਸੈ, ਸੰਜਮੁ ਗਇਓ ਮੂੜੇ।**
**ਏਕੁ ਦਾਨੁ ਤੁਧੁ ਕੁਥਾਇ ਲਇਆ॥**
**ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ,**
**ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥** [ਪੰਨਾ ੪੩੫

ਤਾਂ ਕੀ ਇਹ ਕਾਨੂੰਨ ਸਿੱਖਾਂ ਮੁਸਲਮਾਨਾਂ ਤੇ ਹੋਰ ਜਾਤੀਆਂ ਦੇ ਉਪਦੇਸ਼ਕਾਂ ਉਤੇ ਲਾਗੂ ਨਹੀਂ ਹੁੰਦਾ ? ਜੇ ਗੁਰੂ ਬਾਬਾ ਜੀ ਨੇ "ਲੈ ਭਾੜਿ ਕਰੇ ਵਿਆਹੁ॥ ਕਢਿ ਕਾਗਲੁ ਦਸੇ ਰਾਹੁ" (ਪੰ. ੫੭੧) ਆਖ ਕੇ ਇਸ ਕਿਰਿਆ ਦੀ ਨਿਖੇਧੀ ਕੀਤੀ ਤਾਂ ਸਿਖ ਕੌਮ ਦੇ ਗ੍ਰੰਥੀਆਂ ਤੇ ਰਾਗੀਆਂ ਨੂੰ ਖ਼ਾਲਸਾ ਪੰਥ ਦੇ ਕਿਹੜੇ ਕਾਨੂੰਨ ਹੇਠਾਂ ਛੋਟ ਮਿਲੀ ਹੋਈ ਹੈ ਕਿ ਉਹ ਗੁਰਸਿਖ ਬੱਚੇ ਤੇ ਬੱਚੀਆਂ ਦੇ ਅਨੰਦ ਕਾਰਜ ਕਰਾਉਣ ਵੇਲੇ ਭਾੜਾ (ਮੂੰਹ-ਮੰਗੀ ਮਾਇਆ) ਲੈਣਾ ਯੋਗ ਸਮਝਦੇ ਹਨ ? ਅਜ ਕਲ੍ਹ ਜਿਨ੍ਹਾਂ ਘਰਾਣਿਆਂ ਵਿਚ ਵਿਆਹ ਦੇ ਮੌਕਿਆਂ ਤੇ ਕਬਾਬ ਭੁਜਦੇ ਹਨ, ਸ਼ਰਾਬ ਦੇ ਦੌਰ ਚਲਦੇ ਹਨ, ਨਾਚੇ ਤੇ ਨਾਚੀਆਂ ਅਣ-ਸਦਾਚਾਰਕ ਗੀਤ ਗਾਉਂਦੇ ਹਨ, ਉਨ੍ਹਾਂ ਘਰਾਣਿਆਂ ਵਿਚ ਸਾਡੇ ਰਾਗੀ ਤੇ ਪ੍ਰਚਾਰਚਕ ਅਨੰਦ ਕਾਰਜ ਕਰਾਉਣ ਤੋਂ ਰੱਤੀ ਭਰ ਵੀ ਸੰਕੋਚ ਨਹੀਂ ਕਰਦੇ, ਸਗੋਂ ਅਰਦਾਸ ਸਮੇਂ ਗੁਰੂ-ਹਜ਼ੂਰੀ ਵਿਚ ਇਉਂ ਅਰਦਾਸਿ ਕਰਨੀ ਕਿ 'ਅਨੰਦ ਕਾਰਜ ਪੂਰਨ ਗੁਰਮਤਿ ਮਰਯਾਦਾ ਅਨੁਸਾਰ ਹੋਇਆ ਹੈ, ਹੋਰ ਕੁਫ਼ਰ ਤੋਲਦੇ ਹਨ। ਇਸ ਕੁਕਰਮ ਦੀ ਸਜ਼ਾ ਰੱਬੀ ਦਰਗਹ ਵਿਚ ਅਵੱਸ਼ ਭੁਗਤਣੀ ਪਏਗੀ, ਕਿਉਂਕਿ ਗੁਰਵਾਕ ਹੈ-

**ਰਾਹ ਦੋਵੈ, ਇਕੁ ਜਾਣੈ, ਸੋਈ ਸਿਝਸੀ॥**
**ਕੁਫਰ ਗੋਅ, ਕੁਫਰਾਣੈ, ਪਇਆ ਦਝਸੀ॥** [ਪੰਨਾ ੧੯੨

ਜੇ ਸਾਡੇ ਰਾਗੀ ਜੱਥੇ ਅਜਿਹੇ ਵਾਤਾਵਰਨ ਵਿਚ ਜਾਣੋਂ ਨਾਂਹ ਕਰ ਦੇਣ ਤਾਂ ਹੋ ਸਕਦਾ ਹੈ ਕਿ ਨਾਮ-ਧਰੀਕ ਸਿਖਾਂ ਦੇ ਮਨਾਂ ਤੇ ਇਸ ਨਾ-ਮਿਲਵਰਤਣ ਦੀ ਸੱਟ ਵਜੇ ਤੇ ਉਨ੍ਹਾਂ ਦੇ ਜੀਵਨ ਵਿਚ ਕੋਈ ਨਵਾਂ ਮੋੜ ਆ ਜਾਵੇ। ਅਸਲ ਵਿਚ ਕੀਰਤਨ ਦੀ ਮਹੱਤਤਾ ਨੂੰ ਨਾ ਸਾਡੇ ਰਾਗੀ ਵੀਰਾਂ ਨੇ ਆਪ ਸਮਝਿਆ ਹੈ ਅਤੇ ਨਾ ਹੀ ਆਮ ਸਿਖ ਸੰਗਤਾਂ ਨੂੰ ਇਸ ਦੇ ਰਹੱਸ ਤੋਂ ਜਾਣੂ ਕਰਾ ਸਕੇ ਹਨ। ਜੇ ਰਾਗੀ ਸਿੰਘ ਕੀਰਤਨ ਨੂੰ ਨਿਰਮੋਲਕ ਹੀਰਾ ਸਮਝਦੇ ਹੁੰਦੇ, ਤਾਂ ਉਹ ਕੀਰਤਨ ਦਾ ਭਾੜਾ ਲੈਣ ਤੋਂ ਸੰਕੋਚ ਕਰਦੇ। ਜੇ ਆਮ ਸੰਗਤਾਂ ਨੂੰ ਸਹੀ ਅਰਥਾਂ ਵਿੱਚ ਬੋਧ ਹੁੰਦਾ ਹੈ

ਤਾਂ ਉਹ ਵਿਆਹ ਸ਼ਾਦੀਆਂ ਤੇ ਜਿਵੇਂ ਡੂਮਾਂ ਤੇ ਮਿਰਾਸੀਆਂ ਨੂੰ ਰੁਪਏ ਦੀਆਂ ਵੇਲਾਂ ਦਿੰਦੇ ਹਨ, ਉਸੇ ਤਰ੍ਹਾਂ ਰਾਗੀ ਸਿੰਘਾਂ ਨੂੰ ਦਸ ਦਮੜੇ ਜਾਂ ਹੋਰ ਵਧੇਰੇ ਮਾਇਆ ਵਿਖਾਵੇ ਵਜੋਂ ਭੇਟਾ ਕਰ ਕੇ ਆਪਣੀਆਂ ਕਲਾਣਾਂ ਨਾਂ ਕਰਾਉਂਦੇ। ਜੇ ਸਾਡੇ ਰਾਗੀ ਵੀਰ ਦੀਰਘ-ਦ੍ਰਿਸ਼ਟੀ ਨਾਲ ਸੋਚਣ ਤਾਂ ਉਨ੍ਹਾਂ ਨੂੰ ਸਮਝ ਆਵੇਗੀ ਕਿ ਜਿਨ੍ਹਾਂ ਸਤਿਗੁਰਾਂ ਜਾਂ ਸ਼ਹੀਦਾਂ ਸਿੰਘਾਂ ਦੇ ਪੁਰਬ ਮਨਾਏ ਜਾਂਦੇ ਹਨ, ਉਹ ਕੇਵਲ ਸੰਗਤਾਂ ਦੇ ਹੀ ਸਤਿਗੁਰੂ ਨਹੀਂ, ਉਨ੍ਹਾਂ ਦੇ ਆਪਣੇ ਗੁਰੂ ਵੀ ਹਨ। ਜੇ ਉਹ ਸੰਸਾਰਕ ਤੌਰ ਤੇ ਸੋਚਣ ਤਾਂ ਕੀ ਆਪਣੇ ਪਿਤਾ ਦੇ ਦਿਹਾਂਤ ਪਿਛੋਂ ਉਸ ਦੀ ਯਾਦ ਮਨਾਉਣ ਵੇਲੇ ਪੁਤਰਾਂ ਨੇ ਵੀ ਕਦੇ ਪੈਸੇ ਲਏ ਹਨ? ਪਰ ਅਜ ਅਸੀਂ ਉਨ੍ਹਾਂ ਮਹਾਨ ਸਤਿਗੁਰਾਂ, ਜਿਨ੍ਹਾਂ ਨੇ ਸਾਡੇ ਲਈ ਆਪਣੇ ਪੰਜ-ਭੂਤਕ ਸਰੀਰ ਉਤੇ ਕਈ ਪ੍ਰਕਾਰ ਦੇ ਅਕਹਿ ਤੇ ਅਸਹਿ ਕਸ਼ਟ ਝਲੇ, ਅਕਾਲ ਪੁਰਖ ਦੇ ਭਾਣੇ ਵਿਚ ਰਹਿਣ ਦਾ ਸਬਕ ਸਿਖਾਇਆ, ਅੱਜ ਅਸੀਂ ਉਨ੍ਹਾਂ ਦੇ ਪਵਿੱਤਰ ਪੁਰਬਾਂ ਉਤੇ ਕੀਰਤਨ ਤੇ ਕਥਾ ਆਦਿ ਸੁਣਾ ਕੇ ਮਾਇਆ ਇਕੱਠੀ ਕਰਦੇ ਹਾਂ, ਕੀ ਇਹ ਚੰਗੀ ਗਲ ਹੈ? ਸ੍ਰੀ ਗੁਰੂ ਰਾਮਦਾਸ ਜੀ ਦਾ ਪਵਿੱਤਰ ਵਾਕ ਹੈ-

**ਜਿਥੈ ਥੋੜਾ ਧਨੁ ਵੇਖੈ, ਤਿਥੈ ਤਪਾ ਭਿਟੈ ਨਾਹੀ,**
**ਧਨਿ ਬਹੁਤੈ ਡਿਠੈ, ਤਪੈ ਧਰਮੁ ਹਾਰਿਆ॥**
**ਭਾਈ ! ਏਹ ਤਪਾ ਨ ਹੋਵੀ, ਬਗੁਲਾ ਹੈ,**
**ਬਹਿ ਸਾਧ ਜਨਾ ਵੀਚਾਰਿਆ॥** **[ਪੰਨਾ ੩੧੭**

ਵਰਤਮਾਨ ਸਮੇਂ ਵਿੱਚ ਕਈ ਪ੍ਰਸਿਧ ਰਾਗੀ ਜੱਥਿਆਂ ਦਾ ਇਹੋ ਜਿਹਾ ਵਤੀਰਾ ਹੈ। ਉਹ ਸਾਜੀ ਵੇਖ ਕੇ ਕੀਰਤਨ ਦੀ ਭੇਟਾ ਚੁਕਾਉਂਦੇ ਹਨ। ਜਿਥੋਂ ਉਨ੍ਹਾਂ ਨੂੰ ਬਹੁਤੀ ਮਾਇਆ ਮਿਲਣ ਦੀ ਆਸ ਹੁੰਦੀ ਹੈ, ਉਥੇ 'ਹਾਂ' ਕਰਦੇ ਹਨ, ਨਹੀਂ ਤਾਂ ਟਾਲ-ਮਟੋਲ ਕਰਕੇ ਇਹ ਆਖ ਦਿੰਦੇ ਹਨ, 'ਸਰਦਾਰ ਜੀ ! ਸਾਡਾ ਪ੍ਰੋਗਰਾਮ ਇਕ ਹੋਰ ਥਾਂ ਬੁਕ ਹੋ ਚੁਕਿਆ ਹੈ, ਇਸ ਲਈ ਖਿਮਾ ਦੇ ਜਾਚਕ ਹਾਂ।' ਪਰ ਉਨ੍ਹਾਂ ਪੈਰਾਂ ਤੇ ਹੀ ਜੇ ਕੋਈ ਮਾਇਆ-ਧਾਰੀ ਕੀਰਤਨ ਲਈ ਸੱਦਾ ਦੇਵੇ ਤਾਂ ਉਸ ਨੂੰ ਝਟ ਹੀ 'ਹਾਂ' ਕਰ ਦਿੰਦੇ ਹਨ। ਗੁਰਪੁਰਬਾਂ ਦੇ ਅਵਸਰਾਂ ਤੇ ਦੋ ਤਿੰਨ ਦਿਨ ਜਾਂ ਹਫ਼ਤੇ ਲਈ ਇਕ ਹਜ਼ਾਰ ਜਾਂ ਇਸ ਤੋਂ ਵਧ ਰਕਮ ਮੰਗਣੀ, ਅਰਦਾਸਿਆਂ ਦੀ ਵੀ ਮਾਇਆ ਲੈਣੀ, ਕਿਥੋਂ ਦੀ ਗੁਰਮਤਿ ਹੈ? ਫਿਰ ਇਥੇ ਹੀ ਬਸ

ਨਹੀਂ, ਸਾਡੇ ਅਜਿਹੇ ਪ੍ਰਸਿਧ ਰਾਗੀ ਜਥੇ ਵੀ ਹਨ ਜਿਨ੍ਹਾਂ ਦੇ ਕਈ ਮਾਰਕੀਟਾਂ ਵਿੱਚ ਵੱਖ ਵੱਖ ਕਿਸਮਾਂ ਦੇ ਵਪਾਰ ਚਲ ਰਹੇ ਹਨ।

ਇਸ ਤੋਂ ਛੁੱਟ ਜਿਹੜੇ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਜੱਥੇ ਹਨ, ਉਨ੍ਹਾਂ ਨੂੰ ਜਦੋਂ ਸ਼੍ਰੋਮਣੀ ਕਮੇਟੀ ਦੀ ਪ੍ਰਵਾਨਗੀ ਨਾਲ ਬਾਹਰ ਸ਼ਹਿਰਾਂ ਵਿਚ ਭੇਜਿਆ ਜਾਂਦਾ ਹੈ ਤਾਂ ਉਥੇ ਉਨ੍ਹਾਂ ਨੂੰ ਕੀਰਤਨ-ਭੇਟਾ ਵਜੋਂ ਬਹੁਤ ਮਾਇਆ ਮਿਲਦੀ ਹੈ। ਪਰ ਉਨ੍ਹਾਂ ਦੀ ਹੁਸ਼ਿਆਰੀ ਵਲ ਵੇਖੋ, ਉਹ ਉਥੋਂ ਦੇ ਪ੍ਰਬੰਧਕਾਂ ਨਾਲ ਮਿਲ ਕੇ ਮਾਇਆ ਦੀ ਪੂਰੀ ਰਸੀਦ ਹੀ ਨਹੀਂ ਕਟਾਉਂਦੇ, ਬਹੁਤਾ ਗਫਾ ਆਪਣੇ ਖੀਸੇ ਵਿਚ ਹੀ ਪਾ ਲੈਂਦੇ ਹਨ, ਜਦੋਂ ਕਿ ਉਨ੍ਹਾਂ ਨੂੰ ਸਰਕਾਰੀ ਕਰਮਚਾਰੀਆਂ ਵਾਂਗ ਸਫਰੀ ਭੱਤਾ ਆਦਿ ਵੀ ਮਿਲਦਾ ਹੈ। ਕੀਰਤਨ-ਭੇਟਾ ਇਕ ਤਰ੍ਹਾਂ ਕੀਰਤਨ ਦੀ ਸਮਾਪਤੀ ਦੀ ਪ੍ਰਤੀਕ ਵੀ ਮੰਨੀ ਜਾਂਦੀ ਹੈ, ਕਿਉਂਕ ਜਦੋਂ ਰਾਗੀ ਸਿੰਘਾਂ ਦੇ ਵਾਜਿਆਂ ਤੇ ਮਾਇਆ ਰਖੀ ਜਾਂਦੀ ਹੈ, ਤਾਂ ਉਹ ਸਮਝ ਜਾਂਦੇ ਹਨ, ਕਿ ਹੁਣ ਭੋਗ ਪਾਉਣਾ ਹੈ। ਕਈ ਵਾਰੀ ਵੇਖਿਆ ਜਾਂਦਾ ਹੈ ਕਿ ਜਦੋਂ ਮਾਇਆ ਭੇਟਾ ਹੁੰਦੀ ਰਹੇ ਤਾਂ ਰਾਗੀ ਸਿੰਘ ਸਮੇਂ ਦੇ ਪਾਬੰਦ ਨਹੀਂ ਰਹਿੰਦੇ, ਭਾਵ ਕੀਰਤਨ ਕਰੀ ਜਾਂਦੇ ਹਨ, ਪਰ ਗੁਰਪੁਰਬ ਦੇ ਸਮੇਂ ਜਾਂ ਘਰਾਂ ਵਿਚ ਚਲ ਰਹੇ ਕੀਰਤਨ ਵਿੱਚ ਜੇ ਕਿਸੇ ਕਾਰਨ ਦੋ ਸ਼ਬਦ ਹੋਰ ਸੁਣਾਉਣ ਲਈ ਆਖਿਆ ਜਾਏ ਤਾਂ ਝਟ ਖਿੱਝ ਜਾਂਦੇ ਹਨ। ਅਸਲ ਵਿਚ ਇਹੋ ਹੀ ਮਾਇਕ ਪਕੜ ਦੀ ਨਿਸ਼ਾਨੀ ਹੈ-

**ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ॥**
**ਬੋਲੈ ਕਉੜਾ ਜਿਹਬਾ ਕੀ ਫੂੜਿ॥** [ਪੰਨਾ ੩੯੪

ਸਚ ਜਾਣੋ, ਅਜਿਹੀ ਬਿਰਤੀ ਮਾਇਆ-ਮੋਹ ਦੇ ਚਿੱਕੜ ਵਿਚ ਫਸੇ ਦੁਨਿਆਵੀ ਲੋਕਾਂ ਦੀ ਹੁੰਦੀ ਹੈ। ਕੀਰਤਨ ਕਰਨ ਵਾਲਿਆਂ ਨੂੰ ਗੁਰਦੇਵ ਜੀ ਦੇ ਅਮਲੋਕ ਬਚਨਾਂ ਦੀ ਸੋਝੀ ਹੋਣੀ ਚਾਹੀਦੀ ਹੈ-

**ਵਡੇ ਵਡੇ ਰਾਜਨ ਅਰੁ ਭੂਮਨ, ਤਾਂ ਕੀ ਤ੍ਰਿਸਨ ਨ ਬੂਝੀ॥**
**ਲਪਟਿ ਰਹੇ ਮਾਇਆ ਰੰਗ ਮਾਤੇ,**
**ਲੋਚਨ ਕਛੂ ਨ ਸੂਝੀ ॥੧॥**
**ਬਿਖਿਆ ਮਹਿ ਕਿਨਹੀ ਤ੍ਰਿਪਤਿ ਨ ਪਾਈ**
**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ,**
**ਬਿਨ ਹਰਿ ਕਹਾ ਅਘਾਈ ॥** [ਪੰਨਾ ੬੭੨

ਸਚਾਈ ਇਹ ਹੈ ਕਿ ਇਸ ਵੇਲੇ ਸਾਰੀ ਤਾਣੀ ਹੀ ਉਲਝੀ ਪਈ ਹੈ,

ਕੀ ਕੀਤਾ ਜਾਵੇ? ਕਈ ਬੇਸਮਝ ਪ੍ਰੇਮੀ ਕੀਰਤਨ ਅਰੰਭ ਤੋਂ ਪਹਿਲਾਂ ਹੀ ਰਾਗੀ ਜਥੇ ਦੇ ਵਾਜਿਆਂ ਤੇ ਮਾਇਆ-ਭੇਟਾ ਰਖਣੀ ਸ਼ੁਰੂ ਕਰ ਦਿੰਦੇ ਹਨ। ਇਸ ਤੋਂ ਇਹ ਪਰਗਟ ਹੁੰਦਾ ਹੈ ਕਿ ਅਜਿਹੇ ਪ੍ਰੇਮੀਆਂ ਨੂੰ ਕੀਰਤਨ-ਪਿਆਰ ਤੇ ਗੁਰਬਾਣੀ-ਵਿਚਾਰ ਦੀ ਸੋਝੀ ਹੀ ਨਹੀਂ ਹੁੰਦੀ। ਕਈ ਮਾਇਆਧਾਰੀ ਵੇਖਾ ਵੇਖੀ ਮਾਇਆ ਭੇਟਾ ਕਰਨ ਵਿਚ ਬੜਾ ਪੁੰਨ-ਕਰਮ ਸਮਝਦੇ ਹਨ। ਜਿਸ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਮਾਇਆ ਦੇਣ ਲੈਣ ਦਾ ਇਕ ਕੁਚੱਸਕਾ ਜਿਹਾ ਬਣ ਗਿਆ ਹੈ, ਸਾਰਥਕ ਕਿਰਿਆ ਤੋਂ ਜਾਣੂੰ ਵਿਰਲੇ ਹੀ ਪ੍ਰੇਮੀ ਹੁੰਦੇ ਹਨ। ਗੁਰਪੁਰਬਾਂ ਅਤੇ ਹੋਰ ਕੋਈ ਸਮਗਾਮਾਂ ਤੇ ਸੰਤਾਂ, ਪ੍ਰਚਾਰਕਾਂ ਤੇ ਪਤਵੰਤੇ ਲੋਕਾਂ ਨੂੰ ਵੀ ਵਿਦਾਇਗੀ ਸਮੇਂ ਸਿਰੋਪਾਉ ਵਜੋਂ ਮਾਇਆ ਭੇਟ ਕੀਤੀ ਜਾਂਦੀ ਹੈ। ਜੇ ਇਸ ਬਾਰੇ ਠੰਡੇ ਦਿਮਾਗ ਨਾਲ ਸੋਚਿਆ ਜਾਏ ਤਾਂ ਸਿਰਪਾਉ ਤੋਂ ਭਾਵ ਸਿਰ ਤੇ ਬੰਨ੍ਹਣ ਵਾਲੀ ਦਸਤਾਰ ਹੈ, ਨਾ ਕਿ ਮਾਇਆ। ਆਪਣੇ ਆਪ ਨੂੰ ਮਾਇਆ ਤੋਂ ਰਹਿਤ ਸਦਾਉਣ ਵਾਲੇ ਕਈ ਅਖੌਤੀ ਸੰਤ ਗੁਰੂ ਘਰ ਦੀ ਅਜਿਹੀ ਮਾਇਆ ਲੈਣ ਤੋਂ ਇਕ ਵਾਰੀ ਵੀ ਨਾਂਹ ਨਹੀਂ ਕਰਦੇ, ਪਰ ਗੁਰਮੁਖ ਆਤਮਾਵਾਂ ਗੁਰੂ ਘਰ ਦੀ ਸੁਚੀ ਸੇਵਾ ਦੀ ਘਾਲ ਕਮਾਈ ਨਾਲ ਸੇਵਕ ਬਣ ਕੇ ਸਚੇ ਦਰਬਾਰ ਚੋਂ ਸਿਫਤ ਸਲਾਹ ਰੂਪੀ ਕਪੜੇ ਦਾ ਸਿਰੋਪਾ ਲੈਣ ਦੀਆਂ ਪਾਤਰ ਬਣਦੀਆਂ ਹਨ।

ਭਾ. ਮੁਣਸ਼ਾ ਸਿੰਘ ਜੀ ਰਾਗੀ, ਜੋ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਰਸ-ਭਿੰਨੜੇ ਕੀਰਤਨੀਏ ਸਨ, ਬਾਰੇ ਸਿਖ ਜਗਤ ਵਿਚ ਇਹ ਗਲ ਪ੍ਰਸਿਧ ਹੈ ਕਿ ਆਪ ਜੀ ਦੀ ਮਾਇਕੀ ਹਾਲਤ ਬਹੁਤ ਪਤਲੀ ਸੀ। ਇਥੋਂ ਤਕ ਕਿ ਆਪ ਜੀ ਪਾਸ ਰੋਟੀ ਪਕਾਉਣ ਲਈ ਲੋਹੇ ਦਾ ਤਵਾ ਵੀ ਨਹੀਂ ਸੀ। ਜਦੋਂ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੂੰ ਇਸ ਸਚਾਈ ਦਾ ਪਤਾ ਲਗਾ ਤਾਂ ਆਪ ਦੇ ਦਿਲ ਵਿਚ ਸੇਵਾ ਕਰਨ ਦੀ ਚਾਹਨਾ ਉਠੀ ਅਤੇ ਉਦੋਂ ਹੀ ਹਾਥੀ ਤੇ ਸਵਾਰ ਹੋ ਕੇ ਮੋਹਰਾਂ ਦੀਆਂ ਥੈਲੀਆਂ ਭਰ ਕੇ ਭੇਟਾ ਕਰਨ ਲਈ ਚਲ ਪਏ। ਉਦੋਂ ਸਰਦੀ ਦਾ ਮੌਸਮ ਸੀ। ਭਾ. ਮੁਣਸ਼ਾ ਸਿੰਘ ਜੀ ਆਪਣੇ ਨਿਵਾਸ ਅਸਥਾਨ ਦੇ ਬਾਹਰ ਵਿਹੜੇ ਵਿਚ ਧੁਪੇ ਬੈਠੇ ਹੋਏ ਸਨ। ਜਦੋਂ ਸ਼ੇਰੇ ਪੰਜਾਬ ਨੂੰ ਆਉਂਦੇ ਹੋਏ ਵੇਖਿਆ ਤਾਂ ਜਿਸ ਰੰਗ ਵਿਚ ਬੈਠੇ ਸਨ, ਉਸੇ ਤਰ੍ਹਾਂ ਅਡੋਲ ਬੈਠੇ ਰਹੇ। ਜਦੋਂ ਉਹ ਵਿਹੜੇ ਵਿਚ ਪਹੁੰਚੇ ਤਾਂ ਵੀ ਕੋਈ ਉਚੇਚੇ ਤੌਰ ਤੇ ਆਉ ਭਗਤ ਨਾ ਕੀਤੀ। ਮਹਾਰਾਜਾ ਸਾਹਿਬ ਨੇ ਹਾਥੀ ਤੋਂ ਉਤਰ ਕੇ ਬੜੇ

ਪਿਆਰ ਨਾਲ ਭਾਈ ਸਾਹਿਬ ਨੂੰ ਪਿਆਰ ਤੇ ਸਤਿਕਾਰ ਨਾਲ ਗੁਰ-ਫਤਹਿ ਬੁਲਾਈ ਅਤੇ ਨਾਲ ਹੀ ਆਪਣੀ ਦਿਲੀ ਇਛਾ ਪਰਗਟ ਕੀਤੀ ਕਿ ਭਾਈ ਸਾਹਿਬ ਜੀ ਜਿਤਨਾ ਧਨ ਮੂੰਹੋਂ ਮੰਗੋ ਉਤਨਾ ਹੀ ਭੇਟਾ ਕੀਤਾ ਜਾਏ। ਜੇ ਅਜੋਕੀਆਂ ਰੁਚੀਆਂ ਵਾਲਾ ਕੋਈ ਰਾਗੀ ਸਿੰਘ ਹੁੰਦਾ ਤਾਂ ਆਪਣੀ ਝੋਲੀ ਝੱਟ ਅੱਡ ਦਿੰਦਾ ਅਤੇ ਮਹਾਰਾਜੇ ਦੇ ਸੋਹਿਲੇ ਗਾਉਣ ਲਗ ਜਾਂਦਾ, ਪਰ ਭਾ. ਮੁਣਸ਼ਾ ਸਿੰਘ ਜੀ ਨੇ ਮਹਾਰਾਜੇ ਪਾਸੋਂ ਧਨ ਲੈਣ ਦੀ ਬਜਾਏ ਪੁਛਿਆ, 'ਮਹਾਰਾਜ ਸਾਹਿਬ ! ਤੁਸੀਂ ਦਸੋ ਤੁਹਾਨੂੰ ਰਾਜ ਭਾਗ ਕਿਥੋਂ ਮਿਲਿਆ ਹੈ ? ਤੁਹਾਨੂੰ ਧਨ ਦੌਲਤ ਕੌਣ ਦਿੰਦਾ ਹੈ ?' ਮਹਾਰਾਜੇ ਨੇ ਆਖਿਆ 'ਸਾਰੀ ਕਿਰਪਾ ਸ੍ਰੀ ਗੁਰੂ ਰਾਮਦਾਸ ਜੀ ਦੀ ਹੈ।' ਭਾਈ ਸਾਹਿਬ ਨੇ ਕਿਹਾ "ਮਹਾਰਾਜਾ ਸਾਹਿਬ! ਜੇ ਮੈਨੂੰ ਮਾਇਆ ਜਾਂ ਕਿਸੇ ਪਦਾਰਥ ਦੀ ਇੱਛਾ ਹੋਈ ਤਾਂ ਮੈਂ ਗੁਰੂ ਰਾਮਦਾਸ ਜੀ ਪਾਸੋਂ ਲੈ ਲਵਾਂਗਾ। ਮੈਂ ਉਸ ਦੇ ਦਰ ਦਾ ਮੰਗਤਾ ਹਾਂ, ਹਰ ਰੋਜ਼ ਉਸ ਦੇ ਦਰਬਾਰ ਵਿਚ ਕੀਰਤਨ ਕਰਦਾ ਹਾਂ।' ਕੋਲ ਬੈਠੇ ਇਕ ਸਿਖ ਨੇ ਕਿਹਾ 'ਭਾਈ ਸਾਹਿਬ ਜੀ ! ਇਹੋ ਜਿਹਾ ਮਹਾਰਾਜਾ ਨਹੀਂ ਲਭਣਾ, ਜੋ ਦੇਂਦਾ ਹੈ ਲੈ ਲਵੋ।' ਭਾਈ ਸਾਹਿਬ ਨੇ ਉਤਰ ਦਿਤਾ, 'ਤੁਹਾਨੂੰ ਅਜਿਹਾ ਤਿਆਗੀ ਵੀ ਨਹੀ ਲਭਣਾ।'

ਇਤਨੇ ਬਚਨ ਕਰ ਕੇ ਮਹਾਰਾਜੇ ਪਾਸੋਂ ਕੁਝ ਵੀ ਨਾ ਲਿਆ; ਜਿਉਂ ਦਾ ਤਿਉਂ ਮੋੜ ਦਿੱਤਾ। ਇਹ ਜੀਵਨ ਸੀ ਗੁਰੂ ਘਰ ਦੇ ਪੁਰਾਤਨ ਰਾਗੀ ਸਿੰਘਾਂ ਦਾ। ਉਹ ਮਾਇਆ ਦੇ ਮਤਵਾਲੇ ਨਹੀਂ ਸਨ ਹੁੰਦੇ ਅਤੇ ਨਾ ਹੀ ਮਾਇਆ ਲੈਣ, ਖ਼ਾਤਰ ਰਾਜਿਆਂ ਮਹਾਰਾਜਿਆਂ ਦੀਆਂ ਕਲਾਣਾਂ ਕਰਦੇ ਸਨ।

ਨਾਮ-ਕੀਰਤਨ ਦੇ ਰਸੀਏ ਭਾਈ ਵੀਰ ਸਿੰਘ ਦੇ ਸ਼ਬਦਾਂ ਵਿਚ 'ਕੀਰਤਨੀਏ ਲਈ ਜਗਤ ਦੀ ਵਾਹ ਵਾਹ ਬੜੀ ਹਾਨੀਕਾਰਕ ਹੁੰਦੀ ਹੈ। ਸੁੱਚੇ ਕੀਰਤਨੀਏ ਨੂੰ ਜਗਤ ਇਸੇ ਤਰ੍ਹਾਂ ਹੀ ਡੇਗਦਾ ਹੈ। ਜਗਤ ਕੱਖ (ਤੂੜੀ) ਪਾ ਕੇ ਅੰਮ੍ਰਿਤ (ਦੁਧ) ਚੋਣਾ ਜਾਣਦਾ ਹੈ ਤੇ ਜਗਤ ਦਾ ਰਵੱਈਆ ਹਰ ਪਾਸੇ ਇਸੇ ਤਰ੍ਹਾਂ ਦਾ ਵਰਤ ਰਿਹਾ ਹੈ। ਉਹੀ ਕੀਰਤਨੀਆਂ ਬਚ ਸਕਦਾ ਹੈ ਜਿਸ ਨੇ ਇਕ ਨਾਮ ਦੀ ਟੇਕ ਰਖੀ ਹੋਵੇ, ਜੋ ਕੀਰਤਨ ਸਤਿਗੁਰੂ ਨੂੰ ਸੁਣਾਉਂਦਾ ਹੋਵੇ, ਜਗਤ ਦੀ ਨਿੰਦਿਆਂ ਉਸਤਤੀ ਤੋਂ ਬੇਪ੍ਰਵਾਹ ਹੋਵੇ। ਹਾਂ, ਅਜਿਹੇ ਕੀਰਤਨੀਏ ਦੀ ਸਤਿਗੁਰੂ ਬਹੁੜੀ ਕਰਦਾ ਹੈ।' ਇਸੇ ਤਰ੍ਹਾਂ ਮਾਇਆ ਦੀ ਝਲਕ ਨੂੰ ਬੜੇ ਸੁੰਦਰ ਅੱਖਰਾਂ

ਵਿਚ ਵਿਆਖਦੇ ਹੋਏ ਕੀਰਤਨੀਆਂ ਨੂੰ ਸਾਈਂ ਦੀ ਹਜ਼ੂਰੀ ਵਿਚ ਟਿਕਾਉਣ ਦਾ ਸੁਝਾਉ ਦਿੰਦੇ ਹਨ:-

'ਦੀਵਾਨ ਵਿਚ ਭਾਵੇਂ ਕਿਉਂ ਨਾ ਕੋਈ ਰਾਜਾ ਮਹਾਰਾਜਾ ਹੋਵੇ; ਕੀਰਤਨੀਏ ਦਾ ਧਿਆਨ ਉਧਰ ਜਾਣਾ ਹੀ ਨਹੀਂ ਚਾਹੀਏ ਕਿ ਮੈਂ ਕੀਰਤਨ ਮਨੁੱਖ ਰਾਜੇ ਨੂੰ ਸੁਣਾ ਰਿਹਾ ਹਾਂ। ਕਿਉਂਕਿ ਪ੍ਰਤੱਖ ਵਿਚ ਜੇ ਰਾਜਾ ਪ੍ਰਸੰਨ ਹੋ ਗਿਆ ਤਾਂ ਉਹ ਮਾਇਆ ਦੇਵੇਗਾ। ਮਾਇਆ ਕੀ ਸਵਾਰੇਗੀ ? ਸੰਸਾਰ ਦੇ ਕੰਮ, ਪਰ ਚਿਤ ਦੀ ਬ੍ਰਿਤੀ ਸਤਿਗੁਰ ਨਾਨਕ ਜੀ ਦੇ ਦਰ ਤੋਂ ਨੀਵੀਂ ਹੋਕੇ ਇਕ ਮਨੁਖ ਦੇ ਬੂਹੇ ਤੇ ਜਾਚਕ ਬਣ ਖੜੋਵੇਗੀ। ਮਨੁਖ ਮਾਇਆ ਦੇ ਸ਼ਿਵਾਇ ਹੋਰ ਕੀ ਦੇ ਸਕਦਾ ਹੈ ਤੇ ਮਾਇਆ ਪਰਲੋਕ ਵਿਚ ਕੀ ਸਹਾਇਤਾ ਕਰ ਸਕਦੀ ਹੈ ?''

ਸੰਤ ਗੁਰਮੁਖ ਸਿੰਘ ਜੀ ਪਟਿਆਲੇ ਵਾਲੇ ਜੋ ਜੀਵਨ ਭਰ ਸੰਗਤਾਂ ਨੂੰ ਨਿਸ਼ਕਾਮ ਤੇ ਨਿਰਬਾਣ ਕੀਰਤਨ ਕਰਨ ਦੀ ਸਿਖਿਆ ਦਿੰਦੇ ਰਹੇ, ਆਪ ਅਤਿ ਸੁੰਦਰ ਰਸੀਲਾ ਕੀਰਤਨ ਅਤੇ ਗੁਰਬਾਣੀ ਦੀ ਵਿਆਖਿਆ ਦੁਆਰਾ ਸੰਗਤਾਂ ਨੂੰ ਨਿਹਾਲ ਕਰਦੇ ਰਹੇ, ਕੀਰਤਨ-ਭੇਟ ਲੈਣ ਤੋਂ ਸਦਾ ਇਨਕਾਰੀ ਰਹੇ। ਆਪ ਜੀ ਦੇ ਹਿਰਦੇ ਵਿਚ ਗੁਰਸਿਖਾਂ ਦੀ ਸੇਵਾ ਕਰਨ ਵਾਲੀ ਭਾਵਨਾ ਧੱਸੀ ਹੋਈ ਸੀ, ਸਿੱਖਾਂ ਤੋਂ ਸੇਵਾ ਲੈਣ ਵਾਲੀ ਬ੍ਰਿਤੀ ਨੂੰ ਉਨ੍ਹਾਂ ਦੇ ਆਪਣੇ ਨੇੜੇ ਲਗਣ ਹੀ ਨਹੀਂ ਦਿੱਤਾ। ਉਨ੍ਹਾਂ ਦਾ ਇਸ ਤਿਆਗ ਦਾ ਵੱਡਾ ਪ੍ਰਮਾਣ ਆਪਣੇ ਪਿੰਡ ਦੀ 225 ਵਿਘੇ ਜ਼ਮੀਨ ਦਾ ਤਿਆਗ ਹੈ। ਡੇਰਾ ਬਾਬਾ ਜੱਸਾ ਸਿੰਘ ਜੀ ਦੀ ਬਹੁਤ ਕੀਮਤੀ ਜਾਇਦਾਦ ਆਪ ਜੀ ਨੇ ਗੁਰਮਤ ਕਾਲਜ, ਪਟਿਆਲਾ ਨੂੰ ਆਪਣੇ ਜੀਉਂਦੇ ਜੀਅ ਸੌਂਪ ਦਿੱਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰ-ਗੱਦੀ ਦਿਵਸ, ਤਾਜਪੋਸ਼ੀ ਦੇ ਰੂਪ ਮੰਨਾਉਣ ਦੀ ਜੋ ਪਿਰਤ ਪਾ ਗਏ, ਉਹ ਗੁਰੂ ਕਿਰਪਾ ਸਦਕਾ ਹੁਣ ਤੱਕ ਓਦਾਂ ਹੀ ਚਲ ਰਹੀ ਹੈ। ਸੋ ਮਹਾਨ ਰੂਹਾਂ ਅਜਿਹੀ ਛਾਪ ਛੱਡ ਜਾਂਦੀਆਂ ਹਨ, ਜਿਸ ਦਾ ਸਦਕਾ ਸਦੀਵ ਕਾਲ ਉਨ੍ਹਾਂ ਦੀ ਅਭੁੱਲ ਯਾਦ ਕਾਇਮ ਰਹਿੰਦੀ ਹੈ।



# ਭਲੋ ਭਲੇ ਰੇ ਕੀਰਤਨੀਆ !

ਰਾਮਕਲੀ ਮਹਲਾ ੫ ॥
ਓਅੰਕਾਰਿ ਏਕ ਧੁਨਿ ਏਕੈ, ਏਕੈ ਰਾਗੁ ਅਲਾਪੈ॥
ਏਕਾ ਦੇਸੀ ਏਕੁ ਦਿਖਾਵੈ, ਏਕੋ ਰਹਿਆ ਬਿਆਪੈ॥
ਏਕਾ ਸੁਰਤਿ, ਏਕਾ ਹੀ ਸੇਵਾ, ਏਕੋ ਗੁਰ ਤੇ ਜਾਪੈ॥੧॥
ਭਲੋ ਭਲੋ ਰੇ ਕੀਰਤਨੀਆ॥
ਰਾਮ ਰਮਾ, ਰਾਮਾ ਗੁਨ ਗਾਉ॥
ਛੋਡਿ ਮਾਇਆ ਕੇ ਧੰਧ ਸੁਆਉ॥੧॥ਰਹਾਉ॥
ਪੰਚ ਬਜਿਤ੍ਰ ਕਰੇ ਸੰਤੋਖਾ, ਸਾਤ ਸੁਰਾ ਲੈ ਚਾਲੈ॥
ਬਾਜਾ ਮਾਣੁ ਤਾਣੁ ਤਜਿ ਤਾਨਾ, ਪਾਉ ਨ ਬੀਗਾ ਘਾਲੈ॥
ਫੇਰੀ, ਫੇਰੁ ਨ ਹੋਵੈ ਕਬ ਹੀ, ਏਕੁ ਸਬਦੁ ਬੰਧਿ ਪਾਲੈ॥੨॥
ਨਾਰਦੀ, ਨਰਹਰ ਜਾਣਿ ਹਦੂਰੇ॥
ਘੂੰਘਰ ਖੜਕ, ਤਿਆਗਿ ਵਿਸੂਰੇ॥
ਸਹਜ ਅਨੰਦ ਦਿਖਾਵੈ ਭਾਵੈ॥
ਏਹੁ ਨਿਰਤਿਕਾਰੀ ਜਨਮਿ ਨ ਆਵੈ॥੩॥
ਜੇ ਕੋ, ਅਪਨੇ ਠਾਕੁਰ ਭਾਵੈ॥
ਕੋਟਿ ਮਧਿ, ਏਹੁ ਕੀਰਤਨੁ ਗਾਵੈ॥
ਸਾਧ ਸੰਗਤਿ ਕੀ ਜਾਵਉ ਟੇਕੁ॥
ਕਹੁ ਨਾਨਕ, ਤਿਸੁ ਕੀਰਤਨੁ ਏਕੁ॥੪॥ [ਪੰਨਾ ੮੮੫

ਸ਼ਬਦ ਉਚਾਰਨ

**ਬਿੰਦੀ ਸਹਿਤ**-ਕੀਰਤਨੀਆਂ, ਸੁਰਾਂ, ਪਾਉਂ, ਬੀਂਗਾ, ਕਬਹੀਂ,

**ਬਿੰਦੀ ਰਹਿਤ :** ਗਾਉ, ਜਾਵਉ।

**ਪਦ-ਅਰਥ :** ਓਅੰਕਾਰਿ=ਇਕ ਰਸ ਵਿਆਪਕ ਪ੍ਰਭੂ ਵਿਚ। ਏਕੈ ਰਾਗੁ=ਇਕੇ-ਇਕੋ (ਪ੍ਰਭੂ) ਦਾ ਰਾਗ। ਅਲਾਪੈ=ਆਲਾਪ ਕਰੇ, ਗਾਇਨ ਕਰੇ। ਏਕਾ ਦੇਸੀ=ਇਕ ਦੇ ਦੇਸ਼ ਦਾ ਵਾਸੀ। ਰਾਮ ਰਮਾ=ਰਵੇ ਹੋਏ ਰਾਮ ਦੇ। ਸੁਆਉ=ਪ੍ਰਯੋਜਨ, ਸੁਆਰਥ। ਪੰਚ ਬਚਿਤ੍ਰ=ਪੰਜ ਪ੍ਰਕਾਰ ਦੇ ਵਾਜੇ (੧) ਤੰਤੀ=ਸਿਤਾਰ, ਸਰੰਦਾ, ਰਬਾਬ ਆਦਿ, (੨) ਵ੍ਰਿਤ=ਚੰਮ ਨਾਲ ਮੜ੍ਹੇ ਹੋਏ ਢੋਲਕ, ਜੋੜੀ, ਮ੍ਰਿਦੰਗ ਆਦਿ। (੩) ਸੁਖਿਰ=ਫੂਕਨਾਲ ਵਜਾਉਣ ਵਾਲੇ, ਨਫੀਰੀ ਤੂਤੀ, ਮੁਰਲੀ, ਹਾਰਮੋਨੀਅਮ ਆਦਿ (੪)

ਘਨ=ਧਾਤ ਦੇ ਜਿਵੇਂ ਛੈਣੇ, ਚਿਮਟੇ, ਘੁੰਘਰੂ ਆਦਿ, (੫) ਨਾਦ=ਬਿਨਾ ਚੰਮ ਨਾਲ ਮੜ੍ਹੇ-ਘੜੇ ਤੇ ਹਥ ਮਾਰੀ ਜਾਣਾ। ਸੰਤੋਖਾ=ਸੰਤੋਖ ਆਦਿ (ਦੈਵੀ ਗੁਣ)। ਸਾਤ ਸੁਰਾਂ=ਸਤ ਸੁਰਾਂ (ਸਾ, ਰੇ, ਗਾ, ਮਾ, ਪਾ, ਧਾ, ਨੀ)। ਲੈ=ਲੀਨਤਾ। ਚਾਲੈ=ਚੱਲੇ, ਅੱਗੇ ਵਧੇ। ਤਾਨਾ=ਤਾਨ, ਪਲਟਾ। ਬੀਗਾ=ਵਿੰਗਾ, ਫੇਰੀ=ਭੁਆਟਣੀ, ਚੱਕਰ। ਫੇਰੁ=ਫੇਰਾ (ਜਨਮ ਮਰਨ ਦਾ ਚੱਕਰ)। ਬੰਧਿ ਪਾਲੈ=ਬੰਨ੍ਹ ਕੇ ਪੱਲੇ ਰੱਖੇ। ਨਾਰਦੀ=ਨਾਰਦ ਦੀ ਦੱਸੀ ਹੋਈ (ਭਗਤੀ ਅਤੇ ਨਿਰਤ)। ਨਰਹਰ=ਵਾਹਿਗੁਰੂ। ਹਦੂਰੇ=ਹਾਜ਼ਰ ਨਾਜ਼ਰ। ਖੜਕੁ=ਖੜਾਕ, ਅਵਾਜ਼। ਵਿਸੂਰੇ=ਝੋਰੇ। ਭਾਵੈ=ਹਾਵ-ਭਾਵ। ਜਾਵਉ=ਜਾਂਦਾ ਹੈ। ਏਕੁ=ਇਕ (ਵਾਹਿਗੁਰੂ ਦਾ)।

**ਅਰਥ**-(ਅਸਲ ਕੀਰਤਨੀਆ ਉਹ ਹੈ ਜਿਹੜਾ) ਇਕ ਰਸ ਵਿਆਪਕ ਪ੍ਰਭੂ ਵਿਚ ਇਕੋ (ਲਗਾਤਾਰ) ਧੁਨੀ (ਲਾਵੇ ਅਤੇ ਉਸ) ਇਕ (ਪ੍ਰਭੂ) ਦਾ ਹੀ ਰਾਗ ਅਲਾਪਦਾ ਰਹੇ। (ਉਸ ਦਾ ਸੰਦੇਸ਼-) ਇਕ ਦੇ ਦੇਸ਼ ਦਾ ਵਾਸੀ (ਬਣਨਾ ਹੋਵੇ ਅਤੇ) ਇਕ ਨੂੰ ਹੀ ਦਿਖਾਵੇ (ਭਾਵ ਲੋਕਾਂ ਨੂੰ ਉਸ ਵਿਆਪ ਰਹੇ ੴ ਦਾ ਕੀਰਤਨ ਰਾਹੀਂ ਦਰਸ਼ਨ ਕਰਾਵੇ)। (ਉਸ ਕੀਰਤਨੀਏ ਦੀ) ਸੁਰਤਿ ਇਕੋ ਵਿਚ ਹੀ (ਲੀਨ ਹੋਵੇ, ਜੁੜੀ ਰਹੇ ਅਤੇ ਉਸ) ਇਕੋ ਦੀ ਸੇਵਾ ਕਰੇ (ਜੋ) ਇਕ ਗੁਰੂ ਤੋਂ ਜਾਣਿਆ ਜਾਂਦਾ ਹੈ।

ਹੇ ਭਲੇ (ਸ੍ਰੇਸ਼ਟ) ਕੀਰਤਨੀਆ ! (ਜੋ) ਰਾਮ (ਸਰਬ) ਵਿਆਪਕ ਹੈ (ਉਸ) ਰਾਮ ਦੇ ਗੁਣ ਗਾਇਨ ਕਰ। (ਹੋਰ) ਮਾਇਆ ਦੇ ਧੰਧੇ ਤੇ ਪ੍ਰਯੋਜਨ ਛੱਡ ਦੇ।੧।ਰਹਾਉ।

(ਕੀਰਤਨੀਆਂ) ਪੰਜ ਪ੍ਰਕਾਰ ਦੇ ਵਾਜੇ, (ਸਤਿ) ਸੰਤੋਖ) ਆਦਿ ਸ਼ੁਭ ਗੁਣਾਂ ਨੂੰ ਧਾਰਨ) ਕਰੇ (ਅਤੇ) ਸੱਤ ਸੁਰਾਂ (ਸਾ, ਰੇ, ਗਾ, ਮਾ, ਪਾ, ਧਾ, ਨੀ) ਪ੍ਰਭੂ ਦੀਆਂ ਸਿਫਤਾਂ ਵਿਚ ਲੀਨ ਹੋ ਕੇ ਆਤਮ-ਮਾਰਗ ਵਿਚ ਅੱਗੇ ਚਲਦਾ ਰਹੇ। ਮਾਣ (ਮਨ ਨੂੰ ਮਾਰਨਾ) ਵਾਜਾ ਬਣਾਏ ਅਤੇ ਸਰੀਰਕ ਬਲ ਨੂੰ ਤਿਆਗਣਾ ਇਹ ਤਾਲਾਂ (ਪਲਟੇ ਕੱਢੇ, ਸਿਰ) ਵਿੰਗਾ ਪੈਰ (ਟੇਢਾ) ਨ ਧਰੇ (ਭਾਵ ਨਾਚ, ਕਾਮ-ਚੇਸ਼ਟਾ ਆਦਿ ਚੰਚਲਤਾਈ ਤੇ ਬੁਰਾਈ ਵਾਲੇ ਪਾਸੇ ਨਾ ਜਾਵੇ)। (ਅਜਿਹੀ) ਫੇਰੀ (ਲਾਵੇ ਜਿਸ ਨਾਲ ਮੁੜ ਕੇ) ਕਦੇ ਫੇਰਾ (ਜਨਮ ਮਰਨ ਦਾ ਗੇੜਾ) ਨਾ ਪਵੇ (ਅਤੇ) ਇਕ ਸ਼ਬਦ (ਗੁਰ ਉਪਦੇਸ਼ ਨੂੰ) ਪੱਲੇ ਬੰਨ੍ਹ ਕੇ ਰੱਖੇ (ਭਾਵ ਕਮਾਈ ਕਰੇ)।੨।

(ਨਾਰਦ ਦੀ ਦੱਸੀ ਹੋਈ ਭਗਤੀ ਅਤੇ ਕੀਰਤਨ ਬਿਧੀ ਇਹ ਹੋਵੇ ਕਿ) ਪਰਮਾਤਮਾ ਨੂੰ ਹਾਜ਼ਰ-ਨਾਜ਼ਰ ਜਾਣੇ। ਘੁੰਘਰੂਆਂ ਦਾ ਖੜਾਕ (ਇਹ

ਹੋਵੇ ਕਿ ਪਰਾਈ ਤਾਤ ਦੇ ਮਨ ਦੇ) ਝੋਰੇ ਤਿਆਗ ਦੇਵੇ। (ਫਿਰ ਨਾਚ ਨਖਰੇ ਦੀ ਥਾਂ) ਸਹਜ ਤੇ ਅਨੰਦ ਦਾ ਹਾਵ-ਭਾਵ ਵਿਖਾਵੇ। ਇਹੋ ਜਿਹੀ ਨਿਰਤਕਾਰੀ ਕਰਨ ਵਾਲਾ (ਭਗਤੀਆ, ਮੁੜ ਕੇ) ਜਨਮ ਮਰਨ (ਦੇ ਗੇੜ) ਵਿਚ ਨਹੀਂ ਆਉਂਦਾ।੩।

ਜਿਹੜਾ ਕੋਈ (ਜਿਗਿਆਸੂ) ਆਪਣੇ ਠਾਕੁਰ ਦੇ (ਮਨ ਨੂੰ) ਚੰਗਾ ਲਗਦਾ ਹੈ (ਉਹ) ਕ੍ਰੋੜਾਂ ਵਿਚੋਂ (ਕੋਈ ਵਿਰਲਾ ਹੈ), ਜੋ ਅਜਿਹਾ ਕੀਰਤਨ ਗਾਇਨ ਕਰਦਾ ਹੈ। ਨਾਨਕ ! (ਤੂੰ) ਆਖ (ਕਿ) ਉਸ (ਮਨੁੱਖ ਨੂੰ ਹੀ) ਇਕ (ਵਾਹਿਗੁਰੂ ਜੀ) ਦਾ ਕੀਰਤਨ (ਪ੍ਰਾਪਤ ਹੁੰਦਾ ਹੈ, ਜੋ ਜੀਵ) ਸਾਧ ਸੰਗਤਿ ਦੀ ਟੇਕ ਲੈਂਦਾ ਹੈ।੪।

"ਭਲੋ ਭਲੋ ਰੇ ਕੀਰਤਨੀਆ" ਨੂੰ ਜਿਵੇਂ ਗੁਰੂ ਪਾਤਿਸ਼ਾਹ ਜੀ ਨੇ 'ਰਾਮ ਰਮਾ ਰਾਮਾ ਗੁਨ ਗਾਉ॥ ਛੋਡਿ ਮਾਇਆ ਕੇ ਧੰਧ ਸੁਆਉ' ਵਾਲੀ ਸ਼ਬਦਾਵਲੀ ਨਾਲ ਸੰਬੋਧਿਤ ਕੀਤਾ ਸੀ ਅਜ ਵੀ ਕੀਰਤਨੀ ਸਿੰਘਾਂ ਤੇ ਮਾਇਕੀ-ਪ੍ਰਭਾਵ ਦੀ ਪਰਤੱਖ ਦਿਖਾਈ ਦਿੰਦਾ ਹੈ। ਸਹੀ ਅਰਥਾਂ ਵਿਚ ਓਹੀ ਗੁਰੂ ਘਰ ਦਾ ਕੀਰਤਨੀਆ ਹੈ ਜਿਸ ਦੇ ਹਿਰਦੇ ਦੀ ਤਾਰ ਨਿਰੰਕਾਰ ਨਾਲ ਜੁੜੀ ਹੋਈ ਹੈ। ਜਿਸ ਦੇ ਹਿਰਦੇ ਵਿਚ ਪ੍ਰੀਤਿ ਅਤੇ ਬੈਰਾਗ ਨਹੀਂ, ਮਾਇਆ ਲਈ ਰਾਗ ਰੂਪੀ ਰੋਣਾ ਹੈ, ਉਸ ਦੇ ਕੀਰਤਨ ਕਰਨ ਦਾ ਸੰਗਤਾਂ ਉਤੇ ਕੀ ਪ੍ਰਭਾਵ ਪੈ ਸਕਦਾ ਹੈ? ਪਿਆਰ ਰਾਗ ਜਾਂ ਸਾਜ਼ ਦਾ ਮੁਹਤਾਜ ਨਹੀਂ। ਮਾਂ ਜਦੋਂ ਪੁੱਤਰ ਦੇ ਵਿਛੋੜੇ ਵਿੱਚ ਰੋਂਦੀ ਹੈ ਤਾਂ ਉਸ ਪਾਸ ਕਿਹੜਾ ਸਾਜ਼ ਹੁੰਦਾ ਹੈ? ਉਸ ਦੇ ਹਿਰਦੇ ਵਿੱਚ ਵਿਛੋੜੇ ਦੇ ਸਲ ਹੁੰਦੇ ਹਨ, ਉਸ ਦੀਆਂ ਅੱਖਾਂ ਤੋਂ ਆਪ ਮੁਹਾਰੇ ਹੀ ਵਿਛੋੜੇ ਦੇ ਹੰਝੂ ਫੁੱਟ ਫੁੱਟ ਕੇ ਬਾਹਰ ਨਿਕਲਦੇ ਹਨ। ਇਸੇ ਤਰ੍ਹਾਂ, ਰਾਮ ਦੇ ਗੁਣ ਗਾਉਣ ਵਾਲੇ ਪ੍ਰੇਮੀ ਕੀਰਤਨੀਏ ਦੇ ਹਿਰਦੇ ਚੋਂ ਦਰਸ਼ਨ-ਪਿਆਸ ਦੀ ਆਸ ਇਕ ਅਨੋਖੇ ਤੇ ਅਨੂਠੇ ਰੰਗ-ਰਸ ਵਿੱਚ ਭਰੀ ਹੋਈ ਇਉਂ ਗਲੇ ਚੋਂ ਬਾਹਰ ਨਿਕਲਦੀ ਹੈ:-

**ਹਮਰੈ ਮਨਿ ਚਿਤਿ ਹਰਿ ਆਸ ਨਿਤ,**
**ਕਿਉ ਦੇਖਾ ਹਰਿ ਦਰਸੁ ਤੁਮਾਰਾ ॥**
**ਜਿਨਿ ਪ੍ਰੀਤਿ ਲਾਈ ਸੋ ਜਾਣਦਾ,**
**ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ ॥ [ਪੰਨਾ ੧੬੭**

ਜਦੋਂ ਹਿਰਦੇ ਵਿੱਚ ਪਿਆਰੇ ਨੂੰ ਮਿਲਣ ਦੀ ਲਗਨ ਤੇ ਵਲਵਲਾ ਹੋਵੇ ਤਾਂ ਉਸ ਦੀ ਆਭਾ ਹੀ ਨਿਰਾਲੀ ਹੁੰਦੀ ਹੈ। ਜਦੋਂ ਸ੍ਰੀ ਗੁਰੂ ਅਰਜਨ ਦੇਵ

ਜੀ, ਆਪਣੇ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਦਾ ਹੁਕਮ ਮੰਨ ਕੇ ਲਾਹੌਰ ਵਿਆਹ ਤੇ ਗਏ ਸਨ, ਨਾਲ ਹੀ ਗੁਰੂ ਪਿਤਾ ਜੀ ਦਾ ਹੁਕਮ ਸੀ, 'ਜਦ ਤਕ ਅਸੀਂ ਵਾਪਸ ਨਾ ਬੁਲਾਈਏ, ਤੁਸਾਂ ਉਥੇ ਹੀ ਰਹਿਣਾ"।

ਆਤਮਿਕ ਰੰਗਾਂ ਵਿਚ ਅਜਿਹੀਆਂ ਖੇਡਾਂ ਵਰਤਦੀਆਂ ਰਹਿੰਦੀਆਂ ਹਨ। ਕੁਝ ਦਿਨ ਬਿਤੀਤ ਹੋ ਗਏ, ਆਪ ਉਡੀਕਦੇ ਰਹੇ ਪਰ ਕੋਈ ਸੰਦੇਸ਼ਾ ਪ੍ਰਾਪਤ ਨਾ ਹੋਇਆ। ਵੈਰਾਗ ਵਿਚ ਆ ਕੇ ਆਪ ਜੀ ਨੇ ਕੀਰਨਿਆਂ ਭਰਪੂਰ ਪਤ੍ਰਿਕਾ ਗੁਰਦੇਵ ਪਿਤਾ ਜੀ ਨੂੰ ਲਿਖੀ:-

**ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥**
**ਹੁਣਿ ਕਦਿ ਮਿਲੀਐ, ਪ੍ਰਿਅ ਤੁਧੁ ਭਗਵੰਤਾ ॥**
**ਮੋਹਿ ਰੈਣਿ ਨ ਵਿਹਾਵੈ, ਨੀਦ ਨ ਆਵੈ,**
**ਬਿਨੁ ਦੇਖੇ ਗੁਰ ਦਰਬਾਰੇ ਜੀਉ ॥....**

ਇਸੇ ਤਰ੍ਹਾਂ, ਸ਼ੇਖ ਫ਼ਰੀਦ ਜੀ ਨੇ ਰਬੀ-ਮਿਲਾਪ ਦੇ ਵਿਛੋੜੇ ਵਿਚ ਸਲੋਕ ਉਚਾਰਨ ਕੀਤਾ ਸੀ:-

**ਫਰੀਦਾ, ਚਿੰਤ ਖਟੋਲਾ ਵਾਣੁ ਦੁਖੁ, ਬਿਰਹ ਵਿਛਾਵਣ ਲੇਫੁ ॥**
**ਏਹੁ ਹਮਾਰਾ ਜੀਵਣਾ, ਤੂ ਸਾਹਿਬ ਸਚੇ ਵੇਖੁ ॥ [ਪੰਨਾ ੧੩੭੯**

ਕੀਰਤਨ ਕੋਈ ਸਟੇਜੀ ਨੁਮਾਇਸ਼ ਨਹੀਂ, ਇਹ ਤਾਂ ਅੰਤਰਗਤਿ ਅਵਸਥਾ ਹੈ। ਜਿਸ ਹਿਰਦੇ ਵਿਚੋਂ ਬਿਰਹਾ ਦੀ ਅਣਹੋਂਦ ਹੈ, ਉਹ ਹਿਰਦਾ ਮਾਨੋ 'ਮਸਾਣ' ਸਮਾਨ ਹੈ।

ਅਜੋਕੇ ਕੀਰਤਨੀਆਂ ਵਲ ਝਾਤ ਮਾਰੀਏ ਤਾਂ ਕੋਈ ਵਿਰਲਾ ਕੀਰਤਨੀਆ ਹੀ ਸੰਤੋਖੀ ਤੇ ਸੰਤੁਸ਼ਟ ਵਿਖਾਈ ਦਿੰਦਾ ਹੈ, ਬਹੁ-ਗਿਣਤੀ ਦਾ ਮਨ ਮਾਇਆ ਵਿਚ ਮਨੂਰ ਹੋਇਆ ਪਿਆ ਹੈ। ਇਸ ਵਿਚ ਸ਼ੱਕ ਨਹੀਂ ਕਿ ਗ੍ਰਿਹਸਤੀ ਜੀਵਨ ਦੀਆਂ ਲੋੜਾਂ ਪੂਰੀਆਂ ਕਰਨ ਲਈ ਮਾਇਆ ਚਾਹੀਦੀ ਹੈ ਪਰ ਇਹ ਨਹੀਂ ਕਿ ਨਿਰੀ 'ਰਿਦ ਅੰਤਰਿ ਮਾਇਆ ਮਾਇਆ' ਹੀ ਗੂੰਜ ਰਹੀ ਹੋਵੇ।

ਗੁਰੂ ਪਾਤਿਸ਼ਾਹ ਜੀ ਸਮੇਂ ਵੀ ਅਜਿਹੀ ਸਥਿਤੀ ਬਣੀ ਹੋਈ ਸੀ:-

**ਤੀਰਥ ਜਾਉ ਤ ਹਉ ਹਉ ਕਰਤੇ ॥**
**ਪੰਡਿਤ ਪੂਛਉ ਤ ਮਾਇਆ ਰਾਤੇ ॥**
**ਸੋ ਅਸਥਾਨੁ ਬਤਾਵਹੁ ਮੀਤਾ ॥**
**ਜਾ ਕੈ ਹਰਿ ਹਰਿ ਕੀਰਤਨੁ ਨੀਤਾ ॥ [ਪੰਨਾ ੩੮੫**

ਕੀਰਤਨੀਏ ਸਿੱਖ ਦੀ ਮਾਇਆ ਵਲ ਝਾਕ, ਸਮਾਜ ਵਿਚ ਬਦਨਾਮੀ

ਦਾ ਕਾਰਨ ਬਣ ਰਹੀ ਹੈ। ਅਜ ਕੀਰਤਨ ਪਿਆਰ ਨਹੀਂ, ਵਪਾਰ ਬਣ ਗਿਆ ਹੈ। ਸੱਤੇ ਤੇ ਬਲਵੰਡ ਰਬਾਬੀ ਦੀ ਮੰਗ ਵੀ ਮਾਇਆ ਦੇ ਲੋਭ ਨਾਲ ਭਰੀ ਹੋਈ ਸੀ, ਉਨ੍ਹਾਂ ਦਾ ਜੋ ਹਸ਼ਰ ਹੋਇਆ, ਉਸ ਤੋਂ ਸੰਗਤਾਂ ਜਾਣੂੰ ਹਨ।

ਸੱਚ ਜਾਣੋ, ਸਬਰ, ਸੰਤੋਖ ਤੇ ਸਿਦਕ ਵਾਲਾ ਕੀਰਤਨੀਆ ਕੋਈ ਵਿਰਲਾ ਹੀ ਹੁੰਦਾ ਹੈ। ਕੀਰਤਨ ਤਾਂ ਕਰਤਾਰੀ-ਪਿਆਰ ਹੈ, ਮਾਇਆਵੀ ਮੰਗਾਂ ਦਾ ਭੰਡਾਰ ਨਹੀਂ।

ਅਜ ਕੀਰਤਨ ਦਰਬਾਰਾਂ ਦੀ ਭਰਮਾਰ ਹੈ ਪਰ ਗੁਰੂ ਦਿਲਦਾਰ ਦਾ ਪਿਆਰ ਨਹੀਂ। ਕੀਰਤਨ ਦੇ ਹਿਤੈਸ਼ੀਆਂ (ਪ੍ਰੇਮੀਆਂ) ਨੂੰ ਰਾਗ ਦੀ ਕਲਾਕਾਰੀ ਨਹੀਂ ਲੋੜੀਂਦੀ, ਉਨ੍ਹਾਂ ਨੂੰ 'ਹਮਾਰੀ ਪਿਆਰੀ ਅੰਮ੍ਰਿਤਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ' (ਪੰਨਾ ੪੦੪) ਵਾਲੀ ਹੁੱਬ ਵਾਲਾ ਕੀਰਤਨੀਆ ਲੋੜੀਂਦਾ ਹੈ। ਮਾਇਆ ਤਾਂ ਗੁਜ਼ਰਾਨ ਹੈ, ਕੀਰਤਨ ਇਕ ਮਹਾਨ ਅਮੋਲਕ ਵਸਤੂ ਹੈ। ਕੀਰਤਨੀਆਂ ਨੂੰ ਚਾਹੀਦਾ ਹੈ ਕਿ ਉਹ ਸੰਜੀਦਗੀ ਨਾਲ ਸੋਚਣ ਕਿਉਂਕਿ 'ਮਾਇਆ ਹਲਕੁ ਹਲਕ ਹੈ ਭਾਰੀ', ਜਿਥੋਂ ਤੱਕ ਹੋ ਸਕੇ, ਉਹ ਮਾਇਆ ਦੇ ਮੋਹ ਵਿਚ ਫਸਣ ਤੋਂ ਬਚਣ। ਦੂਜੇ ਪਾਸੇ, ਓਹ ਪ੍ਰੇਮੀ ਜਿਨ੍ਹਾਂ ਨੇ ਕੀਰਤਨ ਨੂੰ ਆਪਣੀ ਉਪਜੀਵਕਾ ਦਾ ਸਾਧਨ ਨਹੀਂ ਬਣਾਇਆ, ਪਰ ਨਿਜ ਮਤਿ ਤੇ ਵਡਿਆਈਆਂ ਵਿਚ ਫਸੇ ਪਏ ਹਨ, ਲੋੜ ਹੈ ਆਪਾ-ਸਵਾਰਨ ਅਤੇ ਵਾਤਾਵਰਨ ਸੁਧਾਰਨ ਦੀ। ਕੋਈ ਸਭਾ ਸੁਸਾਇਟੀ ਅਜਿਹੀ ਭਾਵਨਾ ਵਾਲੀ ਮੈਦਾਨ ਵਿਚ ਨਹੀਂ ਨਿਤਰ ਰਹੀ ਜੋ ਨਿਰਬਾਣ ਕੀਰਤਨ ਦੇ ਪ੍ਰਚਾਰ ਲਈ ਉਤਸੁਕ ਹੋਵੇ। ਗੁਰੂ ਪਾਤਿਸ਼ਾਹ ਸਭ ਤੇ ਮਿਹਰ ਕਰਨ, ਮਾਇਆ ਵਿਚ ਉਦਾਸ ਰਹਿਣ ਦੀ ਜਾਚ ਸਿਖਾਉਣ ਜਿਵੇਂ ਕਿ ਭਗਤ ਕਬੀਰ ਜੀ ਦੇ ਬਚਨ ਹਨ:-

**ਮਾਇਆ ਮਹਿ ਜਿਸੁ ਰਖੈ ਉਦਾਸੁ ॥**
**ਕਹਿ ਕਬੀਰ, ਹਉ ਤਾ ਕਾ ਦਾਸੁ ॥** [ਪੰਨਾ ੧੧੫੮



# ਕੀਰਤਨ
# ਸ਼ਬਦ ਪਰਮਾਣ ਪਰੰਪਰਾ

ਗੁਰੂ ਦਰਬਾਰ ਵਿਚ ਕੀਰਤਨ ਕਰਨ ਦੇ ਕਈ ਰੂਪ ਪ੍ਰਚਲਤ ਹਨ, ਜਿਵੇਂ ਜੋਟੀਆਂ ਵਾਲੀ ਧਾਰਨਾ ਤੇ ਸ਼ਬਦ ਪੜ੍ਹਨੇ, ਢੋਲਕੀ ਚਿਮਟੇ-ਛੈਣਿਆਂ ਨਾਲ ਖੁਲ੍ਹੀਆਂ ਧਾਰਨਾ ਤੇ ਕੀਰਤਨ ਕਰਨਾ, ਵਾਜੇ ਜੋੜੀ ਨਾਲ, ਲੈਅ, ਸੁਰ, ਤਾਲ ਵਿਚ ਕੀਰਤਨ ਕਰਨਾ, ਤੰਤੀ ਸਾਜ਼ਾਂ, ਰਬਾਬ, ਸਿਰੰਦਾ, ਤਾਊਸ, ਦਿਲਰੁਬਾ ਆਦਿ ਨਾਲ ਕੀਰਤਨ ਕਰਨਾ। ਇਨ੍ਹਾਂ ਸਮੂਹ ਰੂਪਾਂ ਵਿਚ ਕੀਰਤਨ ਸਮੇਂ ਸ਼ਬਦ-ਪਰਮਾਣਾਂ ਦੀ ਵਰਤੋਂ ਕੀਤੀ ਜਾਂਦੀ ਹੈ। ਕਿਸੇ ਸ਼ਬਦ, ਸਲੋਕ, ਛੰਤ ਜਾਂ ਪਉੜੀ ਨੂੰ ਸਥਾਈ ਰੂਪ ਵਿਚ ਗਾਇਨ ਕਰਨ ਮਗਰੋਂ ਉਸ ਉਤੇ ਮਿਲਦੇ ਜੁਲਦੇ ਸਰੂਪਾਂ ਤੇ ਭਾਵਾਂ ਵਾਲੇ ਸ਼ਬਦਾਂ, ਸਲੋਕਾਂ, ਛੰਤਾਂ ਅਤੇ ਪੰਗਤੀਆਂ ਨੂੰ ਸਹਜੇ ਸਹਜ਼ੇ ਬੋਲ ਕੇ ਜਾਂ ਅਲਾਪ ਕਰਕੇ ਸੰਗਤਾਂ ਨੂੰ ਸਰਵਨ ਕਰਾਉਣਾ, ਅਜਿਹੀ ਬਿਧੀ 'ਕੀਰਤਨ ਸ਼ਬਦ ਪਰਮਾਣ' ਦੀ ਲਖਾਇਕ ਹੈ।

ਕੀਰਤਨ ਪਰਣਾਲੀ ਨਾਲ ਸਬੰਧ ਰਖਣ ਵਾਲੇ ਰਾਗੀ ਅਤੇ ਪ੍ਰੇਮੀ ਕੀਰਤਨੀ ਜੱਥੇ, ਪਰਮਾਣਾਂ ਵਾਲੇ ਸ਼ਬਦ ਕੀਰਤਨ ਦੀ ਪਰੰਪਰਾ ਤੋਂ ਘੱਟ ਹੀ ਜਾਣੂੰ ਹਨ ਜਿਸ ਕਰਕੇ ਇਸ ਬਾਰੇ ਪਰਸਪਰ ਮਤ ਭੇਦ ਚਲਦੇ ਆ ਰਹੇ ਹਨ। ਅਜੋਕੇ ਰਾਗੀ ਇਹ ਆਖਦੇ ਹਨ ਕਿ ਕੀਰਤਨ ਵਿਚ ਸ਼ਬਦ-ਪਰਮਾਣ ਦੇਣ ਦੀ ਰਹੁਰੀਤੀ ਨੂੰ ਸਭ ਤੋਂ ਪਹਿਲਾਂ ਭਾਈ ਚਾਂਦ ਜੀ (ਰਬਾਬੀ) ਨੇ ਓਦੋਂ ਚਲਾਇਆ ਜਦੋਂ ਕਿ ਉਹ ਸ੍ਰੀ ਹਰਮੰਦਰ ਸਾਹਿਬ, ਅੰਮ੍ਰਿਤਸਰ ਵਿਚ ਹਜ਼ੂਰੀ ਰਾਗੀ ਸਨ। ਗੁਰਮਤਿ ਖੋਜ ਨਾਲ ਰੁਚੀ ਰਖਣ ਵਾਲੇ ਸੱਜਣਾਂ ਦੀ ਇਸ ਵਿਚਾਰ ਨਾਲ ਅਸੰਮਤੀ ਹੈ। ਉਹ ਇਹ ਆਖਦੇ ਹਨ ਕਿ ਭਾ. ਚਾਂਦ ਨੇ ਇਹ ਰਹੁ ਰੀਤੀ ਕਿਸੇ ਆਪਣੇ ਵੱਡੇ-ਵਡੇਰੇ ਰਬਾਬੀ ਪਾਸੋਂ ਹੀ ਸਿੱਖੀ ਜਾਂ ਸੁਣੀ ਹੋਵੇਗੀ ਕਿਉਂਕਿ ਇਹ ਰੀਤੀ ਸੁਪਨੇ ਵਿਚ ਰੂਪਮਾਨ ਹੋਣ ਵਾਲੀ ਨਹੀਂ।

ਕਈ ਪ੍ਰੇਮੀਆਂ ਦੀ ਇਹ ਵਿਚਾਰਧਾਰਾ ਹੈ ਕਿ ਪਰਮਾਣਾਂ ਦੀ ਲੋੜ ਉਥੇ ਪੈਦਾ ਹੁੰਦੀ ਹੈ ਜਿੱਥੇ ਕੋਈ ਕੱਚੀ ਗਲ ਹੋਵੇ, ਜਾਂ ਕੋਈ ਸਿੱਖ ਗੁਰੂ-ਆਸ਼ਾ ਮੰਨਣ ਤੋਂ ਇਨਕਾਰੀ ਹੋਵੇ। ਜਦੋਂ ਗੁਰਬਾਣੀ ਸੋਲਾਂ ਆਨੇ ਸੱਚੀ ਹੈ, ਫਿਰ ਪਰਤੱਖ ਨੂੰ ਪਰਮਾਣ ਦੀ ਕੀ ਲੋੜ ਹੈ ? ਇਸ ਵਿਚਾਰ

ਧਾਰਾ ਦੇ ਵਿਰੋਧੀ ਵੀ ਆਪਣੀ ਭਾਵਨਾ ਨੂੰ ਇਉਂ ਪ੍ਰਗਟਾਉਂਦੇ ਹਨ ਕਿ ਸ਼ਬਦ-ਪਰਮਾਣਾਂ ਦਾ ਗੁਰਬਾਣੀ ਦੀ ਕਚਿਆਈ ਜਾਂ ਪਕਿਆਈ ਨਾਲ ਕੋਈ ਸਬੰਧ ਨਹੀਂ ਸਗੋਂ ਪਰਮਾਣ ਦੇਣ ਦਾ ਮੁਖ-ਮੰਤਵ ਇਹ ਹੁੰਦਾ ਹੈ ਕਿ ਸਰੋਤਿਆਂ ਨੂੰ ਸ਼ਬਦ ਦੇ ਤਾਤ-ਪਰਜ ਦਾ ਗਿਆਨ, ਮਨੁੱਖੀ ਬੋਲਾਂ ਦੀ ਬਜਾਏ ਗੁਰੂ-ਬੋਲਾਂ (ਸ਼ਬਦ-ਪਰਮਾਣਾਂ) ਰਾਹੀਂ ਦ੍ਰਿੜ ਕਰਾਇਆ ਜਾਵੇ।

ਜਿਥੋਂ ਤਕ ਕੀਰਤਨ ਵਿਚ ਗੁਰਬਾਣੀ ਦੇ ਸ਼ਬਦ-ਪਰਮਾਣ ਦੇਣ ਦਾ ਸਬੰਧ ਹੈ, ਇਹ ਕੋਈ ਨਵੀਂ ਰਹੁਰੀਤੀ ਨਹੀਂ ਜਾਪਦੀ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅੰਦਰ ਇਕੋ ਭਾਵ ਦੇ, ਇਕੋ ਸ਼ਬਦ-ਸਰੂਪ ਵਾਲੇ ਕਈ ਸਲੋਕ, ਛੰਤ ਅਤੇ ਸ਼ਬਦ ਵਖ ਵਖ ਰਾਗਾਂ ਵਿਚ ਵਿਦਮਾਨ ਹਨ, ਕੀ ਅਜਿਹੀ ਬਾਣੀ ਪਰਮਾਣਾਂ ਵਾਂਗ ਉਪਦੇਸ਼ ਨੂੰ ਦ੍ਰਿੜ ਕਰਾਉਣ ਦੀ ਸੂਚਕ ਨਹੀਂ ? ਭਾਈ ਸਾਹਿਬ ਗੁਰਦਾਸ ਜੀ ਦੀਆਂ ਲੱਗਪਗ ਸਾਰੀਆਂ ਰਚਨਾਵਾਂ ਵਾਰਾਂ ਸਵਈਏ ਅਤੇ ਕਬਿਤ ਪਰਮਾਣ ਸ਼ਬਦਾਵਲੀ ਨਾਲ ਭਰਪੂਰ ਹਨ। ਜੇ ਗੁਰ ਇਤਿਹਾਸ ਵਲ ਨਜ਼ਰ ਮਾਰੀਏ ਤਾਂ ਵਲਾਇਤ ਵਾਲੀ ਪੁਰਾਤਨ ਜਨਮ ਸਾਖੀ, ਮਿਹਰਬਾਨ ਵਾਲੀ ਜਨਮ ਸਾਖੀ, ਭਾਈ ਬਾਲੇ ਵਾਲੀ ਜਨਮ ਸਾਖੀ ਅਤੇ ਭਾਈ ਸਾਹਿਬ ਮਨੀ ਸਿੰਘ ਵਾਲੀ ਜਨਮ ਸਾਖੀ ਆਦਿ ਵਿਚੋਂ ਸਾਖੀ-ਪਰਮਾਣਾਂ ਅਤੇ ਸ਼ਬਦ-ਪਰਮਾਣਾਂ ਦੀ ਹੋਂਦ ਦਾ ਪਰਤਖ ਸਬੂਤ ਮਿਲਦਾ ਹੈ ਕਿਉਂਕਿ ਸਾਖੀਆਂ ਦੀ ਪਰੋੜ੍ਹਤਾ ਸ਼ਬਦ-ਪਰਮਾਣਾਂ ਨਾਲ ਕੀਤੀ ਹੋਈ ਹੈ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਪਰਮਾਣਾਂ ਦੀ ਪਰੰਪਰਾ ਭਾਈ ਚਾਂਦ ਜੀ ਰਬਾਬੀ ਨੇ ਨਹੀਂ ਚਲਾਈ। ਹਾਂ, ਖੋਜੀ ਸਜਣ ਇਹ ਆਖ ਸਕਦੇ ਹਨ ਕਿ ਇਸ ਰਹੁ ਰੀਤੀ ਨੂੰ ਭਾਈ ਚਾਂਦ ਜੀ ਨੇ ਕੀਰਤਨ ਕਲਾ ਦੁਆਰਾ ਉਜਾਗਰ ਕੀਤਾ। ਭਾਈ ਚਾਂਦ ਜੀ ਇਕ ਸ਼ਬਦ ਜਾਂ ਸਲੋਕ ਦੀ ਟੇਕ ਰਖ ਕੇ ਲਗਾਤਾਰ ਕਈ ਕਈ ਘੰਟੇ ਪਰਮਾਣ ਦੇਂਦੇ ਰਹਿੰਦੇ ਸਨ ਅਤੇ ਸਰੋਤਿਆਂ ਦੇ ਹਿਰਦੇ ਸ਼ਬਦ ਪਰਮਾਣ ਰੂਪੀ ਤੀਰਾਂ ਨਾਲ ਵਿੰਨ੍ਹਦੇ ਸਨ। ਆਪ ਰਾਗ ਕਲਾ ਵਿਚ ਵੀ ਚੰਗੇ ਚਤੁਰ ਸਨ ਕਿਉਂਕਿ ਇਹ ਉਨ੍ਹਾਂ ਦਾ ਖ਼ਾਨਦਾਨੀ ਕਿੱਤਾ ਸੀ ਪਰ ਉਹ ਗੁਰਬਾਣੀ ਦੇ ਕਈ ਪਰਮਾਣ ਅਖਰੀ ਮੇਲ ਵਾਲੇ ਵੀ ਦੇ ਜਾਂਦੇ ਸਨ ਜਿਨ੍ਹਾਂ ਵਿਚ ਭਾਵਕ ਏਕਤਾ ਦੀ ਘਾਟ ਹੁੰਦੀ ਸੀ। ਹਾਂ ! ਆਪ ਜੀ ਨੂੰ ਆਦਿ ਬਾਣੀ ਭਾ. ਗੁਰਦਾਸ ਜੀ ਦੀਆਂ ਵਾਰਾਂ ਅਤੇ ਭਾ. ਨੰਦ ਲਾਲ (ਸਿੰਘ) ਜੀ ਦੀਆਂ ਗਜ਼ਲਾਂ ਬਹੁਤ ਕੰਠਾਗਰ ਸਨ। ਰਾਗ ਤੇ ਸ਼ਬਦ ਭੰਡਾਰ ਦਾ ਸਦਕਾ ਕੀਰਤਨ-ਪਰਮਾਣ ਕਲਾ ਵਿਚ ਆਪ ਦੀ ਯੋਗਤਾ ਨੂੰ ਸੰਗਤਾਂ

ਵਿਚ ਸਲਾਹਿਆ ਜਾਂਦਾ ਸੀ। ਜੇ ਗੁਰਸਿਖ ਇਸ ਰਹੁਰੀਤੀ ਨੂੰ ਗੁਰਮਤਿ ਮਰਯਾਦਾ ਦੇ ਉਲਟ ਸਮਝਦੇ ਤਾਂ ਸ੍ਰੀ ਹਰਿਮੰਦਰ ਸਾਹਿਬ ਵਿਚ ਇਹ ਰਹੁਰੀਤੀ ਪ੍ਰਮਾਣੀਕ ਨਾ ਮੰਨੀ ਜਾਂਦੀ, ਸਗੋਂ ਸਮੁਚਾ ਖਾਲਸਾ ਪੰਥ ਇਸ ਦਾ ਡਟ ਕੇ ਵਿਰੋਧ ਕਰਦਾ ਜਿਵੇਂ ਕਿ ਫਿਲਮੀ-ਤਰਜ਼ਾਂ ਵਾਂਗ ਕੀਰਤਨ ਕਰਨ ਦੀ ਮਨਾਹੀ ਦਾ ਮਤਾ ਪਰਚਾਰਿਆ ਗਿਆ ਸੀ। ਸੋ, ਸ਼ਬਦ ਪਰਮਾਣਾਂ ਨੇ, ਕੀਰਤਨ ਵਿਚ ਅਲੌਕਿਕ ਰੱਸ ਪੈਦਾ ਕਰ ਕੇ ਇਸ ਦੀ ਪ੍ਰਤਿਭਾ ਨੂੰ ਵਧਾਇਆ ਹੈ ਪਰ ਇਸ ਦੀ ਗੌਰਵਤਾ ਦਾ ਸਹੀ ਰੂਪ ਪ੍ਰਗਟਾਉਣਾ ਕਿਸੇ ਵਿਰਲੇ ਰਾਗੀ ਸਿੰਘ ਦੇ ਹਿੱਸੇ ਵਿਚ ਹੀ ਆਇਆ ਹੈ।

ਜੇ ਡੂੰਘੀ ਵੀਚਾਰ ਕਰੀਏ ਤਾਂ ਸ਼ਬਦ-ਪਰਮਾਣ ਕੀਰਤਨ ਦਾ ਚਮਤਕਾਰੀ ਸ਼ਿੰਗਾਰ ਹਨ, ਜਾਂ ਸੌਖੇ ਸ਼ਬਦਾਂ ਵਿਚ ਇਉ ਆਖੀਏ ਕਿ ਕੀਰਤਨ ਵਿਚ ਸ਼ਬਦ ਦੀ ਟੇਕ (ਸਥਾਈ) ਅੰਮ੍ਰਿਤ-ਭੋਜਨ ਹੈ ਅਤੇ ਸ਼ਬਦ-ਪਰਮਾਣ ਉਸ ਅੰਮ੍ਰਿਤ-ਭੋਜਨ ਵਿਚ ਮਿਠੇ, ਸਲੂਣੇ, ਅਤੇ ਖੱਟੇ ਰਸਾਂ ਵਾਲੇ ਰਸਦਾਇਕ ਪਦਾਰਥਾਂ ਵਾਂਗ ਹਨ। ਜਿਵੇਂ ਗੁਰਬਾਣੀ ਦੇ ਜੋ ਸੁੰਦਰ ਬੋਲ ਬੋਲੇ, ਸੁਣੇ ਅਤੇ ਮੰਨੇ ਜਾਂਦੇ ਹਨ, ਉਨ੍ਹਾਂ ਬਾਰੇ ਗੁਰਦੇਵ ਜੀ ਦਾ ਪਵਿੱਤਰ ਵਾਕ ਹੈ-

**ਸਭਿ ਰਸ ਮਿਠੇ, ਮੰਨਿਐ, ਸੁਣਿਐ ਸਾਲੋਣੇ॥**
**ਖਟ ਤੁਰਸੀ ਮੁਖਿ ਬੋਲਣਾ, ਮਾਰਣ ਨਾਦ ਕੀਏ॥**
**ਛਤੀਹ ਅੰਮ੍ਰਿਤ ਭਾਉ ਏਕ, ਜਾ ਕਉ ਨਦਰਿ ਕਰੇਇ॥**

**[ਪੰਨਾ ੧੬**

ਕੀਰਤਨ ਵਿਚ ਦਿਤੇ ਹੋਏ ਸ਼ਬਦ-ਪਰਮਾਣ* ਜੋਂ ਢੁਕਵੇਂ ਹੋਣ ਤਾਂ ਕੀਰਤਨ ਸਰੋਤਿਆਂ ਦੀ ਬ੍ਰਿਤੀ ਨੂੰ ਸਾਵਧਾਨ ਰਖਣ ਵਿਚ ਬਹੁਤ ਹੀ ਸਹਾਇਕ ਹੁੰਦੇ ਹਨ। ਸਾਵਧਾਨਤਾ ਇਕਾਰਗਰਤਾ ਵਿਚ ਲੈ ਜਾਣ ਲਈ ਇਕ ਵੱਡਾ ਸਾਧਨ ਹੈ ਜੋ ਜਿਗਿਆਸੂ ਨੂੰ ਅਮਿਉ ਰਸ ਦਾ ਰਸੀਆ

---

*ਗੁਰਮਤਿ ਸੁਧਾਰਕ, ਗੁਰਮਤਿ ਪ੍ਰਭਾਕਰ, ਗੁਰਮਤਿ ਮਾਰਤੰਡ, ਕੀਰਤਨ ਲੜੀ ਦੀਆਂ ਪੁਸਤਕਾਂ ਅਤੇ ਅੰਮ੍ਰਿਤ ਕੀਰਤਨ ਆਦਿ ਪੋਥੀਆਂ ਵਿੱਚ ਜੋ ਸ਼ਬਦਾਂ ਦਾ ਸੰਗ੍ਰਹਿ ਹੈ ਉਹ ਵਿਸ਼ੇ ਪੂਰਬਕ ਹੈ ਪਰ ਪਰਮਾਣ ਮਿਸ਼ਰਤ ਹਨ ਜੋ ਕਿ ਇਕ ਸ਼ਬਦ ਲਈ ਇੰਨ ਬਿੰਨ ਨਹੀਂ ਵਰਤੇ ਜਾ ਸਕਦੇ। ਉਹ ਦਸੀ ਬਿਧੀ ਮੁਤਾਬਿਕ ਨਹੀਂ, ਛਾਂਟੀ ਕਰਨ ਦੀ ਲੋੜ ਹੈ। ਲਗਾਤਾਰ ਅਠ ਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਿੰਨ ਸਹਜ ਪਾਠ ਕਰਨ ਮਗਰੋਂ ਇਕ ਖਰੜਾ ਭਾ.ਸ. ਜੀਵਨ ਸਿੰਘ ਜੀ, ਚੰਡੀਗੜ੍ਹ ਦੇ ਸਹਯੋਗ ਨਾਲ ਤਿਆਰ ਕੀਤਾ ਸੀ, ਜੋ ਅਣਛਪੇ ਰੂਪ ਵਿਚ ਇਸੇ ਤਰ੍ਹਾਂ ਪਿਆ ਹੈ। ਜੇ ਰਾਗੀ ਸਿੰਘ ਇਸ ਦੇ ਪ੍ਰਕਾਸ਼ਨਾ ਲਈ ਉਪਰਾਲਾ ਕਰਨ ਤਾਂ ਉਹ ਵੱਖ ਵੱਖ ਪ੍ਰਕਰਣਾਂ ਬਾਰੇ ਲੋੜੀਂਦੇ ਸ਼ਬਦ-ਪਰਮਾਣਾਂ ਦਾ ਇਕ ਅਮੁੱਕ ਭੰਡਾਰ ਪ੍ਰਾਪਤ ਕਰ ਸਕਦੇ ਹਨ।

ਬਣਾਉਂਦੀ ਹੈ। ਬੇ-ਲੋੜੇ ਜਾਂ ਅਢੁਕਵੇਂ ਪਰਮਾਣ ਕੀਰਤਨ ਵਿਚ ਫਿੱਕਾ-ਪਨ ਪੈਦਾ ਕਰਦੇ ਹਨ। ਪਰਮਾਣ ਦੇਣ ਦਾ ਸ਼ੌਕ ਤਾਂ ਬਹੁਤ ਰਾਗੀ ਸਿੰਘਾਂ ਨੂੰ ਹੁੰਦਾ ਹੈ ਪਰ ਇਸ ਕਲਾ ਵਿਚ ਕੋਈ ਵਿਰਲਾ ਰਾਗੀ ਜਥਾ ਹੀ ਨਿਪੁੰਨ ਹੈ। ਇਸ ਕਲਾ ਦੀ ਪਰਦਰਸ਼ਨੀ ਲਈ ਸਭ ਤੋਂ ਪਹਿਲਾਂ ਗੁਰਬਾਣੀ ਦਾ ਅਖੁੱਟ ਸ਼ਬਦ ਭੰਡਾਰ ਕੰਠਾਗਰ ਹੋਵੇ। ਗੁਰਬਾਣੀ ਪਾਠ ਦਾ ਇਤਨਾ ਖੁਲ੍ਹਾ ਅਭਿਆਸ ਹੋਵੇ ਕਿ ਸ਼ਬਦ ਪਰਮਾਣ ਉਮਾਹੂ ਜਲ ਵਾਂਗ ਆਪ ਮੁਹਾਂਰੇ ਹਿਰਦੇ ਚੋਂ ਫੁੱਟ ਫੁੱਟ ਕੇ ਬਾਹਰ ਆਈ ਜਾਣ; ਭਾਵ ਕੀਰਤਨੀਏ ਦੀ ਸੁਰਤਿ ਸੋਚ-ਮੰਡਲ ਵਿਚ ਡੁਬ ਕੇ ਪਰਮਾਣਾਂ ਦੀ ਢੂੰਢ ਵਿਚ ਖੁਭੇ ਹੀ ਨਾ। ਜਿਸ ਰੂਪ ਵਿਚ ਇਸ ਕਲਾ ਨੂੰ ਪ੍ਰਗਟਾਉਣ ਦੀ ਲੋੜ ਹੈ, ਉਸ ਅਨੁਸਾਰ ਸਮੂਹ ਰਾਗੀ ਜਥਿਆਂ ਨੂੰ ਆਪਣੀਆਂ ਰੁਚੀਆਂ ਉਤੇਜਿਤ ਕਰਨੀਆਂ ਚਾਹੀਦੀਆਂ ਹਨ। ਸਭ ਤੋਂ ਪਹਿਲਾਂ ਗੁਰਬਾਣੀ ਦਾ ਸ਼ੁੱਧ ਉਚਾਰਨ, ਫਿਰ ਅਰਥ ਬੋਧ ਹੋਣਾ ਜ਼ਰੂਰੀ ਹੈ। ਫਿਰ ਇਹ ਗਲ ਨਿਸ਼ਚਿਤ ਹੋਣੀ ਚਾਹੀਦੀ ਹੈ ਕਿ ਪਰਮਾਣ ਦੇਣ ਦਾ ਇਹ ਭਾਵ ਨਹੀਂ ਹੁੰਦਾ ਕਿ ਸਥਾਈ ਵਾਲੀ ਪੰਕਤੀ ਦੇ ਅਖਰੀ ਰੂਪਾਂ ਨਾਲ ਮਿਲਾ ਕੇ ਉਹੋ ਜਿਹੇ ਰੂਪਾਂ ਵਾਲੇ ਅਖਰੀ ਸ਼ਬਦ-ਪਰਮਾਣ ਦਿਤੇ ਜਾਣ ਜਿਸ ਤਰ੍ਹਾਂ ਕਿ ਆਮ ਰਾਗੀ ਸਿੰਘ ਕਰਦੇ ਹਨ। ਜਿਵੇਂ ਸ਼ਬਦ ਦੀ ਟੇਕ ਹੋਵੇ-

**ਰੇ ਮਨ, ਰਾਮ ਸਿਉ ਕਰ ਪ੍ਰੀਤਿ॥** [ਪੰਨਾ ੬੩੧

ਅਤੇ ਪਰਮਾਣ ਹੋਵੇ-

**ਜਗਤ ਮਹਿ ਝੂਠੀ ਦੇਖੀ ਪ੍ਰੀਤਿ॥** [ਪੰਨਾ ੫੩੬

ਇਨ੍ਹਾਂ ਦੋਹਾਂ ਪੰਗਤੀਆਂ ਵਿਚ 'ਪ੍ਰੀਤਿ' ਸ਼ਬਦ ਦਾ ਪਰਸਪਰ ਮੇਲ ਮੇਲਣਾ ਅਢੁਕਵੇਂ ਪ੍ਰਮਾਣ ਦਾ ਪ੍ਰਤੀਕ ਹੈ ਕਿਉਂਕਿ ਪਹਿਲੀ ਪੰਗਤੀ ਵਿਚ ਮਨ ਨੂੰ ਸੰਬੋਧਨ ਕਰਕੇ ਆਖਿਆ ਗਿਆ ਹੈ ਕਿ ਹੇ ਮਨ ! ਤੂੰ ਰਾਮ ਨਾਲ ਪ੍ਰੀਤਿ ਕਰ ਪਰ ਦੂਜੀ ਪੰਗਤੀ ਅਨਯਪੁਰਖ (IInd Person) ਵਿਚ ਨਿਜੀ ਤਜਰਬੇ ਨੂੰ ਵਿਆਖ ਰਹੀ ਹੈ ਕਿ ਅਸਾਂ ਜਗਤ ਵਿਚ ਜਿਹੜੀ ਪ੍ਰੀਤਿ ਵੇਖੀ ਹੈ ਉਹ ਝੂਠੀ ਹੈ।

ਇਕ ਵਾਰ ਪੰਜਾਬ ਯੂਨੀਵਰਸਿਟੀ ਵਿਚ ਲੇਖਕ ਦੇ ਸੁਹਿਰਦ ਵੀਰ ਡਾ. ਜੀਵਨ ਸਿੰਘ ਦੇ ਗ੍ਰਹਿ ਵਿਖੇ ਕੀਰਤਨ ਸਮਾਗਮ ਹੋਇਆ। ਉਥੇ ਸੰਗੀਤਕ ਵਿਦਿਆਲੇ ਦੇ ਇਕ ਪ੍ਰਿੰਸੀਪਲ ਜੀ ਨੇ ਸ਼ਬਦ ਕੀਰਤਨ ਕੀਤਾ ਅਤੇ ਸ਼ਬਦ ਦੀ ਟੇਕ ਰਖੀ-

**ਹਮਰੀ ਗਣਤ ਨ ਗਣੀਆ ਕਈ,**

**ਅਪਣਾ ਬਿਰਦ ਪਛਾਣਿ॥** **[ਪੰਨਾ ੬੧੯**

ਅਤੇ ਪ੍ਰਿੰਸੀਪਲ ਜੀ ਨੇ ਪਰਮਾਣ ਦੇਣੇ ਅਰੰਭੇ-

**੧. ਅਸੀ ਖਤੇ ਬਹੁਤੁ ਕਮਾਵਦੇ, ਅੰਤੁ ਨਾ ਪਾਰਾਵਾਰੁ॥**
**ਹਰਿ ਕਿਰਪਾ ਕਰਿ ਕੈ ਬਖਸਿ ਲੈਹੁ,**
**ਹਉ ਪਾਪੀ ਵਡ ਗੁਨਹਗਾਰ॥** **[ਪੰਨਾ ੧੪੧੬**

**੨. ਕਿਰਪਾ ਕਰਹੁ ਦੀਨ ਕੇ ਦਾਤੇ,**
**ਮੇਰਾ ਗੁਣ ਅਵਗਣੁ ਨ ਬੀਚਾਰਹੁ ਕੋਈ॥**
**ਮਾਟੀ ਕਾ ਕਿਆ ਧੋਪੈ ਸੁਆਮੀ,**
**ਮਾਣਸ ਕੀ ਗਤਿ ਏਹੀ॥** **[ਪੰਨਾ ੮੮੨**

ਜੇ ਉਪ੍ਰੋਕਤ ਪਰਮਾਣਾਂ ਨੂੰ ਸਥਾਈ ਦੇ ਭਾਵ ਨਾਲ ਮਿਲਾਇਆ ਜਾਏ ਤਾਂ ਕੇਂਦਰੀ ਭਾਵ ਦੇ ਬਿਲਕੁਲ ਉਲਟ ਹਨ। ਸ਼ਬਦ ਦੀ ਟੇਕ ਵਾਲੀ ਪੰਗਤੀ ਦਾ ਸਪਸ਼ਟ ਅਰਥ ਹੈ ਕਿ ਸਤਿਗੁਰੂ ਜੀ ਨੇ ਸਾਡੇ ਪਾਪ-ਕਰਮਾਂ ਦੀ ਕੋਈ ਗਿਣਤੀ ਨਹੀਂ ਕੀਤੀ; ਆਪਣਾ ਗੁਰੂ ਵਾਲਾ ਬਿਰਦ ਪਛਾਣ ਕੇ ਰਖ ਲਿਆ। ਭਾਵ ਸਥਾਈ ਵਾਲੀਆਂ ਪੰਕਤੀਆਂ ਭੂਤ ਕਾਲ ਦੀਆਂ ਸੂਚਕ ਅਤੇ ਹੋਈ ਬਖਸ਼ਸ਼ ਨੂੰ ਨਿਰੂਪਣ ਕਰਦੀਆਂ ਸਨ ਪਰ ਪ੍ਰਿੰਸੀਪਲ ਜੀ ਵਲੋਂ ਦਿੱਤੇ ਸਾਰੇ ਪਰਮਾਣ ਵਰਤਮਾਨ ਕਾਲ ਵਿਚ ਬੇਨਤੀ ਰੂਪ ਦੇ ਸੂਚਕ ਸਨ। ਸੋ ਏਦਾਂ ਦੇ ਅਜੋੜ ਪਰਮਾਣ ਦੇਣ ਵਾਲੇ ਕਈ ਜੱਥੇ ਵੇਖੇ ਜਾਂਦੇ ਹਨ। ਇਹ ਰੀਤੀ ਇਕ ਨਿਸ਼ਾਨੇ ਤੋਂ ਥਿੜਕਾਉਣ ਵਾਲੀ ਹੈ। ਅਸਲ ਵਿਚ ਕਈ ਵੀਰਾਂ ਨੂੰ ਬਾਣੀ ਜ਼ਰੂਰ ਕੰਠ ਹੁੰਦੀ ਹੈ ਪਰ ਭਾਵਕਤਾ ਉਨ੍ਹਾਂ ਪਾਸ ਕਰਮਵਾਰ ਸੰਚਤ ਨਹੀਂ ਹੁੰਦੀ ਜਿਸ ਕਰਕੇ ਜਿਹੜੀ ਪੰਗਤੀ ਸਾਹਮਣੇ ਆ ਗਈ ਉਹ ਪੜ੍ਹ ਜਾਂਦੇ ਹਨ। ਇਹ ਹਾਲਤ ਹੀ ਪ੍ਰੇਮੀ ਕੀਰਤਨੀਆਂ ਦੀ ਹੈ ਜਿਹੜੇ 'ਅੰਮ੍ਰਿਤ ਕੀਰਤਨ' ਦੀ ਪੋਥੀ ਵਾਜੇ ਤੇ ਰਖਕੇ ਸੋਚੇ ਸਮਝੇ ਬਿਨਾਂ ਹੀ ਕੀਰਤਨ ਕਰਦੇ ਹੋਏ ਸ਼ਬਦਾਂ ਦਾ ਪਾਠ ਕਰੀ ਜਾਂਦੇ ਹਨ। ਇਸ ਲਈ ਅਜਿਹੇ ਕੀਰਤਨੀਆਂ ਅਗੇ ਹਥ ਜੋੜ ਕੇ ਬੇਨਤੀ ਕਰਨੀ ਚਾਹੀਦੀ ਹੈ ਕਿ ਉਹ ਬਿਨਾ ਸੋਚੇ ਸਮਝੇ ਅਜਿਹੇ ਪ੍ਰਮਾਣ ਦੇਣ ਦੀ ਖੇਚਲ ਨਾ ਕਰਿਆ ਕਰਨ।

ਇਸ ਵੇਲੇ ਵਿਰਲੇ ਹੀ ਅਜਿਹੇ ਰਾਗੀ ਸਿੰਘ ਹੋਣਗੇ ਜਿਨ੍ਹਾਂ ਨੂੰ ਗੁਰਬਾਣੀ ਬਹੁਤ ਕੰਠਾਗਰ ਹੋਵੇ ਅਤੇ ਢੁੱਕਵੇਂ ਤੇ ਭਾਵਕ ਪਰਮਾਣ ਉਨ੍ਹਾਂ ਨੂੰ ਉਤਰਦੇ ਹੋਣ। ਪਰਮਾਣ ਵਾਲੇ ਰਾਗੀ ਸਿੰਘਾਂ ਨੂੰ ਇਸ ਸਬੰਧੀ ਹੇਠ ਲਿਖੀਆਂ ਵਿਸ਼ੇਸ਼ ਗਲਾਂ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ-

੧. ਗੁਰਬਾਣੀ ਕੰਠਾਗਰ ਹੋਵੇ,
੨. ਸ਼ਬਦ ਉਚਾਰਨ ਸ਼ੁੱਧ ਹੋਣ,
੩. ਸ਼ਬਦ-ਅਰਥ ਅਤੇ ਕੇਂਦਰੀ ਭਾਵ ਦੀ ਸੋਝੀ ਹੋਵੇ,
੪. ਸਥਾਈ (ਟੇਕ) ਰਹਾਉ ਵਾਲੀ ਪੰਕਤੀ ਹੋਵੇ ਕਿਉਂਕਿ ਇਹ ਹੀ ਗੁਰੂ ਆਸ਼ਾ ਹੈ।
੫. ਸ਼ਬਦਾਂ ਦਾ ਚੰਗੀ ਤਰ੍ਹਾਂ ਦਰਸ਼ਨ ਕਰ ਕੇ ਧਿਆਨ ਰਖਿਆ ਜਾਵੇ ਕਿ ਉਹ ਸ਼ਬਦ ਜਿਸ ਦਾ ਉਹ ਕੀਰਤਨ ਕਰਨ ਲਗੇ ਹਨ ਉਤਮ ਪੁਰਖ (Ist Person), ਮਧਮ ਪੁਰਖ (IInd Person), ਜਾਂ ਅਨਯ ਪੁਰਖ (IIIrd Person) ਵਿਚ ਹੈ।
੬. ਫਿਰ ਕਾਲ ਨੂੰ ਵੇਖਿਆ ਜਾਵੇ, ਕਿ ਗਾਇਆ ਜਾ ਰਿਹਾ ਸ਼ਬਦ ਤਿੰਨਾਂ ਕਾਲਾਂ (ਭੂਤ, ਭਵਿੱਖ, ਵਰਤਮਾਨ) ਵਿਚੋਂ ਕਿਸ ਨਾਲ ਸਬੰਧਤ ਹੈ।
੭. ਕਈ ਸਜਣ ਸਥਾਈ ਵਲੀ ਤੁਕ ਭਾਈ ਗੁਰਦਾਸ ਜੀ ਦੀ ਬਾਣੀ ਚੋਂ ਅਤੇ ਉਸ ਉਤੇ ਪਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਚੋਂ ਦਿੰਦੇ ਹਨ ਜੋ ਕਿ ਠੀਕ ਨਹੀਂ। ਇਹ ਗਲ ਪੰਥ ਵਿਚ ਪ੍ਰਸਿਧ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਜੰਦਰਾ ਹੈ ਅਤੇ ਭਾ. ਗੁਰਦਾਸ ਜੀ ਦੀ ਰਚਨਾ ਨੂੰ ਕੁੰਜੀ ਦਾ ਵਰ ਪ੍ਰਾਪਤ ਹੈ। ਇਸ ਲਈ ਜੰਦਰੇ ਨੂੰ ਕੁੰਜੀ ਲਾ ਕੇ ਖੋਲ੍ਹਣ ਦੀ ਲੋੜ ਹੈ। ਜੇ ਭਾਈ ਗੁਰਦਾਸ ਜੀ ਦੀ ਰਚਨਾ ਉਤੇ ਗੁਰਬਾਣੀ ਦੇ ਪ੍ਰਮਾਣ ਦਿਤੇ ਜਾਣ ਤਾਂ ਕੁੰਜੀ ਨੂੰ ਜੰਦਰਾ ਲਾਉਣ ਵਾਲੀ ਗਲ ਬਣ ਜਾਏਗੀ।

ਜਦੋਂ ਤਕ ਉਪ੍ਰੋਕਤ ੭ ਨੁਕਤਿਆਂ ਦੀ ਪਛਾਣ ਨਾ ਹੋਵੇ, ਅਮਲੀ ਜੀਵਨ ਵਿਚ ਨਾ ਅਪਨਾਏ ਜਾਣ, ਓਦੋਂ ਤਕ ਕੀਰਤਨ-ਪਰਮਾਣ ਦੇਣ ਦੀ ਯੋਗਤਾ ਅਧੂਰੀ ਹੀ ਰਹਿੰਦੀ ਹੈ। ਇਸ ਲਈ ਗੁਰਬਾਣੀ ਦੀਆਂ ਲਗਾਂ-ਮਾਤਰਾਂ ਦੀ ਵਿਲੱਖਣਤਾ ਦਾ ਗਿਆਨ ਹੋਣਾ ਹਰੇਕ ਰਾਗੀ ਸਿੰਘ ਲਈ ਜ਼ਰੂਰੀ ਹੈ। ਜੇ ਵਰਤਮਾਨ ਗਲ ਨੂੰ ਬੀਤੀ ਹੋਈ, ਜਾਂ ਅਗੋਂ ਹੋਣ ਵਾਲੀ ਗਲ ਨੂੰ ਵਰਤਮਾਨ ਕਾਲ ਨਾਲ ਜੋੜਿਆ ਜਾਵੇ ਤਾਂ ਇਸ ਤੋਂ ਰਾਗੀ ਸਿੰਘ ਦੀ ਅਯੋਗਤਾ ਰੂਪੀ ਢੋਲ ਦਾ ਪੋਲ ਖੁਲ੍ਹ ਜਾਂਦਾ ਹੈ ਕਿਉਂਕਿ ਇਹ ਅਰਥ-ਬੋਧ ਦੀ ਘਾਟ ਨੂੰ ਪ੍ਰਗਟ ਕਰਦੀ ਹੈ ਜਿਸ ਨੂੰ ਆਮ ਰਾਗੀ ਸੁਭਾਵਕ ਹੀ ਅਖੋਂ ਓਹਲੇ ਕਰ ਜਾਂਦੇ ਹਨ। ਕੀਰਤਨ ਦੀ ਸਥਾਈ ਜੇ ਸੰਬੋਧਨ ਰੂਪ ਵਿਚ ਹੋਵੇ ਤਾਂ ਸ਼ਬਦ ਪਰਮਾਣ ਵੀ ਉਸੇ ਭਾਂਤ ਸੰਬੋਧਨ

ਰੂਪ ਵਾਲੇ ਹੀ ਹੋਣੇ ਚਾਹੀਦੇ ਹਨ। ਜਿਵੇਂ ਕਿ ਸਥਾਈ ਹੋਵੇ.....

**ਮਨ ਮੇਰੇ ! ਕਰਤੇ ਨੋ ਸਾਲਾਹਿ॥**

**ਸਭੇ ਛਡਿ ਸਿਆਣਪਾ, ਗੁਰ ਕੀ ਪੈਰੀ ਪਾਹਿ॥ [ਪੰਨਾ ੪੩**

ਤਾਂ ਇਸ ਤੇ ਪਰਮਾਣ ਹੇਠ ਲਿਖੇ ਰੂਪ ਵਿਚ ਹੋਣੇ ਚਾਹੀਦੇ ਹਨ-

**ੳ) ਸੋਈ ਧਿਆਈਐ ਜੀਅੜੇ ! ਸਿਰਿ ਸਾਹਾਂ ਪਾਤਿਸਾਹੁ॥**
**ਤਿਸ ਹੀ ਕੀ ਕਰਿ ਆਸ ਮਨ ! ਜਿਸ ਕਾ ਸਭਸੁ ਵੇਸਾਹੁ॥**
**ਸਭਿ ਸਿਆਣਪਾ ਛਡਿ ਕੈ, ਗੁਰ ਕੀ ਚਰਣੀ ਪਾਹੁ॥**
**[ਪੰਨਾ ੪੪**

**ਅ) ਜੇ ਸ਼ਬਦ ਦੀ ਸਥਾਈ ਹੋਵੈ,**
**ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥ [ਪੰਨਾ ੧੦੩**

ਅਤੇ ਪਰਮਾਣ ਦਿਤਾ ਜਾਵੇ-

**ਪਿਤਾ ਹਮਾਰੋ ਵਡ ਗੋਸਾਈ॥**
**ਤਿਸੁ ਪਿਤਾ ਪਹਿ, ਹਉ ਕਿਉ ਕਰਿ ਜਾਈ॥ [ਪੰਨਾ ੪੭੬**

ਤਾਂ ਇਹ ਇਕ ਅਢੁਕਵਾਂ ਪਰਮਾਣ ਸਮਝਿਆ ਜਾਵੇਗਾ। ਜੇ ਸ਼ਬਦ ਦੀ ਸਮਾਪਤੀ ਕਰਕੇ ਪਰਮਾਣ ਦੇਣੇ ਅਰੰਭ ਕੀਤੇ ਜਾਣ ਤਾਂ ਬੜੇ ਟਿਕਵੇਂ ਵਾਤਾਵਰਨ ਵਿਚ ਬਾਣੀ ਦੇ ਅਣਿਆਲੇ ਤੀਰ ਸ਼ਬਦ ਪਰਮਾਣਾਂ ਦੇ ਰੂਪ ਵਿਚ ਕੀਰਤਨ ਸਰੋਤਿਆਂ ਨੂੰ ਵਿੰਨ੍ਹ ਕੇ ਸ੍ਵਾਂਤੀ ਬੂੰਦ ਵਾਲਾ ਰਸ ਦੇ ਸਕਦੇ ਹਨ ਪਰ ਆਮ ਰਾਗੀ ਸ਼ਬਦ ਦੇ ਵਿਚਕਾਰ ਹੀ ਪ੍ਰਮਾਣ ਦੇਣੇ ਆਰੰਭ ਦੇਂਦੇ ਹਨ, ਜੋ ਰੰਗ ਵਿੱਚ ਭੰਗ ਪਾਣ ਸਮਾਨ ਹੁੰਦੇ ਹਨ।

ਜੇ ਕੀਰਤਨ ਵਿਚ ਪ੍ਰਮਾਣਾਂ ਦੀ ਪ੍ਰਾਪਤੀ ਦਾ ਪਿਛੋਕੜ ਵੇਖੀਏ ਤਾਂ ਇਉਂ ਪਤਾ ਲਗਦਾ ਹੈ ਕਿ ਪੁਰਾਤਨ ਰਬਾਬੀਆਂ ਤੇ ਢਾਢੀਆਂ ਨੇ ਕੀਰਤਨ ਵਿਚ ਵਿਆਖਿਆ ਅਤੇ ਸਾਖੀਆਂ ਸੁਣਾਉਣ ਦੀ ਰੀਤੀ ਚਲਾ ਦਿਤੀ ਸੀ। ਇਸ ਰਹੁ-ਰੀਤੀ ਨਾਲ ਗੁਰਬਾਣੀ ਦੇ ਅਖੰਡ ਕੀਰਤਨ ਵਿਚ ਬੇ-ਰਸੀ ਪੈਦਾ ਹੋ ਗਈ ਸੀ, ਨਾਲ ਹੀ ਮਨ ਘੜਤ ਕਹਾਣੀਆਂ ਤੇ ਸਾਖੀਆਂ ਨੇ ਕੀਰਤਨ ਦਰਬਾਰ ਵਿਚ ਕੁਝ ਹਾਸ-ਰੱਸ ਦਾ ਰੂਪ ਵੀ ਧਾਰਨ ਕਰ ਲਿਆ ਸੀ। ਇਥੋਂ ਤਕ ਕਿ ਵਿਆਖਿਆ-ਕਾਰਾਂ ਨੇ ਕੱਚੇ ਕਵੀਆਂ ਦੀਆਂ ਕਵਿਤਾਵਾਂ ਰੁਬਾਈਆਂ ਅਤੇ ਦੋਹਰੇ ਆਦਿ ਕੀਰਤਨ ਵਿਚ ਸੁਣਾਉਣੇ ਆਰੰਭ ਦਿਤੇ ਸਨ, ਜਿਸ ਨੂੰ ਗੁਰਮਤਿ-ਬਿਬੇਕੀਆਂ ਨੇ ਗੁਰਬਾਣੀ ਦਾ ਨਿਰਾਦਰ ਹੋਣਾ ਮਹਿਸੂਸ ਕੀਤਾ। ਨਾਲ ਹੀ ਇਹ ਤੌਖਲਾ ਵਧ ਗਿਆ ਸੀ ਕਿ ਸਤਿਗੁਰਾਂ ਦੀ ਸੱਚੀ ਬਾਣੀ ਵਿਚ ਕਿਤੇ ਕੱਚੀ ਬਾਣੀ

ਦੀ ਮਿਲਾਵਟ ਹੀ ਨਾ ਹੋ ਜਾਵੇ। ਉਸ ਸਮੇਂ ਸਾਧਾਰਨ ਬੁੱਧੀ ਵਾਲੇ ਲੋਕ ਸੱਚੀ ਤੇ ਕੱਚੀ ਬਾਣੀ ਦੀ ਪਰਖ ਨਹੀਂ ਸਨ ਕਰ ਸਕਦੇ। ਇਸ ਲਈ, ਬੁਧੀ ਜੀਵਿਆਂ ਨੇ ਅਭੁੱਲ ਗੁਰੂ ਕਰਤਾਰ ਦੀ ਅੰਮ੍ਰਿਤ ਬਾਣੀ ਨਾਲ ਸਦੀਵੀ ਸਾਂਝ ਬਣਾਈ ਰਖਣ ਲਈ ਕੀਰਤਨ ਵਿਚ ਸ਼ਬਦ ਪਰਮਾਣਾਂ ਦੀ ਪ੍ਰਥਾ ਨੂੰ ਪ੍ਰਕਾਸ਼ਮਾਨ ਅਤੇ ਉਤਸ਼ਾਹਤ ਕੀਤਾ।

ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਮਤਿ ਸੁਧਾਕਰ ਗ੍ਰੰਥ ਦੇ ਪੰਨਾ ੩੭੯ ਉਤੇ ਸਿਖਾਂ ਦੀ ਭਗਤਾ ਮਾਲ (ਭਗਤ ਰਤਨਾਵਲੀ) ਜਿਹੜੀ ਕਿ ਭਾਈ ਸਾਹਿਬ ਗੁਰਦਾਸ ਜੀ ਦੀ ਗਿਆਰਵੀਂ ਵਾਰ ਦਾ ਟੀਕਾ ਭਾਈ ਮਨੀ ਸਿੰਘ ਦੇ ਨਾਉਂ ਨਾਲ ਪ੍ਰਚਲਤ ਹੈ, ਉਸ ਦੀ ਅਠਾਰਵੀਂ ਪਉੜੀ ਜਿਥੇ ਕਿ ਇਹ ਅਖਰ ਅੰਕਿਤ ਹਨ 'ਕਥਾ ਤੇ ਕੀਰਤਨ ਦੋਵੇਂ ਮਿਲੇ ਹੋਏ ਸ਼ੋਭਾ ਪਾਂਵਦੇ ਹਨ' ਆਪਣੇ ਵਲੋਂ ਫੁੱਟ ਨੋਟ ਵਿਚ ਹੇਠ ਲਿਖੀ ਟੂਕ ਦਿੱਤੀ ਹੈ:-

'ਜੋ ਆਖਦੇ ਹਨ ਕਿ ਰਾਗੀਆਂ ਨੂੰ ਕੀਰਤਨ ਵਿਚ ਕਥਾ ਨਹੀਂ ਕਰਨੀ ਚਾਹੀਯੇ, ਉਹ ਅਗਯਾਨੀ ਹਨ। ਹਾਂ ! ਏਹ ਜ਼ਰੂਰੀ ਹੈ ਕਿ ਜਿਸ ਨੂੰ ਉਪਦੇਸ਼ ਕਰਨ ਦੀ ਸ਼ਕਤੀ ਨਹੀਂ ਉਸ ਨੂੰ ਆਪਣੀ ਅਟਪਟੀ ਕਥਾ ਕਰਕੇ ਕੀਰਤਨ ਵਿੱਚ ਕੁਰੱਸ ਨਹੀਂ ਭਰਣਾ ਚਾਹੀਯੇ।'

ਇਸ ਵਿਚ ਸੰਦੇਹ ਨਹੀਂ ਕਿ ਭਾਈ ਕਾਨ੍ਹ ਸਿੰਘ ਜੀ ਨੇ ਗੁਰਮਤਿ ਦੇ ਕਈ ਵਿਸ਼ਿਆਂ ਬਾਰੇ ਸੁੰਦਰ ਨਿਰਣੇ ਕੀਤੇ ਹਨ ਪਰ ਜਿਥੋਂ ਤਕ ਕੀਰਤਨ ਵਿਚ ਕਥਾ ਕਰਨ ਦਾ ਸੰਬੰਧ ਹੈ ਇਸ ਨਾਲ ਗੁਰਮਤਿ-ਸਨੇਹੀਆਂ ਦੀ ਅਸੰਮਤੀ ਹੈ। ਜੇ ਕੀਰਤਨ ਤੇ ਕਥਾ ਦੀ ਪਰੰਪਰਾ ਵਿਚ ਕੋਈ ਅੰਤਰ ਨਾ ਹੋਵੇ ਤਾਂ ਫਿਰ ਐਨੀ ਰਾਗ ਵਿਦਿਆ ਲਈ ਸਿਰ ਖਪਾਈ ਕਰਨ ਦੀ ਕੀ ਲੋੜ ਹੈ ? ਅਸਲ ਵਿਚ ਇਹ ਦੋਵੇਂ ਅੰਮ੍ਰਿਤ ਪਦਾਰਥ ਗੁਰੂ ਦਰਬਾਰ ਵਿਚ ਪਰਵਾਨ ਹਨ, ਪਰ ਕ੍ਰਮਵਾਰ। ਪਰਮੁੱਖਤਾ 'ਕੀਰਤਨ' ਨੂੰ ਹੈ। ਕੀਰਤਨ ਜਦੋਂ ਹਿਰਦੇ ਵਿਚ ਰਸਦਾ-ਵਸਦਾ ਹੈ ਤਾਂ ਉਹ ਕਥਾ ਰੂਪ ਧਾਰਨ ਕਰ ਜਾਂਦਾ ਹੈ। ਕਥਾ ਤੇ ਕੀਰਤਨ ਦੋਵੇਂ ਸੁਖਦਾਈ ਹਨ ਪਰ ਗੁਰਮਤਿ ਮਰਯਾਦਾ ਅਨੁਸਾਰ ਹੀ। ਗੁਰੂ-ਦਰਬਾਰ ਵਿਚ ਅੰਮ੍ਰਿਤ ਵੇਲੇ ਕੀਰਤਨ ਦੀ ਧੁਨੀ ਉਠਦੀ ਹੈ, ਫਿਰ ਆਸਾ ਕੀ ਵਾਰ ਦੇ ਭੋਗ ਮਗਰੋਂ ਗੁਰ-ਸ਼ਬਦ ਦੀ ਕਥਾ ਹੁੰਦੀ ਹੈ। ਕੀਰਤਨ, ਰੱਸ ਵਿਚ ਵਾਧਾ ਕਰਦਾ ਹੈ ਅਤੇ ਕਥਾ ਸੋਝੀ ਨੂੰ ਵਧਾਉਂਦੀ ਹੈ। ਨਿਤ ਦੇ ਅਭਿਆਸ ਨਾਲ ਜਦੋਂ ਕੀਰਤਨ ਤੇ ਕਥਾ ਹਿਰਦੇ ਅੰਦਰ ਟਿਕਦੇ ਹਨ ਤਾਂ ਦੋਵੇਂ ਇਕ ਰੂਪ ਹੋ ਜਾਂਦੇ ਹਨ, ਕੋਈ ਭਿੰਨਤਾ ਨਹੀਂ ਰਹਿੰਦੀ।

ਜਿਹੜੇ ਰਾਗੀ ਗੁਰਮਤਿ-ਸਿਧਾਂਤਾਂ ਦੀ ਰਸਦਾਇਕ ਵਿਆਖਿਆ ਕਰਨ ਦੀ ਯੋਗਤਾ ਰਖਦੇ ਹੋਣ, ਉਹ ਬੇਸ਼ਕ ਕਰਨ ਪਰ ਇਕ ਗੱਲ ਉਨ੍ਹਾਂ ਨੂੰ ਨਿਯਮ ਵਜੋਂ ਧਾਰਨ ਕਰਨੀ ਚਾਹੀਦੀ ਹੈ ਕਿ ਉਹ ਕੀਰਤਨ ਦੇ ਮੱਧ ਵਿਚ ਵਿਆਖਿਆ ਨਾ ਕਰਨ। ਹਾਂ ! ਆਸਾ ਕੀ ਵਾਰ ਦਾ ਭੋਗ ਪੈਣ ਮਗਰੋਂ ਇਕ ਆਸ਼ਾ ਸਨਮੁਖ ਰਖ ਕੇ ਪਿਆਰ ਨਾਲ ਗੁਰਮਤਿ ਅਨੁਸਾਰ ਉਸ ਬਾਰੇ ਲੋੜੀਂਦੇ ਬਚਨ ਕਰ ਸਕਦੇ ਹਨ, ਪਰ ਕੀਰਤਨ ਤੇ ਵਿਆਖਿਆ ਨੂੰ ਰਲ-ਗੱਡ ਨਹੀਂ ਕਰਨਾ ਚਾਹੀਦਾ। ਭਾਈ ਹੀਰਾ ਸਿੰਘ ਜੀ ਰਾਗੀ, ਜਿਹੜੇ ਕਿ ਅਤਿ ਸੁੰਦਰ ਵਿਆਖਿਆ ਕਰਕੇ ਕਈ ਜਿਗਿਆਸੂਆਂ ਦੇ ਮਨ ਕੀਲ ਲੈਂਦੇ ਸਨ, ਸੰਗਤਾਂ ਹੁਣ ਤਕ ਉਨ੍ਹਾਂ ਦਾ ਨਾਮ ਲੈਂਦੀਆਂ ਹਨ। ਇਸੇ ਤਰ੍ਹਾਂ ਸੰਤ ਬਲਵੰਤ ਸਿੰਘ ਜੀ, ਭਾਈ ਸਰਬ ਸਿੰਘ ਜੀ ਰਾਗੀ, ਅਤੇ ਹੋਰ ਕਈ ਗੁਰਮੁਖ ਪਿਆਰੇ ਜਿਨ੍ਹਾਂ ਦੇ ਬੋਲਾਂ ਵਿਚ ਬੜਾ ਰਸ ਸੀ, ਗੁਰਮਤਿ ਵਿਆਖਿਆ ਦੁਆਰਾ ਸੰਗਤਾਂ ਨੂੰ ਨਿਹਾਲ ਕਰਦੇ ਸਨ।

ਜਿਥੋਂ ਤਕ ਲੇਖਕ ਦਾ ਨਿਜੀ ਤਜਰਬਾ ਹੈ ਉਹ ਕੁਝ ਵਿਲਖਣ ਹੈ। ਕੀਰਤਨ ਵਿਚ ਜੁੜਿਆ ਹੋਇਆ ਸਰੋਤਾ ਅੰਮ੍ਰਿਤ ਰੱਸ ਵਿਚ ਗੜੂੰਦ ਹੋ ਜਾਂਦਾ ਹੈ ਅਤੇ ਉਸ ਦੀ ਬੋਲਣ ਵਾਲੀ ਰੁਚੀ ਰੱਸ-ਭਰਪੂਰ ਹੋ ਕੇ ਸੁੰਨ ਵਰਗੀ ਹੋ ਜਾਂਦੀ ਹੈ ਜਿਵੇਂ ਕਿ ਡਾਕਟਰ ਮਰੀਜ਼ ਨੂੰ ਮਾਰਫੀਏ ਦਾ ਟੀਕਾ (Injunction) ਲਾ ਕੇ ਸੁੰਨ ਕਰ ਦੇਂਦਾ ਹੈ।

ਗੁਰਬਾਣੀ ਵਿਚੋਂ ਵੀ ਇਸ ਬਾਰੇ ਸੋਝੀ ਮਿਲਦੀ ਹੈ-

**ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥**
**ਰਸਿ ਪ੍ਰੇਮ ਭਰੀ, ਕਛੁ ਬੋਲਿ ਨ ਜਾਣੀ ॥**
**ਗੁਣ ਗੂੜ ਗੁਪਤ ਅਪਾਰ ਕਰਤੇ,**
**ਨਿਗਮ ਅੰਤੁ ਨਾ ਪਾਵਹੇ ॥**
**ਭਗਤਿ ਭਾਇ ਧਿਆਇ ਸੁਆਮੀ,**
**ਸਦਾ ਹਰਿ ਗੁਣ ਗਾਵਹੇ॥**
**ਸਗਲ ਗੁਣ ਸੁਗਿਆਨ ਪੂਰਨ, ਆਪਣੇ ਪ੍ਰਭ ਭਾਣੀ॥**
**ਬਿਨਵੰਤਿ ਨਾਨਕ ਰੰਗਿ ਰਾਤੀ, ਪ੍ਰੇਮ ਸਹਜਿ ਸਮਾਣੀ॥**

**[ਪੰਨਾ ੪੫੯**

ਕੁਝ ਵਰ੍ਹਿਆਂ ਦੀ ਗਲ ਹੈ ਕਿ ਚੰਡੀਗੜ੍ਹ ਦੇ ਗੁਰਦੁਆਰਾ ਸੈਕਟਰ ੨੨ ਵਿਚ ਡਾਕਟਰ ਕਰਤਾਰ ਸਿੰਘ ਜੀ ਬਾੜੀ ਵਾਲੇ ਗੁਰਮਤਿ ਪਰਚਾਰ

ਲਈ ਆਏ। ਆਪ ਜੀ ਜਿਥੇ ਗੁਰਬਾਣੀ ਦੇ ਆਧਾਰ ਤੇ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਕਰਦੇ ਰਹੇ ਉਥੇ ਸਵੇਰ ਨੂੰ ਕਦੇ ਕਦੇ ਕੀਰਤਨ ਵੀ ਕਰਦੇ ਰਹੇ। ਇਕ ਦਿਨ ਲੇਖਕ ਨੂੰ ਵੀ ਅੰਮ੍ਰਿਤ ਵੇਲੇ ਦਾ ਕੀਰਤਨ ਸੁਣਨ ਦਾ ਅਵਸਰ ਪਰਾਪਤ ਹੋਇਆ। ਆਪ ਜੀ ਨੇ ਸ਼ਬਦ ਦੀ ਟੇਕ ਰਖੀ-

**ਵਾਹੁ ਖਸਮ ਤੂ ਵਾਹੁ, ਜਿਨਿ ਰਚਿ ਰਚਨਾ ਹਮ ਕੀਏ॥**

[ਪੰਨਾ ੭੮੮

ਜਿਤਨਾ ਚਿਰ ਝੀਣੀ ਬਾਣ ਨਾਲ ਆਪ ਕੀਰਤਨ ਕਰਦੇ ਰਹੇ ਸੁਰਤਿ ਇਕਾਗਰ ਰਹੀ ਅਤੇ ਅਨੂਠਾ ਰਸ ਬਣਿਆ ਰਿਹਾ, ਜਦੋਂ ਆਪ ਜੀ ਨੇ ਕੀਰਤਨ ਵਿਚ ਹੀ ਉਪਰੋਕਤ ਸ਼ਬਦ ਦੀ ਵਿਆਖਿਆ ਕਰਨੀ ਸ਼ੁਰੂ ਕਰ ਦਿਤੀ ਤਾਂ ਬ੍ਰਿਤੀ ਟੁੱਟ ਗਈ। ਇਸ ਤੋਂ ਇਹ ਨਿਚੋੜ ਨਿਕਲਿਆ ਕਿ ਇਹ ਕੀਰਤਨ ਕੇਵਲ ਕੰਠ ਕੀਤੇ ਹੋਏ ਸ਼ਬਦ ਨੂੰ ਸਾਧਾਰਨ ਤੌਰ ਤੇ ਸੰਗਤਾਂ ਨੂੰ ਸੁਨਾਉਣਾ ਸੀ। ਦੂਜਾ ਗਲ, ਜੇ ਕੀਰਤਨੀਏ ਦੀ ਬ੍ਰਿਤੀ ਸੁਰਤੀ ਸਚ ਮੁੱਚ ਸਾਈਂ ਨਾਲ ਪਿਉਂਦ ਹੋਈ 'ਵਾਹੁ ਵਾਹੁ' ਕਰਦੀ ਹੁੰਦੀ ਤਾਂ ਸਾਈਂ ਨਾਲੋਂ ਟੁੱਟ ਕੇ ਸਰੋਤਿਆਂ ਨਾਲ ਨਾ ਜੁੜਦੀ, ਉਹ ਕੀਰਤਨ ਰੱਸ ਵਿਚ ਹੀ ਗੜੂੰਦ ਰਹਿੰਦੀ।

ਸੋ, ਇਸ ਬਾਰੇ ਇਹ ਨਿਰਣਾ ਕੀਤਾ ਜਾ ਸਕਦਾ ਹੈ ਕਿ ਇਕ ਸਮੇਂ ਤੇ ਇਕੋ ਹੀ ਕੰਮ ਹੋਵੇ 'ਕਥਾ ਜਾਂ ਕੀਰਤਨ'। ਕੀਰਤਨ ਵਿਚ ਵਿਆਖਿਆ ਵਾਲੀ ਪਰਪਾਟੀ ਚਲਾਉਣ ਦੀ ਓਦੋਂ ਲੋੜ ਪਈ ਸੀ ਜਦੋਂ ਕਿ ਗੁਰੂ ਇਤਿਹਾਸ ਦੇ ਹਥ ਲਿਖਤੀ ਨੁਸਖੇ ਗਿਣਤੀ ਵਿਚ ਸਨ; ਜਿਨ੍ਹਾਂ ਨੂੰ ਕੇਵਲ ਵਿਦਵਾਨ, ਰਾਗੀ, ਗ੍ਰੰਥੀ ਅਤੇ ਕਥਾਕਾਰ ਹੀ ਪੜ੍ਹ ਕੇ ਸੰਗਤਾਂ ਤਾਈਂ ਸੁਣਾ ਸਕਦੇ ਸਨ ਪਰ ਅਜੋਕੇ ਵਿਦਿਅਕ ਯੁਗ ਵਿੱਚ ਅਨੇਕਾਂ ਹੀ ਗੁਰ ਇਤਿਹਾਸ ਅਤੇ ਹੋਰ ਲੋੜੀਂਦੀਆਂ ਜਨਮ-ਸਾਖੀਆਂ ਛਾਪੇ ਦੇ ਰੂਪ ਵਿਚ ਮੌਜੂਦ ਹਨ ਜਿਸ ਤੋਂ ਬਹੁ ਗਿਣਤੀ ਲਾਭ ਪ੍ਰਾਪਤ ਕਰ ਸਕਦੀ ਹੈ। ਸਚ ਪੁੱਛੋ ਤਾਂ ਅਖੰਡ ਕੀਰਤਨ ਵਰਗੀ ਹੋਰ ਕੋਈ ਵਸਤੂ ਨਹੀਂ ਜਿਹੜੀ ਕਿ ਮਨੁੱਖੀ ਮਨਾਂ ਨੂੰ ਆਕਰਖਣ ਕਰ ਸਕਦੀ ਹੈ, ਪੂਰਨ ਸ਼ਾਂਤੀ ਅਤੇ ਸੰਤੋਖ ਪਰਦਾਨ ਕਰ ਸਕਦੀ ਹੈ, ਇਸ ਲਈ ਗੁਰਮਤਿ ਸਨੇਹੀਆਂ ਦਾ ਇਸੇ ਵਿਚ ਭਲਾ ਹੈ ਕਿ ਕੀਰਤਨ ਤੇ ਕਥਾ ਦੀ ਮਹੱਤਤਾ ਨੂੰ ਸਮਝ ਕੇ ਦੋਹਾਂ ਨਾਲ ਇਕੋ ਜਿਹਾ ਪਿਆਰ ਕਰਨ ਅਤੇ ਗੁਰਦੇਵ ਜੀ ਦੇ ਪਾਏ ਪੂਰਨਿਆਂ ਤੇ ਚਲ ਕੇ ਆਪਣਾ ਜੀਵਨ ਸਫਲ ਕਰਨ।

# ਅਦਭੁੱਤ ਕੀਰਤਨ ਸਮਾਗਮ
## (ਗੁਰਸਿੱਖੀ ਦੀਆਂ ਝਲਕਾਂ)

**ਜਹ ਝਿਲਿਮਿਲਿਕਾਰੁ ਦਿਸੰਤਾ॥**
**ਤਹ ਅਨਹਦ ਸਬਦ ਬਜੰਤਾ॥ [ਪੰਨਾ ੬੫੭**

'ਸੰਤ ਗਾਥਾ' ਪੜ੍ਹ ਕੇ ਅੱਖਾਂ ਸਜਲ ਹੀ ਰਹਿੰਦੀਆਂ ਸਨ। ਸ੍ਰੀ ਗੁਰੂ ਗਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਦੇ ਪਿਆਰ, ਸਤਿਕਾਰ ਅਤੇ ਵੀਚਾਰ ਨੇ ਹਿਰਦੇ ਅੰਦਰ ਨਾਮ ਸਿਮਰਨ ਦੀਆਂ ਰਸ-ਭਿੰਨੀਆਂ ਝਰਨਾਟਾਂ ਛੇੜ ਦਿੱਤੀਆਂ ਸਨ। ਤੀਬਰ ਵੈਰਾਗ ਦਾ ਸਦਕਾ ਹਿਰਦੇ ਅੰਦਰ ਇਕ ਸਿੱਕ ਤੇ ਲੋਚ ਲਗੀ ਰਹਿੰਦੀ ਸੀ ਕਿ ਕੋਈ ਅਜਿਹਾ ਸੰਤ ਮਿਲੇ ਜਿਹੜਾ ਮੇਰੇ ਪ੍ਰੀਤਮ ਦੇ ਰੱਸ ਰੱਸ ਕੇ ਗੁਣ ਗਾਏ, ਸੁਣਾਏ ਅਤੇ ਮੈਨੂੰ ਮੇਰੇ ਮਾਹੀ ਦੀ ਦਸ ਪਾਏ-

**ਕੋਈ ਸਜਣੁ ਸੰਤੁ ਮਿਲੈ ਵਡਭਾਗੀ,**
**ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ॥ [ਪੰਨਾ ੯੪**

ਅਖਾਉਤੀ ਸੰਤ ਤਾਂ ਕਈ ਵੇਖੇ ਸਨ, ਉਹ ਜਿੰਨ੍ਹਾਂ ਭੂਤਾਂ ਦੇ ਕਿੱਸੇ ਕਹਾਣੀਆਂ, ਰਿੱਧੀ ਸਿੱਧੀ ਦੀਆਂ ਚੇਟਕਾਂ ਅਤੇ ਹੋਰ ਵਾਧੂ ਗੱਪਾਂ-ਸ਼ੱਪਾਂ ਨਾਲ ਦਿਲ ਪਰਚਾਵੇ ਦੀਆਂ ਜੁਗਤੀਆਂ ਜਾਣਦੇ ਸਨ ਪਰ ਉਨ੍ਹਾਂ ਨੂੰ ਆਤਮ-ਰੱਸ ਬਾਰੇ ਸੋਝੀ ਨਹੀਂ ਸੀ। ਕਈ ਸਾਧੂਆਂ ਨਾਲ ਛੋਟੀ ਉਮਰ ਵਿਚ ਜਦੋਂ ਪਰਮਾਤਮਾ ਦੇ ਮੇਲ ਦੀ ਵਾਰਤਾਲਾਪ ਛਿੜਦੀ ਸੀ ਤਾਂ ਉਹ ਕਈ ਪ੍ਰਕਾਰ ਦੇ ਮੰਤਰਾਂ ਦੀਆਂ ਸ਼ਕਤੀਆਂ ਦੇਣ ਵਾਲੇ ਲਾਰੇ ਲਾ ਕੇ ਆਪਣੇ ਅਧੀਨ ਕਰਨ ਦੀ ਕੋਸ਼ਸ਼ ਕਰਦੇ ਸਨ ਪਰ ਜਿਸ ਹਿਰਦੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਸ਼ਬਦ ਗੁਰੂ) ਦਾ ਐਨਾ ਸਿਦਕ ਤੇ ਭਰੋਸਾ ਘਰ ਕਰ ਚੁਕਾ ਹੋਵੇ, ਉਸ ਨੂੰ ਪਖੰਡ ਜਾਲ ਵਿੱਚ ਫਸਾਉਣਾ ਕੋਈ ਸੌਖਾ ਕੰਮ ਨਹੀਂ ਸੀ। ਇਸ ਲਈ ਕਈ ਪ੍ਰਕਾਰ ਦੀਆਂ ਵੀਚਾਰਾਂ ਤੋਂ ਉਪਰੰਤ ਉਨ੍ਹਾਂ ਨੂੰ ਤੰਗ ਆ ਕੇ ਇਹੋ ਆਖਣਾ ਪੈਂਦਾ ਸੀ "ਜਾਓ ਜੀ !, ਤੁਸੀਂ ਸਾਡਾ ਖਹਿੜਾ ਛਡੋ ਤੇ ਆਪਣਾ ਕੰਮ ਕਰੋ।"

੧੯੪੭ ਦੇ ਮਹਾਨ ਘਲੂਘਾਰੇ (ਦੇਸ਼ ਬਟਵਾਰੇ) ਤੋਂ ਕੁਝ ਮਹੀਨੇ ਪਹਿਲਾਂ ਦਾਸ ਸੂਬਾ ਸਰਹਦ ਦੇ ਸ਼ਰੋਮਣੀ ਇਤਿਹਾਸਕ ਗੁਰਦੁਆਰਾ

ਭਾਈ ਜੋਗਾ ਸਿੰਘ ਜੀ (ਪਿਸ਼ਾਵਰ) ਦੇ ਪਵਿੱਤਰ ਅਸਥਾਨ ਤੇ ਮੀਤ ਮੈਨੇਜਰ ਦੀ ਸੇਵਾ ਕਰ ਚੁਕਾ ਸੀ। ਉਥੇ ਕਈ ਤਰ੍ਹਾਂ ਦੇ ਰਾਗੀ ਸਿੰਘਾਂ ਤੇ ਪ੍ਰਚਾਰਕਾਂ ਨਾਲ ਮੇਲ ਮਿਲਾਪ ਹੋ ਚੁਕਾ ਸੀ। ਉਸ ਤੋਂ ਪਹਿਲਾਂ ਰਾਵਲਪਿੰਡੀ ਤੇ ਹਜ਼ਾਰੇ ਦੇ ਪਰਗਣੇ ਵਿਚ ਵੀ ਆਪਣੇ ਕਾਰ-ਵਿਹਾਰ ਦੇ ਸਿਲਸਿਲੇ ਵਿਚ ਕਈ ਵਾਰ ਫੇਰਾ ਟੋਰਾ ਬਣਿਆ ਹੀ ਰਹਿੰਦਾ ਸੀ। ਇਸ ਲਈ ਬਹੁਤੇ ਗੁਰੂ ਘਰ ਦੇ ਸ਼ਰਧਾਲੂਆਂ ਨਾਲ ਸਾਂਝ ਪੈ ਚੁਕੀ ਸੀ। ਫਿਰ ਦੇਸ਼ ਦੀ ਵੰਡ ਕਾਰਨ ਆਪਣੀ ਪਿਆਰੀ ਜਨਮ ਭੂਮੀ (ਪਿੰਡ ਹਾਸਲ, ਜ਼ਿਲਾ ਜਿਹਲਮ) ਛਡਣੀ ਪਈ ਅਤੇ ਪਟਿਆਲਾ ਸ਼ਹਿਰ ਦਾ ਵਾਸੀ ਬਣਨਾ ਪਿਆ। ਇਥੇ ਗੁਰਦੇਵ ਜੀ ਦੀ ਬੜੀ ਕਿਰਪਾ ਹੋਈ, ਪੁਰਾਣੇ ਸੰਜੋਗੀਆਂ ਦੇ ਮੇਲੇ ਫਿਰ ਆ ਬਣੇ। ਗੁਰਦੁਆਰਾ ਸਤਿਸੰਗ ਸਭਾ, ਮਹੱਲਾ, ਗੁਰੂ ਅੰਗਦਪੁਰਾ, ਪਟਿਆਲਾ, ਦੀ ਸਥਾਪਨਾ ਤੋਂ ਉਪਰੰਤ ਸਾਰੇ ਸਤਿਗੁਰੂਆਂ ਦੇ ਪਵਿੱਤਰ ਪੁਰਬ ਬੜੇ ਪਿਆਰ ਤੇ ਉਤਸ਼ਾਹ ਨਾਲ ਮਨਾਏ ਜਾਣੇ ਅਰੰਭ ਦਿਤੇ। ਹਰ ਹਫ਼ਤੇ ਐਤਵਾਰ ਵਾਲੇ ਦਿਨ ਅੰਮ੍ਰਿਤ ਵੇਲੇ ਠੀਕ ਤਿੰਨ ਵਜੇ ਆਸਾ ਕੀ ਵਾਰ ਦੇ ਰਸ-ਭਿੰਨੜੇ ਕੀਰਤਨ ਅਰੰਭ ਹੋਣ ਲਗ ਪਏ। ਠੀਕ ੩ ਵਜੇ ਤੋਂ ੬ ਵਜੇ ਤਕ ਕੀਰਤਨ, ੬ ਤੋਂ ੬-੩੦ ਵਜੇ ਤਕ ਸ਼ੁੱਧ ਪਾਠ ਉਚਾਰਣ ਆਦਿ ਦਾ ਅਭਿਆਸ; ੬ ਤੋਂ ੭ ਤੀਕ ਗੁਰਬਾਣੀ-ਵੀਚਾਰ, ਉਪਰੰਤ ਅਰਦਾਸਾ ਅਤੇ ਸਮਾਪਤੀ।

ਇਸ ਰਹੁਰੀਤੀ ਨਾਲ ਸਤਿਸੰਗ ਮੰਡਲ ਦੀ ਸੁੰਦਰ ਲੜੀ ਚਲ ਪਈ। ਇਸ ਸਤਿਸੰਗ ਅੰਦਰ ਪਿਆਰ-ਰੰਙਣ ਵਿਚ ਰੰਗੀਆਂ ਹੋਈਆਂ ਕਈ ਨਾਮ-ਸੰਜੋਗੀ ਆਤਮਾਵਾਂ ਦੇ ਮੇਲੇ ਹੋ ਗਏ। ਇਕ ਵਾਰੀ ਫ਼ੌਜੀ ਵੀਰ ਭਾਈ ਦਲੀਪ ਸਿੰਘ ਜੀ ਨੇ ਸ਼੍ਰੀ ਮਾਨ ਸੰਤ ਅਤਰ ਸਿੰਘ ਜੀ ਮਸਤੂਆਣਾ ਵਾਲਿਆਂ ਦੀਆਂ ਰਸਦਾਇਕ ਕਮਾਈਆਂ ਦੀਆਂ ਕਹਾਣੀਆਂ ਸੁਣਾਈਆਂ, ਨਾਲ ਹੀ ਭਾਈ ਸਾਹਿਬ ਰਣਧੀਰ ਸਿੰਘ ਨਾਰੰਗਵਾਲ ਦੇ ਅਖੰਡ ਕੀਰਤਨ ਅਤੇ ਜੇਲ੍ਹ-ਯਾਤਰਾ ਦੇ ਪ੍ਰਸੰਗ ਵੀ ਸੁਣਾਏ। ਜਦੋਂ ਉਹ ਭਾਈ ਸਾਹਿਬ ਜੀ ਦੇ ਕੀਰਤਨ-ਹੁਲਾਰਿਆਂ ਅਤੇ ਕਈ ਕਈ ਘੰਟੇ ਅਖੰਡ ਕੀਰਤਨ ਦੇ ਚੌਕੜਿਆਂ ਬਾਰੇ ਵਰਣਨ ਕਰਦੇ ਤਾਂ ਉਨ੍ਹਾਂ ਦੇ ਆਪਣੇ ਨੇਤਰ ਕਿਸੇ ਅਲੌਕਿਕ ਪਿਆਰ ਵਿਚ ਮੂੰਦੇ ਜਾਂਦੇ। ਇਕ ਵਾਰੀ ਭਾਈ ਦਲੀਪ ਸਿੰਘ ਜੀ ਨੇ ਆਪਣੇ ਇਕ ਫ਼ੌਜੀ ਅਫ਼ਸਰ ਦਾ ਹਾਲ ਸੁਣਾਇਆ ਜਿਸ ਉਤੇ ਭਾਈ ਸਾਹਿਬ ਜੀ ਦੇ ਜੀਵਨ ਦਾ ਐਨਾ ਭਾਰੀ ਪ੍ਰਭਾਵ ਪਿਆ ਕਿ ਉਹ ਆਪਣੀ ਅਖੀ ਡਿੱਠੀ ਸਚਾਈ ਪ੍ਰਗਟ

ਕੀਤੇ ਬਿਨਾ ਰਹਿ ਨਾ ਸਕਿਆ। ਇਹ ਫ਼ੌਜੀ ਅਫ਼ਸਰ ਸੰਗਰੂਰ ਦਾ ਰਹਿਣ ਵਾਲਾ ਇਕ ਸਰਦਾਰ ਸੀ ਜਿਸ ਦੀ ਸੰਗਤ ਕਈ ਨਾਸਤਕਾਂ ਨਾਲ ਸੀ। ਕਮਿਊਨਿਸਟ ਵੀਚਾਰਾਂ ਕਰਕੇ ਉਹ ਗੁਰੂ ਘਰ ਵਲੋਂ ਅਸ਼ਰਧਕ ਹੋ ਰਿਹਾ ਸੀ ਅਤੇ ਸਾਰੇ ਸੰਤਾਂ ਸਾਧੂਆਂ ਨੂੰ ਪਖੰਡੀ ਹੀ ਸਮਝਦਾ ਸੀ। ਇਕ ਵਾਰੀ ਸੁਭਾਵਕ ਹੀ ਭਾਈ ਦਲੀਪ ਸਿੰਘ ਵਰਗੇ ਫੌਜੀ ਨੇ ਉਸ ਅਗੇ ਭਾਈ ਸਾਹਿਬ ਜੀ ਦੇ ਉੱਚ ਆਤਮਿਕ ਜੀਵਨ ਦਾ ਜ਼ਿਕਰ ਕੀਤਾ। ਇਸ ਸ਼ੁਭ ਪ੍ਰੇਰਨਾ ਦਾ ਸਦਕਾ ਉਹ ਪੋਹ ਸੁਦੀ, ਸਪਤਮੀ ਵਾਲੇ ਗੁਰਪੁਰਬ ਤੇ ਨਾਰੰਗਵਾਲ ਗਿਆ। ਜੋ ਨਜ਼ਾਰਾ ਉਸ ਨੇ ਆਪਣੀ ਅੱਖੀਂ ਡਿਠਾ, ਉਸ ਦੇ ਕਥਨ ਅਨੁਸਾਰ ਉਸ ਨੇ ਇਕ ਨਿਰਾਲੀ ਸ਼ਾਨ ਪਹਿਲੀ ਵਾਰ ਉਥੇ ਗੁਰਮਤਿ ਕੀਰਤਨ ਦਰਬਾਰ ਵਿਚ ਵੇਖੀ, ਜਿਹੜੀ ਸ਼ਾਇਦ ਹੀ ਹੋਰ ਕਿਤੇ ਦਿਖਾਈ ਦਿੰਦੀ ਹੋਵੇ। ਉਥੇ ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਕਲਗੀਧਰ ਪਾਤਿਸ਼ਾਹ ਪਰਤੱਖ ਆਪਣੇ ਨੂਰੀ ਦਰਬਾਰ ਵਿਚ ਸਿੰਘਾਸਣ ਉਤੇ ਬਿਰਾਜਮਾਨ ਹੋ ਕੇ ਸਸ਼ੋਭਤ ਹੋ ਰਹੇ ਸਨ ਬਾਕੀ ਸੰਗਤ ਅਤੇ ਭਾਈ ਸਾਹਿਬ ਗੁਰੂ ਸਾਹਿਬ ਅਗੇ ਰੱਸ-ਭਿੰਨੜਾ ਕੀਰਤਨ ਕਰ ਰਹੇ ਸਨ। ਬਾਕੀ ਸਭ ਸੰਗਤਾਂ ਉਸ ਅਨੰਦਮਈ ਰੱਸ ਵਿਚ ਮਗਨ ਹੋ ਕੇ ਝੂਮ ਰਹੀਆਂ ਸਨ। ਉਸ ਉਤੇ ਜੋ ਗੁਰਸਿਖੀ ਦੀਆਂ ਝਲਕਾਂ ਦਾ ਪ੍ਰਭਾਵ ਪਿਆ, ਉਸ ਨਾਲ ਉਸ ਦੇ ਜੀਵਨ ਵਿਚ ਭਾਰੀ ਪਲਟਾ ਆਇਆ। ਉਸ ਦਾ ਚੰਚਲ ਮਨ ਜਿਹੜਾ ਗੁਰਸਿਖੀ ਵਲੋਂ ਕਈ ਕੋਹ ਦੂਰੇਡੇ ਜਾ ਰਿਹਾ ਸੀ, ਮੁੜ ਗੁਰੂ ਦੀ ਸ਼ਰਨ ਵਿਚ ਆ ਡਿੱਗਿਆ।

ਇਸ ਤੋਂ ਮਗਰੋਂ ਦਾਸ ਨੇ 'ਜੇਲ-ਚਿੱਠੀਆਂ' ਪੁਸਤਕ ਰਚਿਤ ਭਾ. ਸਾਹਿਬ ਰਣਧੀਰ ਸਿੰਘ ਜੀ, ਪੜ੍ਹੀ। ਇਸ ਪੁਸਤਕ ਦੀ ਨਾਵਲ-ਨੁਮਾ ਲੇਖਣੀ ਪਾਠਕਾਂ ਤੇ ਸੁਤੇ ਸਿਧ ਆਪਣਾ ਪ੍ਰਭਾਵ ਪਾ ਜਾਂਦੀ ਹੈ। ਜਿਉਂ ਜਿਉਂ ਪਾਠਕ ਭਾਈ ਸਾਹਿਬ ਦੀਆਂ ਹਡ-ਬੀਤੀਆਂ ਦਾ ਜ਼ਿਕਰ ਪੜ੍ਹਦਾ ਹੈ, ਨਾਲੋਂ ਨਾਲ ਆਪ ਹੀ ਵੀ ਜੇਲ੍ਹ ਯਾਤਰਾ ਕਰੀ ਜਾਂਦਾ ਹੈ। ਸੱਚਮੁੱਚ ਇਹ ਪੁਸਕ ਵੈਰਾਗੀ ਰੂਹਾਂ ਉਤੇ ਸੋਨੇ ਤੇ ਸੁਹਾਗੇ ਵਾਲਾ ਕੰਮ ਕਰਦੀ ਹੈ। ਏਦਾਂ ਦੇ ਪ੍ਰਭਾਵਸਾਲੀ ਵਾਤਾਵਰਨ ਵੇਖਣ ਨੂੰ ਹਰੇਕ ਗੁਰਮੁਖ ਜੀਉੜੇ ਦੀ ਚਿੱਤ ਬ੍ਰਿਤੀ ਕਰਦੀ ਹੈ। ਭਾਈ ਸਾਹਿਬ ਦੀਆਂ ਨਾਮ ਸਿਮਰਨ ਵਾਲੀਆਂ ਘਾਲਾਂ ਪੜ੍ਹਕੇ ਦਰਸ਼ਨਾਂ ਲਈ ਮਨ ਬੜਾ ਉਤਾਵਾਲਾ ਹੋ ਰਿਹਾ ਸੀ ਪਰ ਜਦੋਂ ਭਾਗ ਜਾਗਣ ਓਦੋਂ ਹੀ ਅਜਿਹੀਆਂ ਮਹਾਨ-ਹਸਤੀਆਂ ਦੇ ਦਰਸ਼ਨ ਮੇਲੇ ਹੁੰਦੇ ਹਨ। ਵੈਰਾਗੀ ਮਨ ਨੇ ਅੰਤ ਵਿਚ ਇਹ ਮਤਾ ਪਕਾਇਆ ਕਿ

ਅਜਿਹੀ ਗੁਰਮੁਖ ਰੂਹ ਦੇ ਦਰਸ਼ਨ ਛੇਤੀ ਤੋਂ ਛੇਤੀ ਕਰਨੇ ਚਾਹੀਦੇ ਹਨ ਕਿਉਂਕਿ ਸੁਆਸਾਂ ਦਾ ਕੀ ਭਰੋਸਾ ਹੈ। ਪਤਾ ਨਹੀਂ, ਸਾਈਆਂ ਜੀਉ ਕਿਸ ਵੇਲੇ ਆਪਣਾ ਸੱਦਾ ਭੇਜ ਕੇ ਆਪਣੇ ਪਾਸ ਬੁਲਾਅ ਲੈਣ।

-੨-

## (ਆਪਣੀ ਹੱਡ-ਬੀਤੀ)

**'ਹਉ ਢਾਢੀ ਵੇਕਾਰੁ ਕਾਰੈ ਲਾਇਆ।'** [ਪੰਨਾ ੧੫੦

ਕਲਗੀਧਰ ਪਿਤਾ ਜੀ ਨੇ ਆਪਣੇ ਬੱਚੇ ਨੂੰ ਆਪਣੀ ਸਿਫ਼ਤ ਸਲਾਹ ਦੀ ਸਚੀ ਕਾਰ ਤਾਂ ਪਹਿਲਾਂ ਹੀ ਬਖਸ਼ੀ ਹੋਈ ਸੀ। ਜਿਥੇ ਅਤੇ ਜਿਸ ਵੇਲੇ, ਜਿਧਰ ਜਾਣ ਦਾ ਹੁਕਮ ਮਿਲਣਾ, ਦਾਸਰੇ ਨੇ ਉਧਰ ਹੀ ਟੁਰ ਪੈਣਾ। ਗੁਰਮੁਖਾਂ ਦੇ ਦਰਸ਼ਨ ਮੇਲੇ ਹੁੰਦੇ ਰਹਿੰਦੇ ਸਨ ਪਰ ਮਨ ਦਰਸ਼ਨ ਕਰ ਕਰ ਕੇ ਫਿਰ ਵੀ ਨਹੀਂ ਸੀ ਰਜਦਾ। ਵਡੇ ਭਾਗਾਂ ਨਾਲ ਗੁਰਮੁਖ ਵੀਰ ਭਾਈ ਚਤਰ ਸਿੰਘ ਜੀ ਕੋਹਲੀ ਦਾ ਸੰਜੋਗ ਹੋ ਗਿਆ, ਜਿਨ੍ਹਾਂ ਉਤੇ ਕਿ ਸਾਈਂ ਵਲੋਂ ਕੀਰਤਨ ਦੀ ਬੜੀ ਰਹਿਮਤ ਸੀ। ਇਕ ਗੁਰਬਾਣੀ ਦੀ ਦਾਤਿ, ਦੂਜਾ ਗਲਾ ਬੜਾ ਮਧੁਰ ਤੇ ਸੁਰੀਲਾ ਸੀ, ਫਿਰ ਗ੍ਰਿਹਸਤੀ ਹੁੰਦੇ ਹੋਏ ਚੰਗੀ ਦਾਨੀ ਬਿਰਤੀ ਵੀ ਰਖਦੇ ਸਨ। ਅੰਮ੍ਰਿਤ ਵੇਲੇ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕਰਨਾ, ਰਾਤ ਨੂੰ ਫਿਰ ਸੰਗਤੀ ਕੀਰਤਨ ਦੇ ਖੁਲ੍ਹੇ ਭੰਡਾਰੇ ਵਰਤਾਉਣੇ। ਗੁਰਦੁਆਰਾ ਸਤਿਸੰਗ ਸਭਾ ਪਟਿਆਲਾ ਵਿਚ ਦੋਵੇਂ ਵੇਲੇ ਕੀਰਤਨ ਪ੍ਰੋਗਰਾਮਾਂ ਦੀ ਲੜੀ ਨੂੰ ਨੇਪਰੇ ਚਾੜ੍ਹਨਾ ਆਪ ਜੀ ਦਾ ਹੀ ਉਦਮ ਸੀ। ਇਸ ਗੁਰਮੁਖ ਰੂਹ ਦਾ ਦਾਸਰੇ ਦੇ ਜੀਵਨ ਤੇ ਬੜਾ ਪ੍ਰਭਾਵ ਪਇਆ। ਇਸ ਸੁੰਦਰ ਸਤਿਸੰਗਤ ਦਾ ਸਦਕਾ ਦਾਸ ਨੂੰ ਬਹੁਤ ਬਾਣੀ ਕੰਠਾਗਰ ਹੋਈ। ਹਰ ਰੋਜ਼ ਸੁੰਦਰ ਭਾਵਾਂ ਵਾਲੇ ਸ਼ਬਦ ਪ੍ਰਮਾਣਾਂ ਸਹਿਤ ਕੰਠ ਕਰਨੇ, ਖਾਸ ਕਰਕੇ ਭਾਈ ਗੁਰਦਾਸ ਜੀ ਦੀ ਬਾਣੀ ਨੂੰ ਕੰਠਾਗਰ ਕਰਨ ਦਾ ਬੜਾ ਉਤਸ਼ਾਹ ਮਿਲਿਆ ਸੀ। ਇਸ ਸਤਿਸੰਗ ਲੜੀ ਦੇ ਹੋਰ ਗੁਰਮੁਖ ਪਿਆਰੇ ਪ੍ਰੋ. ਬਸੰਤ ਸਿੰਘ ਜੀ ਤੇ ਭਾਈ ਬਿਸ਼ਨ ਸਿੰਘ 'ਲਾਸਾਨੀ' ਵੀ ਗੁਰੂ ਦੀ ਸੇਵਾ ਵਿਚ ਜੁਟੇ ਹੀ ਰਹਿੰਦੇ ਸਨ। ਇਕ ਦਿਨ ਚਾਰੇ ਸਜਣ ਦਫ਼ਤਰੋਂ ਛੁੱਟੀ ਹੋਣ ਮਗਰੋਂ ਇਕੱਠੇ ਹੋਏ ਅਤੇ ਇਹ ਵੀਚਾਰ ਕੀਤੀ ਕਿ ਐਦਕੀਂ ਦਸ਼ਮੇਸ਼ ਪਿਤਾ ਜੀ ਦਾ ਪ੍ਰਕਾਸ਼ ਉਤਸਵ ਨਾਰੰਗਵਾਲ ਮਨਾਈਏ ਅਤੇ ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਦਰਸ਼ਨ ਕਰੀਏ। ਇਨ੍ਹਾਂ ਦੇ ਦਰਸ਼ਨਾਂ ਦੀ ਖਿੱਚ ਇਸ ਕਰਕੇ ਵਧੇਰੇ ਸੀ

ਕਿਉਂਕਿ ਇਹ ਆਪਣੇ ਆਪਣੇ ਆਪ ਨੂੰ 'ਸੰਤ' ਨਹੀਂ ਸਨ ਕਹਾਉਂਦੇ, 'ਭਾਈ' ਸਦਾਉਣ ਵਿਚ ਵਡਿਆਈ ਸਮਝਦੇ ਸਨ। ਇਕ ਗੁਰਸਿਖ ਦਾ ਗੁਰਮਤਿ ਵਿਚ ਐਨਾ ਦ੍ਰਿੜ੍ਹ ਹੋਣਾ ਮਨ ਨੂੰ ਬੜੀ ਖਿੱਚ ਪਾਉਂਦਾ ਸੀ। ਇਸ ਲਈ ਪਰਸਪਰ ਵਿਚਾਰ ਮਗਰੋਂ ਨਾਰੰਗਵਾਲ ਜਾਣ ਦਾ ਪ੍ਰੋਗਰਾਮ ਨਜਿੱਠ ਲਿਆ ਗਿਆ।

ਦਿਨ ਦੀ ਉਡੀਕ ਪਿਛੋਂ ਉਹ ਸੁਭਾਗਾ ਦਿਨ ਨੇੜੇ ਆਉਣ ਲਗਾ, ਜਿਸ ਦਿਨ ਸਚ ਦੇ ਚੰਦ੍ਰਮੇ, ਉਸ ਮਰਦ ਅਗੰਮੜੇ ਦਾ ਪਟਨੇ ਦੀ ਧਰਤੀ ਤੇ ਨਹੀਂ ਸਗੋਂ ਸਾਰੀ ਤ੍ਰਿਲੋਕੀ ਵਿਚ ਪ੍ਰਕਾਸ਼ ਹੋਇਆ ਸੀ। ਦਾਸਰੇ ਨੇ ਆਪਣੇ ਸਾਥੀਆਂ ਨੂੰ ਮੁੜ ਨਾਰੰਗਵਾਲ ਜਾਣ ਦੀ ਚਿਤਾਵਨੀ ਕਰਾਈ। ਉਨ੍ਹਾਂ ਵੀਰਾਂ ਨੇ ਬੜੇ ਪਿਆਰ ਨਾਲ ਉੱਤਰ ਦਿਤਾ, 'ਜੀ ਹਾਂ, ਅਸੀਂ ਤਿਆਰ ਹਾਂ, ਜ਼ਰੂਰ ਚਲਾਂਗੇ।'

ਦਾਸਰੇ ਨੇ ਆਪਣੇ ਘਰ ਹੀ ਗੁਰੂ ਚਰਨਾਂ ਵਿਚ ਅਰਦਾਸਾ ਸੋਧਿਆ ਤੇ ਨਾਰੰਗਵਾਲ ਲਈ ਚਾਲੇ ਪਾ ਦਿੱਤੇ। ਪ੍ਰੋਫੈਸਰ ਜੀ ਦਾ ਘਰ ਰਸਤੇ ਵਿਚ ਸੀ। ਉਨ੍ਹਾਂ ਨੂੰ ਜਦੋਂ ਆਵਾਜ਼ ਦਿਤੀ ਤਾਂ ਅਗੋਂ ਉੱਤਰ ਮਿਲਿਆ, 'ਜੀ, ਤੁਹਾਡੇ ਨਾਲ ਜਾਣਾ ਤਾਂ ਜ਼ਰੂਰ ਸੀ, ਪਰ ਸਰੀਰ ਵਿਚ ਕੁਝ ਦਰਦ ਜਹੇ ਹਨ, ਸਰਦੀ ਦਾ ਮੌਸਮ ਹੈ, ਹੁਣ ਤੁਸੀਂ ਆਪ ਹੀ ਸਮਝ ਲਉ ਕਿ ਮੈਂ ਕਿਵੇਂ ਜਾ ਸਕਦਾ ਹਾਂ?'' ਉਥੋਂ ਸਿੱਧਾ ਹੀ ਲਾਸਾਨੀ ਜੀ ਦੇ ਦਰਵਾਜ਼ੇ ਨੂੰ ਜਾ ਖੜਕਾਇਆ। ਅਗੋਂ ਬੋਲੇ, ਕੀ ਗਲ ਹੈ? ਦਾਸਰੇ ਨੇ ਕਿਹਾ 'ਛੇਤੀ ਕਰੋ, ਨਾਰੰਗਵਾਲ ਭਾਈ ਸਾਹਿਬ ਦੇ ਦਰਸ਼ਨਾਂ ਨੂੰ ਜਾਣਾ ਹੈ।' ਲਾਸਾਨੀ ਜੀ ਨੇ ਕਿਹਾ 'ਗਿਆਨੀ ਜੀ ! ਮੇਰਾ ਚਿਤ ਤਾਂ ਬੜਾ ਕਰਦਾ ਹੈ ਪਰ ਮੇਰੇ ਸਾਲੇ ਦੇ ਮੁਕੱਦਮੇ ਦੀ ਕਲ ਤਰੀਕ ਹੈ, ਮੇਰਾ ਉਥੇ ਜਾਣਾ ਜ਼ਰੂਰੀ ਹੈ। ਇਸ ਲਈ ਖਿਮਾ ਮੰਗਦਾ ਹਾਂ।' ਭਾਈ ਚਤਰ ਸਿੰਘ ਜੀ ਨੇ ਤਾਂ ਪਹਿਲਾਂ ਹੀ ਦਰਸ਼ਨ ਕੀਤੇ ਹੋਏ ਸਨ, ਇਸ ਲਈ ਉਹ ਵੀ ਜਾਣ ਲਈ ਤਿਆਰ ਨਾ ਹੋਏ। ਦਾਸਰੇ ਉਤੇ ਭਾਈ ਸਾਹਿਬ ਦੀਆਂ ਜੀਵਨ-ਘਾਲਾਂ ਸੁਣ ਕੇ ਬੜਾ ਪ੍ਰਭਾਵ ਪੈ ਚੁਕਾ ਸੀ। ਗੁਰਮਤਿ ਵਿਚ ਦ੍ਰਿੜ੍ਹ ਹੋਣਾ, ਨਾਮ ਅਭਿਆਸ ਕਮਾਈ ਦਾ ਅਖੰਡ ਖੰਡਾ ਖੜਕਾਉਣਾ, ਅੰਗਰੇਜ਼ੀ ਰਾਜ ਵਿਚ ਜੇਲ੍ਹਾਂ ਅੰਦਰ ਰਹਿ ਕੇ ਗੁਰਸਿੱਖੀ ਦੇ ਨੇਮਾਂ ਨੂੰ ਨਿਭਾਉਣਾ, ਇਹ ਆਪ ਜੀ ਦੇ ਜੀਵਨ ਦੇ ਬੜੇ ਉਜਾਗਰ ਪੱਖ ਸਨ। ਦਾਸ ਦਾ ਮਨ ਦਰਸ਼ਨਾਂ ਲਈ ਅਡੋਲ ਰਿਹਾ ਕਿਉਂਕਿ 'ਅਰਦਾਸ' ਕਰ ਚੁਕਾ ਸਾਂ ਅਤੇ ਉਨ੍ਹਾਂ ਦਿਨਾਂ ਵਿਚ 'ਗੁਰੁ ਮੇਰੈ ਸੰਗਿ, ਸਦਾ ਹੈ ਨਾਲੇ' ਦਾ

ਅਭਿਆਸ ਵੀ ਜਾਰੀ ਸੀ। ਭਾਈ ਬਿਸ਼ਨ ਸਿੰਘ 'ਲਾਸਾਨੀ' "ਪਿਛਲਿ ਰਾਤੀ ਉਠਿ ਬਹੰਦੇ" ਭਾਵ ਪਹਿਰ ਰਾਤਿ ਰਹਿੰਦੀ, ਉਠਣ ਦੇ ਆਦੀ ਸਨ ਕਿਉਂਕਿ ਐਤਵਾਰ ਵਾਲੇ ਦਿਨ ਸਤਿਸੰਗੀਆਂ ਨੂੰ ਜਗਾਉਣ ਦੀ ਸੇਵਾ ਉਨ੍ਹਾਂ ਆਪਣੇ ਜ਼ਿੰਮੇ ਲਈ ਹੋਈ ਸੀ। ਉਹ ਪਟਿਆਲਾ ਰੇਲਵੇ ਸਟੇਸ਼ਨ ਤੇ ਦਾਸਰੇ ਨਾਲ ਗਏ। ਦਾਸਰੇ ਨੂੰ ਓਦੋਂ ਨਾਰੰਗਵਾਲ ਪਿੰਡ ਦਾ ਵੀ ਪਤਾ ਨਹੀਂ ਸੀ ਕਿ ਕਿਥੋਂ ਗੱਡੀ ਬਦਲਦੀ ਹੈ ਅਤੇ ਪਿੰਡ ਨੂੰ 'ਕਿਹੜਾ ਰਸਤਾ ਜਾਂਦਾ ਹੈ, ਪਰ ਦਰਸ਼ਨ-ਪਿਆਸੀ ਸੁਰਤਿ, ਦਿਲ ਨੂੰ ਧੀਰਜ ਬੰਨਾਉਂਦੀ ਰਹੀ। ਸੁਭਾਵਕ ਹੀ ਸਟੇਸ਼ਨ ਤੇ ਬੈਠੇ ਇਕ ਬਿਰਧ ਬਾਬੇ ਨੂੰ ਜਿਸ ਨੇ ਨੀਲੇ ਰੰਗ ਦਾ ਦਸਤਾਰਾ ਸਜਾਇਆ ਹੋਇਆ ਸੀ, ਨੇੜੇ ਹੋ ਕੇ ਨਾਰੰਗਵਾਲ ਪਿੰਡ ਬਾਂਰੇ ਪੁਛ ਕੀਤੀ। ਉਸ ਨੇ ਸਾਰਾ ਰਸਤਾ ਸਮਝਾ ਦਿਤਾ। ਰਾਤ ੧੨ ਵਜੇ ਵਾਲੀ ਗੱਡੀ ਤੇ ਦਾਸਰਾ ਗੁਰੂ ਦੇ ਆਸਰੇ ਤੇ ਟੁਰ ਪਿਆ ਅਤੇ ਭਾਈ ਬਿਸ਼ਨ ਸਿੰਘ ਜੀ ਫ਼ਤਹਿ ਗਜਾ ਕੇ ਆਪਣੇ ਵੱਲ ਘਰ ਵਾਪਸ ਮੁੜ ਪਏ।

--੩--

ਜਦੋਂ ਗਡੀ ਧੂਰੀ ਪਹੁੰਚੀ ਤਾਂ ਉਥੋਂ ਦੂਜੀ ਗੱਡੀ ਵਿਚ ਬੈਠੇ। ਸਵੇਰ ਨੂੰ ਨਿੰਮ੍ਹਾਂ ਨਿੰਮ੍ਹਾਂ ਚਾਨਣਾ ਸੀ ਗੱਡੀ ਕਿਲ੍ਹਾਂ ਰਾਇਪੁਰ ਦੇ ਸਟੇਸ਼ਨ ਤੇ ਜਾ ਖੜੀ ਹੋਈ। ਹੁਣ ਉਹ ਬਾਬਾ ਜੀ ਤਾਂ ਨਜ਼ਰੀ ਨਾ ਪਏ ਪਰ ਉਥੇ ਇਕ ਨੌਜਵਾਨ ਸਕੂਲ ਵਿਦਿਆਰਥੀ ਡੱਬੇ ਵਿਚੋਂ ਉਤਰਿਆ। ਦਾਸ ਨੂੰ ਪਤਾ ਲਗ ਗਿਆ ਕਿ ਇਥੇ ਹੀ ਉਤਰਨਾ ਹੈ। ਦਾਸਰਾ ਇਸ ਇਲਾਕੇ ਦਾ ਜਾਣੂੰ ਨਹੀਂ ਸੀ, ਇਕ ਰਾਹੀਂ ਪਾਸੋਂ ਪੁਛਿਆ ਕਿ ਨਾਰੰਗਵਾਲ ਜਾਣ ਲਈ ਇਥੋਂ ਕੋਈ ਰਿਕਸ਼ਾ ਜਾਂ ਬਸ ਮਿਲਦੀ ਹੈ ਕਿ ਨਹੀਂ? ਉਤਰ ਮਿਲਿਆ- 'ਸਰਦਾਰ ਜੀ ! ਇਥੋਂ ੪ ਕੁ ਮੀਲ ਦੀ ਵਾਟ ਤੇ ਨਾਰੰਗਵਾਲ ਹੈ, ਗੱਡੇ ਤਾਂ ਜਾਂਦੇ ਹਨ ਪਰ ਟਾਂਗਾ ਰਿਕਸ਼ਾ ਜਾਂ ਬੱਸਾਂ ਨਹੀਂ ਜਾਂਦੀਆਂ।' ਕੋਲ ਹੀ ਇਕ ਗੱਡੇ ਵਾਲੇ ਖੜਾ ਸੀ ਦਾਸਰੇ ਨੇ ਉਸ ਤੋਂ ਪੁਛਿਆ ਕਿ ਨਾਰੰਗਵਾਲ ਦੇ ਕਿਤਨੇ ਪੈਸੇ ਲਵੋਗੇ ? ਉਸ ਨੇ ਦੋ ਰੁਪਏ ਮੰਗੇ। ਨੇੜੇ ਹੀ ਖੜੇ ਇਕ ਸਜਣ ਨੇ ਆਖਿਆ 'ਸਰਦਾਰ ਜੀ! ਨਾਰੰਗਵਾਲ ਆਹ ਖੜਾ ਹੈ, ਦੋ ਰੁਪਏ ਕਿਉਂ ਖ਼ਾਹ ਮਖ਼ਾਹ ਖ਼ਰਚ ਕਰਦੇ ਹੋ, ਤੁਹਾਡੇ ਕੋਲ ਕੋਈ ਸਮਾਨ ਵੀ ਨਹੀਂ ਹੈ, ਤੁਸੀਂ ਛੇਤੀ ਹੀ ਪੁੱਜ ਜਾਉਗੇ, ਆਹ ਨੇੜੇ ਹੈ।' ਦਾਸ ਪਾਸ ਇਕ ਕੰਬਲ ਤੇ ਇਕ ਥੈਲਾ ਸੀ ਉਹ ਹੱਥ ਵਿਚ ਫੜੇ ਤੇ ਨਾਰੰਗਵਾਲ ਦੀ ਡੰਡੀ ਪਕੜ ਲਈ।

ਪਿੰਡੋਂ ਬਾਹਰ ਨਿਕਲਿਆਂ ਹੀ ਸਾਂ ਕਿ ਚਾਰ ਪੰਜ ਸਿੰਘਾਂ ਦਾ ਇਕ ਜੱਥਾ ਮਿਲ ਪਿਆ। ਉਹਨਾਂ ਦਾ ਪਹਿਰਾਵਾ ਬੜਾ ਸੁੰਦਰ ਸੀ। ਉਹਨਾਂ ਦੇ ਚੂੜੀਦਾਰ ਪਜਾਮੇ, ਗਲ ਵਿਚ ਪਾਈਆਂ ਗਾਤਰਿਆਂ ਵਾਲੀਆਂ ਕਿਰਪਾਨਾਂ ਬੜੀਆਂ ਸੋਹਣੀਆਂ ਫਬ ਰਹੀਆਂ ਸਨ। ਉਹਨਾਂ ਦੇ ਗੋਰੇ ਚਿਹਰਿਆਂ ਤੇ ਗੂੜ੍ਹੀਆਂ ਲਾਲੀਆਂ ਕਿਸੇ ਅਗੰਮੀ ਪਿਆਰ ਨੂੰ ਪਰਗਟ ਕਰਦੀਆਂ ਸਨ। ਦਾਸ ਨੇ ਕੁਝ ਚਿਰ ਉਹਨਾਂ ਦੇ ਦਰਸ਼ਨ ਕਰ ਕੇ ਫਤਹਿ ਬੁਲਾਈ ਤੇ ਫ਼ਤਿਹ ਦਾ ਜਾਵਬ ਫ਼ਤਿਹ ਵਿਚ ਬੜੇ ਪਿਆਰ ਨਾਲ ਗੁਰਮੁਖ ਵੀਰਾਂ ਵਲੋਂ ਮਿਲਿਆ। ਕੋਈ ਹੋਰ ਗਲ ਕੀਤੇ ਬਿਨਾਂ ਦਾਸਰੇ ਅਗੇ ਟੁਰ ਪਿਆ ਅਤੇ ਦੂਸਰਾ ਜੱਥਾ ਜਿਸ ਨਾਲ ਪੰਦਰਾਂ ਕੁ ਵੀਰ ਤੇ ਦਸ ਬਾਰਾਂ ਭੈਣਾਂ ਸਨ, ਨੂੰ ਜਾ ਮਿਲਿਆ। ਸਜਣਾਂ ਦਾ ਪਹਿਰਾਵਾ ਤਾਂ ਪਹਿਲਾਂ ਵਰਗਾ ਹੀ ਸੀ, ਪਰ ਸਿੰਘਣੀਆਂ ਨੇ ਸਿਰਾਂ ਤੇ ਦਸਤਾਰੇ ਸਜਾਏ ਹੋਏ ਸਨ; ਉਪਰ ਸੁਰਮਈ ਰੰਗ ਦੇ ਦੁਪਟੇ ਲਏ ਹੋਏ ਸਨ। ਉਹਨਾਂ ਦੇ ਚਿਹਰਿਆਂ ਤੋਂ ਇਉਂ ਪਤਾ ਲਗਦਾ ਸੀ ਜਿਵੇਂ ਕੋਈ ਬ੍ਰਿਹੋਂ ਕੁਠੀਆਂ ਵੈਰਾਗਣ ਰੂਹਾਂ ਹੁੰਦੀਆਂ ਹਨ। ਸਿੰਘਾਂ ਤੇ ਸਿੰਘਣੀਆਂ ਨੇ ਫ਼ਤਿਹ ਗਜਾਈ। ਫ਼ਤਿਹ ਤੇ ਕਈ ਵਾਰੀ ਗਜਾਈ ਤੇ ਸੁਣੀ ਸੀ ਪਰ ਉਨ੍ਹਾਂ ਭੈਣਾਂ ਕੋਲੋਂ ਫ਼ਤਿਹ ਦਾ ਬੋਲਾ ਸੁਣ ਕੇ ਅਗੰਮੀ ਰੱਸ ਆਇਆ। ਦਰਸ਼ਨ ਕਰ ਕੇ ਕਾਲਜੇ ਵਿਚ ਠੰਡ ਪੈ ਰਹੀ ਸੀ। ਇਹਨਾਂ ਦਰਸ਼ਨਾਂ ਵਿਚ ਕੋਈ ਅਲੌਕਿਕ ਖਿੱਚ ਸੀ। ਦਿਲ ਕਰਦਾ ਸੀ ਕਿ ਮੁੜ ਮੁੜ ਦਰਸ਼ਨ ਕਰੀ ਜਾਵਾਂ, ਕਿਉਂਕਿ ਗੁਰਸਿਖਾਂ* ਦੇ ਦਰਸ਼ਨਾਂ ਵਿਚੋਂ ਸੁਤੇ ਹੀ ਕਲਗੀਧਰ ਪਾਤਿਸ਼ਾਹ ਦੇ ਦਰਸ਼ਨਾਂ ਦਾ ਝਲਕਾਰਾ ਆ ਵਜਦਾ ਸੀ। ਦਾਸ ਨੇ ਇਹਨਾਂ ਵੀਰਾਂ ਕੋਲੋਂ ਪੁਛਿਆ ਕਿ ਨਾਰੰਗਵਾਲ ਕਿਤਨੀ ਕੁ ਦੂਰ ਹੈ। 'ਹੁਣ ਤਾਂ ਤੁਸੀਂ ਪੁਜ ਗਏ ਹੋ, ਬਸ ਮੀਲ ਕੁ ਵਿਥ ਉਤੇ ਹੀ ਹੈ' ਜੱਥੇ ਦੇ ਸਜਣਾਂ ਨੇ ਉਤਰ ਦਿਤਾ। ਬਸ ਪਰਸਪਰ ਬਚਨ-ਬਿਲਾਸ ਕਰਦਿਆਂ ਹੀ ਨਾਰੰਗਵਾਲ ਦੇ ਕੋਠੇ ਸਾਹਮਣੇ ਦਿਸਣ ਲਗ ਪਏ।

--੪--

ਪਿੰਡ ਵੜਦੇ ਹੀ ਪਹਿਲਾਂ ਇਕ ਸਕੂਲ ਆਇਆ ਜਿਸ ਵਿੱਚ ਸੈਂਕੜੇ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਦਾ ਇਕੱਠ ਠਾਠਾਂ ਮਾਰ ਰਿਹਾ ਸੀ।

---

*ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ,
ਜੋ ਸਿਖਾਂ ਨੋ ਲੋਚੈ, ਸੋ ਗੁਰ ਖੁਸੀ ਆਵੈ॥ [ਪੰਨਾ ੩੧੭

ਨੀਲੇ ਦਸਤਾਰੇ ਤੇ ਸੁਰਮਈ ਦੁਪਟਿਆਂ ਨੇ ਨਗਰ ਕੀਰਤਨ ਲਈ ਇਕ ਸੁਹਾਵਣਾ ਦ੍ਰਿਸ਼ ਬੰਨ੍ਹ ਦਿਤਾ ਸੀ। ਦਾਸ ਓਪਰਾ ਸੰਗਤੀ ਹੋਣ ਕਰਕੇ ਆਲੇ ਦੁਆਲੇ ਕਿਸੇ ਮੇਲੀ ਸਜਣ ਦੀ ਢੂੰਡ ਵਿਚ ਸੀ ਤਾਂ ਜੋ ਆਰਾਮ ਰਹੇ ਪਰ ਉਸ ਵੇਲੇ ਕੋਈ ਵੀ ਅਜਿਹਾ ਸੱਜਣ ਨਜ਼ਰੀਂ ਨਾ ਪਿਆ। ਫਿਰ ਦਿਲ ਵਿਚ ਉਹੋ ਸ਼ਬਦ ਗੂੰਜ ਉਠਿਆ 'ਗੁਰੁ ਮੇਰੈ ਸੰਗਿ, ਸਦਾ ਹੈ ਨਾਲੇ' ਰਾਤ ਨੂੰ ਬਿਸਰਾਮ ਕਰਨ ਲਈ ਪੁੱਛ ਗਿੱਛ ਕਰਨੀ ਜ਼ਰੂਰੀ ਸੀ। ਨਾਲ ਖੜੇ ਸਾਥੀ ਤੋਂ ਪੁਛਿਆ 'ਜੀ ! ਸੰਗਤਾਂ ਦਾ ਟਿਕਾਣਾ ਕਿਥੇ ਹੋਣਾ ਏ? ਮੈਂ ਆਪਣਾ ਕੰਬਲ ਤੇ ਥੈਲਾ ਰਖ ਕੇ ਨਗਰ ਕੀਰਤਨ ਵਿਚ ਜਾਣਾ ਚਾਹੁੰਦਾ ਹਾਂ।' ਉਸ ਸੁਭਾਗੇ ਨੇ ਉਤਰ ਵਿਚ ਆਖਿਆ 'ਵੀਰ ਜੀ ! ਜਿਥੇ ਖੜੇ ਹੋ ਇਸੇ ਸਕੂਲ ਵਿਚ ਸਾਰੀਆਂ ਸੰਗਤਾਂ ਦਾ ਟਿਕਾਣਾ ਹੋਵੇਗਾ। ਸਾਰਿਆਂ ਦਾ ਸਮਾਨ ਇਥੇ ਹੀ ਪਿਆ ਹੈ, ਤੁਸੀਂ ਵੀ ਆਪਣਾ ਥੈਲਾ ਇਕ ਮੰਜੇ, ਤੇ ਰਖ ਦਿਓ, ਫਿਰ ਇਥੋਂ ਹੀ ਰਾਤ ਵੇਲੇ ਸੰਭਾਲ ਲੈਣਾ।' ਉਸ ਵੀਰ ਦੀਆਂ ਗੱਲਾਂ ਵਿਚ ਚੰਗੀ ਮਿਠਾਸ ਸੀ। ਦਾਸ ਤੇ ਸਭ ਤੋਂ ਪਹਿਲਾਂ ਇਸ ਗਲ ਦਾ ਪਰਭਾਵ ਪਿਆ ਕਿ ਸਚਮੁੱਚ ਇਹਨਾਂ ਸਿੰਘਾਂ ਨੂੰ ਗੁਰੂ ਨਾਲ ਪਿਆਰ ਹੈ। ਇਹ ਕਿਸੇ ਨੂੰ ਚੋਰ ਨਹੀਂ ਸਮਝਦੇ, ਸਾਰਿਆਂ ਨੂੰ ਇਉਂ ਸਮਝਦੇ ਹਨ ਜਿਵੇਂ ਕਿ ਸਕੇ ਭਰਾ ਹੋਣ-

**ਏਕੁ ਪਿਤਾ, ਏਕਸ ਕੇ ਹਮ ਬਾਰਿਕ,**
**ਤੂ ਮੇਰਾ ਗੁਰ ਹਾਈ ॥** **[ਪੰਨਾ ੬੧੧**

ਉਹਨਾਂ ਵਿਚ ਕਿਸੇ ਗਲ ਦਾ ਵਿਤਕਰਾ ਨਹੀਂ ਸੀ। ਉਹਨਾਂ ਦਾ ਸਾਂਝਾ ਪਿਆਰ ਦਸਦਾ ਸੀ ਕਿ, 'ਗੁਰਸਿਖਾਂ ਇਕੋ ਪਿਆਰ, ਗੁਰ ਮਿਤਾ ਪੁਤਾ ਭਾਈਆ।'

ਸਭ ਤੋਂ ਵਧੇਰੇ ਪਰਭਾਵ ਪਾਉਣ ਵਾਲੀ ਕੋਈ ਝਲਕ ਸੀ ਤਾਂ ਓਹ ਗੁਰਸਿਖਾਂ ਦੀ ਪਰਸਪਰ ਮਿਲਣੀ। ਮਿਲਣੀ ਕਰਦਿਆਂ, 'ਵਾਹਿਗੁਰੂ ਵਾਹਿਗੁਰੂ' ਨਾਮ ਦੀਆਂ ਝਲਕਾਂ ਨਜ਼ਰੀਂ ਪੈਂਦੀਆਂ ਸਨ। ਇਕ ਸਿੰਘ ਦੀ ਦੂਜੇ ਵੀਰ ਨੂੰ ਗਲਵਕੜੀ, ਦਰਸ਼ਕਾਂ ਨੂੰ ਮੋਹਿਤ ਕਰ ਲੈਂਦੀ ਸੀ। ਕਈ ਗੁਰਸਿਖਾਂ ਦੇ ਮਿਲਣੀ ਵੇਲੇ ਪਿਆਰ ਭਰੇ ਅਥਰੂ ਵਹਿ ਤੁਰਦੇ ਸਨ। ਇਸ ਤਰ੍ਹਾਂ ਮਿਲਦੇ ਮਿਲਦੇ ਇਕ ਭਾਰੀ ਇਕੱਠ ਹੋ ਗਿਆ। ਦੁਪਹਿਰ ਦੇ ੧੨ ਵਜਣ ਵਾਲੇ ਸਨ। ਨਗਰ-ਕੀਰਤਨ (ਜਲੂਸ) ਦੀਆਂ ਤਿਆਰੀਆਂ ਆਰੰਭ ਹੋ ਗਈਆਂ। ਇਕ ਸਿੰਘ (ਭਾਈ ਮੇਹਰ ਸਿੰਘ ਜੀ ਦਿਲੀ) ਨੇ ਆਪਣੇ ਗਲ ਵਿਚ ਵਾਜਾ ਪਾ ਲਿਆ ਤੇ ਦੂਜੇ ਵੀਰ (ਚਾਨਨੀ ਜੀ) ਨੇ

ਜੋੜੀ ਦੇ ਦੋਹਾਂ ਪੁੜਿਆਂ ਨੂੰ ਲਕ ਨਾਲ ਬੰਨ੍ਹ ਲਿਆ। ਉਹਨਾਂ ਸੁਹਣੀਆਂ ਤੇ ਮਨਮੋਹਣੀਆਂ ਸੂਰਤਾਂ ਨੇ ਬੜੇ ਪਿਆਰ ਨਾਲ ਵਜਦ ਵਿਚ ਆ ਕੇ ਹੇਠ ਲਿਖਿਆ ਸ਼ਬਦ ਪੜ੍ਹਿਆ:-

**ਜੋ ਦੀਸੈ ਗੁਰ ਸਿਖੜਾ,**
**ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥**
**ਆਖਾ ਬਿਰਥਾ ਜੀਅ ਕੀ,**
**ਗੁਰੁ ਸਜਣੁ ਦੇਹਿ ਮਿਲਾਇ ਜੀਉ॥**
**ਸੋਈ ਦਸਿ ਉਪਦੇਸੜਾ,**
**ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ॥**
**ਇਹੁ ਮਨੁ ਤੈ ਕੂੰ ਡੇਵਸਾ,**
**ਮੈ ਮਾਰਗੁ ਦੇਹੁ ਬਤਾਇ ਜੀਉ ॥**
**ਹਉ ਆਇਆ ਦੂਰਹੁ ਚਲਿ ਕੈ,**
**ਮੈ ਤਕੀ ਤਉ ਸਰਣਾਇ ਜੀਉ ॥**
**ਮੈ ਆਸਾ ਰਖੀ ਚਿਤਿ ਮਹਿ,**
**ਮੇਰਾ ਸਭੋ ਦੁਖੁ ਗਵਾਇ ਜੀਉ ॥**
**ਇਤੁ ਮਾਰਗਿ ਚਲੇ ਭਾਈਅੜੇ,**
**ਗੁਰੁ ਕਹੈ, ਸੁ ਕਾਰ ਕਮਾਇ ਜੀਉ ॥**
**ਤਿਆਗੇਂ ਮਨ ਕੀ ਮਤੜੀ,**
**ਵਿਸਾਰੇਂ ਦੂਜਾ ਭਾਉ ਜੀਉ ॥**
**ਇਉ ਪਾਵਹਿ ਹਰਿ ਦਰਸਾਵੜਾ,**
**ਨਹ ਲਗੈ ਤਤੀ ਵਾਉ ਜੀਉ॥**
**ਹਉ ਆਪਹੁ ਬੋਲਿ ਨ ਜਾਣਦਾ,**
**ਮੈ ਕਹਿਆ ਸਭੁ ਹੁਕਮਾਉ ਜਾਉ॥**
**ਹਰਿ ਭਗਤਿ ਖਜਾਨਾ ਬਖਸਿਆ,**
**ਗੁਰਿ ਨਾਨਕਿ ਕੀਆ ਪਸਾਉ ਜੀਉ॥**
**ਮੈ ਬਹੁੜਿ ਨ ਤ੍ਰਿਸਨਾ ਭੁਖੜੀ,**
**ਹਉ ਰਾਜਾ ਤ੍ਰਿਪਤਿ ਅਘਾਇ ਜੀਉ॥**
**ਜੋ ਗੁਰ ਦੀਸੈ ਸਿਖੜਾ,**
**ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥ ੩॥** [ਪੰਨਾ ੭੬੩

ਗੁਰਮੁਖ ਹੰਸਲੇ, ਰਸਦਾਇਕ ਕੀਰਤਨ ਦੀਆਂ ਪਾਇਲਾਂ ਪਾਉਂਦੇ

ਪਾਉਂਦੇ ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਬੁੰਗੇ ਦੇ ਦਰਵਾਜ਼ੇ ਅਗੇ ਜਾ ਖੜੋਤੇ। ਅਗੋਂ ਭਾਈ ਸਾਹਿਬ ਬੜੇ ਪਿਆਰ ਨਾਲ ਸ਼ਸਤਰਾਂ ਨਾਲ ਸਨੱਧਬਧ ਹੋਏ ਆਪਣੇ ਘਰ ਦੇ ਵਿਹੜੇ ਵਿਚੋਂ ਬਾਹਰ ਨਿਕਲੇ। ਗੁਰਸਿਖਾਂ ਦੀ ਆਮਦ ਵੇਖ ਕੇ ਹੇਠ ਲਿਖਿਆ ਸ਼ਬਦ ਬੜੇ ਪਿਆਰ ਨਾਲ ਪੜ੍ਹਿਆ :-

**ਆਵਹੁ ਸਜਣਾ, ਹਉ ਦੇਖਾ ਦਰਸਨੁ ਤੇਰਾ ਰਾਮ॥**
**ਘਰਿ ਆਪਨੜੈ ਖੜੀ ਤਕਾ, ਮੈ ਮਨਿ ਚਾਉ ਘਨੇਰਾ ਰਾਮ॥**
**ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ, ਮੈ ਤੇਰਾ ਭਰਵਾਸਾ॥**
**ਦਰਸਨੁ ਦੇਖਿ ਭਈ ਨਿਹਕੇਵਲ, ਜਨਮ ਮਰਨ ਦੁਖੁ ਨਾਸਾ॥**
**ਸਗਲੀ ਜੋਤਿ ਜਾਤਾ ਤੂ ਸੋਈ, ਮਿਲਿਆ ਭਾਇ ਸੁਭਾਏ॥**
**ਨਾਨਕ, ਸਾਜਨ ਕਉ ਬਲਿ ਜਾਈਐ,**
**ਸਾਚਿ ਮਿਲੇ ਘਰਿ ਆਏ ॥੧॥** **[ਪੰਨਾ ੭੬੪**

ਸ਼ਬਦ ਪੜ੍ਹਨ ਵੇਲੇ ਜੋ ਜਹੁ-ਜਲਾਲ ਭਾਈ ਸਾਹਿਬ ਦੇ ਚਿਹਰੇ ਤੇ ਸੀ ਉਸ ਦੀ ਝਲਕ ਅਦਭੁੱਤ ਸੀ। ਭਾਈ ਸਾਹਿਬ ਦਾ ਮੁਖ ਅਤੇ ਨੇਤਰ ਉਪਰ ਵਲ ਨੂੰ ਸਾਈਂ ਨਾਲ ਜੁੜੇ ਹੋਏ ਦਿਸਦੇ ਸਨ। ਉਨ੍ਹਾਂ ਨੇ ਬੋਲਾਂ ਵਿਚੋਂ ਅਮਿਓ ਰੱਸ-ਚੋ ਰਿਹਾ ਸੀ। ਕੱਲਾ ਕੱਲਾ ਸਿੰਘ ਭਾਈ ਸਾਹਿਬ ਨੂੰ ਛਤਿਹ ਗਜਾ ਕੇ ਮਿਲਦਾ ਸੀ। ਚਰਨਾਂ ਤੇ ਮੱਥਾ ਟਿਕਾਉਣ ਵਾਲਾ ਮਨਮਤਿ ਵਾਲਾ ਕਰਮ ਉਥੇ ਨਹੀਂ ਸੀ। ਸਾਰੇ ਸਿੰਘ, ਸਿੰਘਣੀਆਂ ਬੱਚੇ ਨਗਰ ਕੀਰਤਨ ਦੇ ਅਖਾੜੇ ਵਿਚ ਸ਼ਾਮਲ ਹੋਏ। ਨਗਰ ਕੀਰਤਨ ਪਿੰਡ ਦੇ ਗੁਰਦੁਆਰੇ ਵਿਚ ਜਾ ਸਮਾਪਤ ਹੋਇਆ। ਸਮਾਪਤੀ ਦੀ ਅਰਦਾਸਿ ਭਾਈ ਸਾਹਿਬ ਜੀ ਨੇ ਆਪ ਕੀਤੀ। ਫਿਰ ਸੰਗਤਾਂ ਮੁੜ ਕੇ ਆਪਣੇ ਡੇਰੇ (ਸਕੂਲ ਵਾਲੀ ਬਿਲਡਿੰਗ) ਤੇ ਆ ਗਈਆਂ।

ਉਦੋਂ ਸੂਰਜ, ਦੀ ਲਾਲੀ ਢਲ ਚੁਕੀ ਸੀ। ਬਾਹਰੋਂ ਸਜਣਾਂ ਦੀਆਂ ਟੋਲੀਆਂ ਨੇ 'ਸੋ ਦਰੁ' ਦੇ ਪਾਠ ਕਰਨੇ ਅਰੰਭ ਕਰ ਦਿਤੇ। ਪਾਠ ਮਗਰੋਂ ਕਿਸੇ ਨੇ ਪਰਸ਼ਾਦਾ ਛਕਿਆ, ਕੋਈ ਏਦਾਂ ਹੀ ਨਾਮ ਦੇ ਰੰਗਾਂ ਵਿਚ ਖੇਡਦਾ ਰਿਹਾ। ਰਾਤ ਨੂੰ ਸੌਣ ਵੇਲੇ ਨਾਮ-ਸਿਮਰਨ ਦੇ ਖੰਡੇ ਖੜਕਣੇ ਸ਼ੁਰੂ ਹੋ ਗਏ। ਦਾਸ ਲਈ ਏਦਾਂ ਦੇ ਸਮਾਗਮ ਵੇਖਣ ਦਾ ਪਹਿਲਾ ਅਵਸਰ ਸੀ। ਕਈ ਸਜਣ ਗੁਪਤ ਸਿਮਰਨ ਕਰਦੇ ਸਨ, ਕਈ ਵੀਰਾਂ ਦੇ ਸਰੀਰ ਮੰਜੇ ਤੋਂ ਫੁੱਟ ਫੁੱਟ ਉੱਚੇ ਉਛਲਦੇ ਸਨ। ਭਾਵੇਂ ਰਾਤ ਕਾਫੀ ਲੰਘ ਚੁਕੀ ਸੀ ਪਰ ਅਜਿਹੇ ਨਜ਼ਾਰੇ ਵੇਖ ਕੇ ਨੀਂਦ ਕਿਥੋਂ ਆਉਣੀ ਸੀ। ਸੋ, ਕਈ

ਨਾਮ-ਰੰਗੇ ਸਜਣਾਂ ਦੇ ਦਰਸ਼ਨ ਫਿਰ ਟੁਰ ਕੇ ਪਰਸਦਾ ਰਿਹਾ। ਫਿਰ ਜਿਸ ਚੁਬਾਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਪ੍ਰਾਰੰਭ ਸੀ ਉਸ ਅਸਥਾਨ ਤੇ ਬੈਠ ਕੇ ਗੁਰਬਾਣੀ ਸੁਣਨ ਦੇ ਖੁਲ੍ਹੇ ਲਾਹੇ ਲਏ।

--੫--

ਪ੍ਰਭਾਤ ਵੇਲੇ ਦੋ ਵਜੇ ਦਾ ਵਕਤ ਹੋਵੇਗਾ ਕਿ ਸਿੰਘਾਂ ਨੇ ਉਠ ਕੇ ਇਸ਼ਨਾਨ ਕਰਨਾ ਅਰੰਭ ਕਰ ਦਿਤਾ। ਕਈਆਂ ਨੇ ਕੇਸੀ ਇਸ਼ਨਾਨ ਕੀਤੇ ਅਤੇ ਨਾਮ ਸਿਮਰਨ ਦੇ ਫ਼ਰਾਟਿਆਂ ਦੀਆਂ ਧੁੰਨਾਂ ਉਠਣ ਲਗੀਆਂ। ਕਈ ਵੀਰਾਂ ਤੇ ਭੈਣਾਂ ਨੇ ਨਿਤਨੇਮ ਦੀਆਂ ਬਾਣੀਆਂ ਦਾ ਪਾਠ ਸ਼ੁਰੂ ਕਰ ਦਿੱਤਾ। ਨਿਤਨੇਮ ਮਗਰੋਂ ਸਭ ਨੇ ਸਮਾਗਮ ਅਸਥਾਨ ਵਲ ਵਹੀਰਾਂ ਪਾ ਦਿਤੀਆਂ। ਅੰਮ੍ਰਿਤ ਵੇਲੇ ੩-੪ ਵਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਦਾ ਭੋਗ ਪਿਆ। ਜਪੁਜੀ ਸਾਹਿਬ ਦਾ ਪਾਠ ਵੀ ਨਾਲ ਰਖਿਆ ਹੋਇਆ ਸੀ, ਜਿਸ ਦਾ ਨਾਲ ਹੀ ਭੋਗ ਪਿਆ। ਕੁੰਭ (ਮਿੱਟੀ ਦਾ ਘੜਾ) ਪਾਠ ਵੇਲੇ ਨਹੀਂ ਰਖਿਆ ਗਿਆ। ਹਾਂ, ਇਕ ਸਰਬ ਲੋਹ ਦੀ ਗਾਗਰ ਵਿਚ ਜਲ ਰਖਿਆ ਹੋਇਆ ਸੀ। ਉਸ ਚੁਬਾਰੇ ਵਿੱਚ ਕਿਸੇ ਗੁਰੂ ਜਾਂ ਕਿਸੇ ਸੰਤ ਵਿਅਕਤੀ ਦਾ ਫ਼ੋਟੋ ਕੰਧ ਨਾਲ ਲਟਕਦਾ ਨਜ਼ਰੀਂ ਨਹੀਂ ਪਿਆ, ਸਗੋਂ ਗੁਰਬਾਣੀ ਦੀਆਂ ਚੋਣਵੀਆਂ ਪੰਗਤੀਆਂ ਸ਼ਬਦਾਂ ਦੇ ਕੁਝ ਮਾਟੋ (ਕਿੱਤੇ), ਉਸ ਕਮਰੇ ਵਿਚ ਵੇਖਣ ਵਿਚ ਆਏ ਜਿਸ ਤੋਂ ਇਉਂ ਜਾਪਦਾ ਸੀ ਕਿ ਭਾਈ ਸਾਹਿਬ ਦਾ ਵਿਸ਼ਵਾਸ ਕੇਵਲ 'ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤ ਸਾਰੇ' ਵਿਚ ਦ੍ਰਿੜ੍ਹ ਸੀ।

ਚਾਰ ਵਜੇ ਠੀਕ ਆਸਾ ਕੀ ਵਾਰ ਦਾ ਕੀਰਤਨ ਆਰੰਭ ਹੋ ਗਿਆ। ਭਾਈ ਸਾਹਿਬ ਜੀ ਨੇ ਆਪ ਕਈ ਘੰਟੇ ਲਗਾਤਾਰ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ। ਫਿਰ, ਬਾਹਰੋਂ ਪੁਜੇ ਰੰਗ ਰਤੜੇ ਵੀਰਾਂ ਤੇ ਭੈਣਾਂ ਦੇ ਕੀਰਤਨੀ ਜੱਥਿਆਂ ਨੇ ਸਿਮਰਨ ਦੇ ਸੋਹਣੇ ਰੰਗ ਬੱਧੇ। ਉਥੇ ਵਾਹਿਗੁਰੂ ਗੁਰਮੰਤ੍ਰ ਦੀ ਧੁਨੀ ਦਾ ਸੰਗਤੀ ਅਲਾਪ ਬਹੁਤ ਹੀ ਥੋੜਾ ਹੁੰਦਾ ਸੀ ਪਰ ਕਈ ਅੰਤਰਮੁਖੀ ਬ੍ਰਿਤੀ ਵਾਲੇ ਗੁਰਸਿਖਾਂ ਦੀ ਸੁਆਸਾਂ ਦੀ ਧੌਂਕਣੀ ਵਾਲਾ ਸਿਮਰਨ ਆਪ ਮੁਹਾਰੇ ਚਲਦਾ ਸੁਣਾਈ ਦਿੰਦਾ ਸੀ। ਓਦੋਂ ਕੀਰਤਨੀਏ ਸਜਣ ਗਿਣਤੀ ਦੇ ਹੀ ਸਨ ਪਰ ਰੱਸ ਅਤੇ ਟਿਕਾਅ ਦੀ ਪ੍ਰਤਿਭਾ ਕਮਾਲ ਦਰਜੇ ਦੀ ਸੀ। ਰੱਸ ਵਿਚ ਮਗਨੰਤਰ ਰੂਹਾਂ ਦੀ ਅਖੰਡ ਸਮਾਧੀਆਂ ਨੇ ਕੀਰਤਨ ਦੇ ਭੋਗ ਵਿਚ ਬਹੁਤ ਦੇਰ ਕਰ ਦਿਤੀ। ਸੰਗਤਾਂ ਦੇ ਗਫੇ ਛਕਦੇ ਛਕਾਉਂਦਿਆਂ ਸ਼ਾਮਾਂ ਪੈ ਗਈਆਂ। ਸਵੇਰ ਦੀ ਦਸ ਘੰਟੇ

ਦੀ ਬੈਠਕ ਹੋਣ ਕਰਕੇ ਸੰਗਤਾਂ ਬਾਹਰ ਫਿਰਨ ਤੁਰਨ ਖੁਲ੍ਹੇ ਮੈਦਾਨਾਂ ਵਿਚ ਨਿਕਲ ਤੁਰੀਆਂ, ਰਾਤ ਦਾ ਪ੍ਰਸ਼ਾਦਾ ਛਕਣ ਤੇ ਕਿਸੇ ਦਾ ਦਿਲ ਨਹੀਂ ਸੀ ਕਰਦਾ। ਸਵੇਰ ਦਾ ਲੰਗਰ ਸ਼ਾਮ ਨੂੰ ਛੱਕਿਆ ਸੀ। ਫਿਰ ਵੀ ਸੌਂਫ਼ (ਦੇਸੀ ਚਾਹ) ਦੀ ਦੇਗ ਵਰਤ ਰਹੀਂ ਸੀ, ਕਈ ਕਾਲੀ ਚਾਹ ਪੀਣ ਵਾਲੇ ਵੀ ਸਨ। ਥੋੜ੍ਹੀ ਦੇਰ ਪੇਟ ਪੂਰਤੀ ਕਰਨ ਮਗਰੋਂ ਸੰਗਤਾਂ ਨੇ ਮੁੜ ੮ ਵਜੇ ਦੀਵਾਨ ਅਸਥਾਨ ਵਿਚ ਆਪਣੇ ਆਸਣ ਲਾ ਲਏ। ਰੈਣ ਸਬਾਈ ਕੀਰਤਨ ਦੀ ਆਰੰਭਤਾ, 'ਸੇਵੀ ਸਤਿਗੁਰ ਆਪਣਾ, ਹਰਿ ਸਿਮਰੀ ਦਿਨ ਸਭਿ ਰੈਣਿ' ਸ਼ਬਦ ਨਾਲ ਹੋਈ। ਇਸ ਇਕੋ ਸ਼ਬਦ ਨਾਲ ਪ੍ਰਮਾਣ ਵਜੋਂ ਕਈ ਸ਼ਬਦ ਪੜ੍ਹੇ ਗਏ। ਭਾਈ ਸਾਹਿਬ ਨੇ ਰਾਤ ਨੂੰ ਵੀ ਆਪ ਕੀਰਤਨ ਸੁਣਾਇਆ। ਉਨ੍ਹਾਂ ਨੇ ਪਿਛੇ ਇਕ ਨਿਹੰਗ* ਸਿੰਘ ਕਾਪੀ ਲੈ ਕੇ ਬੈਠਾ ਹੋਇਆ ਸੀ ਅਤੇ ਲੋੜ ਅਨੁਸਾਰ ਪ੍ਰਮਾਣ ਜਾਂ ਸ਼ਬਦਾਂ ਦੀ ਸੁਧਾਈ ਕਰਾਉਣ ਵਿਚ ਮਦਦ ਕਰਦਾ ਸੀ। ਅਜ ਕਲ ਵਾਂਗ 'ਅੰਮ੍ਰਿਤ ਕੀਰਤਨ' ਦੀਆਂ ਪੋਥੀਆਂ ਵਾਜੇ ਉਤੇ ਰਖਕੇ ਕੀਰਤਨ ਵਾਲਾ ਕੋਈ ਸੱਜਣ ਜਾਂ ਬੀਬੀ ਨਜ਼ਰੀਂ ਨਹੀਂ ਪਈ। ਰਾਤ ਦੇ ੧੨ ਵਜੇ, ਉਪਰੋਕਤ ਸ਼ਬਦ ਦਾ ਭੋਗ ਪਿਆ। ਫਿਰ ਦਸਤਾਰੇ ਵਾਲੀਆਂ ਬੀਬੀਆਂ ਨੇ 'ਵਧੁ ਸੁਖੁ ਰੈਨੜੀਏ, ਪ੍ਰਿਅ ਪ੍ਰੇਮੁ ਲਗਾ।' 'ਜਾਗ ਸਲੋਨੜੀਏ, ਬੋਲੈ ਗੁਰਬਾਣੀ ਰਾਮ' ਇਤਾਦਿ ਹੋਰ ਸ਼ਬਦ ਪੜ੍ਹੇ। ਸਵੇਰ ਦੇ ਦੀਵਾਨ ਵਿਚ ਫਿਰ ਕੀਰਤਨੀ ਸਿੰਘ ਆ ਬੈਠੇ। ਸਾਰੀ ਰਾਤ ਅੰਮ੍ਰਿਤ ਕੀਰਤਨ ਦੀਆਂ ਮਿਠੀਆਂ ਤੇ ਅਗੰਮੀ ਧੁਨਾਂ ਨੇ ਸਾਰੇ ਵਾਤਾਵਰਣ ਨੂੰ ਇਤਨਾ ਰੱਸ-ਭਿੰਨੜਾ ਕਰ ਦਿਤਾ ਕਿ ਕਿਸੇ ਜਿਗਿਆਸੂ ਦਾ ਉੱਠਣ ਤੇ ਚਿਤ ਨਹੀਂ ਸੀ ਕਰਦਾ।

ਪਹੁ-ਫੁਟਾਲਾ ਹੋਣ ਵਾਲਾ ਸੀ। ਉਸ ਵੇਲੇ ਕੰਨਾਂ ਵਿਚ ਅਤਿ ਸੁੰਦਰ ਸ਼ਬਦਾਂ ਦੀ ਗੂੰਜ ਸੁਣਾਈ ਦਿਤੀ। ਸ਼ਬਦ ਦੀ ਧੁੰਨੀ ਇਉਂ ਉਠ ਰਹੀ ਸੀ:-

**ਸੁਰਿਨਰ ਮੁਨਿਜਨ ਅੰਮ੍ਰਿਤ ਖੋਜਦੇ,**
**ਸੁ ਅੰਮ੍ਰਿਤੁ ਗੁਰ ਤੇ ਪਾਇਆ ॥** [ਪੰਨਾ ੯੧੮

ਇਤਨੇ ਚਿਰ ਨੂੰ ਅਤਿ ਸੁੰਦਰ ਦ੍ਰਿਸ਼ ਪੰਜਾਂ ਪਿਆਰਿਆਂ ਦਾ ਸਾਹਮਣੇ ਆਇਆ। ਕੀਰਤਨੀ ਸਿੰਘਾਂ ਨੇ ਕੀਰਤਨ ਉਥੇ ਹੀ ਛੱਡ ਦਿਤਾ। ਸਾਰੀਆਂ ਸੰਗਤਾਂ ਗੁਰੂ ਰੂਪ ਪੰਜ ਪਿਆਰਿਆਂ ਦੀ ਆਮਦ ਤੇ ਸਤਿਕਾਰ

---

***ਭਾ. ਸ. ਆਤਮਾ ਸਿੰਘ ਜੀ ਪੰਜੋਖੜਾ ਸਾਹਿਬ (ਅੰਬਾਲੇ) ਵਾਲੇ।**

ਵਜੋਂ ਖੜ੍ਹੀਆਂ ਹੋ ਗਈਆਂ। ਫਿਰ ਦੂਜਾ ਸ਼ਬਦ ਪੜ੍ਹਿਆ:-

**ਪੀ ਅੰਮ੍ਰਿਤ ਆਘਾਨਿਆ, ਗੁਰਿ ਅਮਰੁ ਕਰਾਇਆ॥ [ਪੰਨਾ ੮੦੯**

ਪੰਜ ਪਿਆਰੇ ਜਥੇਦਾਰ ਸਮੇਤ ਗੁਰੂ ਦਰਬਾਰ ਵਿਚ ਸੱਜੇ ਗਏ ਅੰਮ੍ਰਿਤ ਸਿੰਚਾਰ ਦਾ ਅਤਿ ਸੁਆਦਲਾ ਦ੍ਰਿਸ਼ ਹਰੇਕ ਦੇ ਦਿਲ ਨੂੰ ਕੋਈ ਨਵਾਂ ਸੁਨੇਹਾ ਦੇ ਰਿਹਾ ਸੀ। ੨੫ ਜਾਂ ੩੦ ਸਿੰਘ ਸਿੰਘਣੀਆਂ ਨੇ ਖੰਡੇ ਦਾ ਅੰਮ੍ਰਿਤ ਪਾਨ ਕੀਤਾ ਹੋਵੇਗਾ। ਉਨ੍ਹਾਂ ਦੇ ਚਿਹਰਿਆਂ ਤੇ ਕੋਈ ਅਜਬ ਰੰਗ ਚੜ੍ਹਿਆ ਹੋਇਆ ਸੀ। ਜੋ ਪਿਆਰ ਇਕ ਦੂਜੇ ਨੂੰ ਵੇਖ ਕੇ ਉਥੇ ਹਿਰਦੇ ਵਿਚੋਂ ਉਠਦਾ ਸੀ, ਉਹ ਵੇਖਣ ਵਾਲਾ ਆਪ ਹੀ ਜਾਣਦਾ ਸੀ।

ਕੀਰਤਨ ਦੀ ਛਹਬਰ ਵਿਚੋਂ ਉਠਣ ਤੇ ਚਿਤ ਨਹੀਂ ਸੀ ਕਰਦਾ ਪਰ 'ਵਿਡਾਣੀ ਚਾਕਰੀ' ਨੇ ਆਪਣਾ ਸਿਗਨਲ ਦੇ ਦਿੱਤਾ। ਸਵੇਰੇ ੬ ਵਜੇ ਦੇ ਲਗਪਗ ਗੱਡੀ ਜਾਣ ਦਾ ਸਮਾਂ ਸੀ। ਗੁਰਸਿਖ ਸੰਗਤਾਂ ਦੀ ਚਰਨ ਧੂੜੀ ਨੂੰ ਮੱਥੇ ਤੇ ਲਾਇਆ। ਇਸ ਅਵਸਰ ਤੇ ਦਸਮੇਸ਼ ਪਿਤਾ ਜੀ ਦਾ ਲਖ ਲਖ ਸ਼ੁਕਰਾਨਾ ਕੀਤਾ ਅਤੇ ਗੁਰੂ ਚਰਨਾਂ ਵਿਚ ਵਾਪਸ ਘਰ ਜਾਣ ਦੀ ਅਰਦਾਸਿ ਕੀਤੀ। ਫਿਰ ਉਸ ਰਮਣੀਕ ਵਿਹੜੇ ਦੀ ਡਿਉਢੀ ਚੋਂ ਲੰਘਕੇ ਸਟੇਸ਼ਨ ਵਲ ਚਲੇ ਪਾ ਦਿੱਤੇ। ਰਸਤੇ ਵਿਚ ਉਹ ਕੀਰਤਨ ਸੁਣਾਈ ਦੇ ਰਿਹਾ ਸੀ। ਸਰੀਰ ਕਰਕੇ ਭਾਵੇਂ ਗੱਡੀ ਵਿਚ ਬੈਠਾ ਸਾਂ ਪਰ ਆਤਮਾ ਉਸ ਮੰਡਲ ਵਿਚ ਅਨੰਦ ਮਾਣ ਰਹੀ ਸੀ। ਪਟਿਆਲਾ ਪਹੁੰਚ ਕੇ ਵੀ ਕਈ ਮਹੀਨੇ ਲਗਾਤਾਰ ਓਹੀ ਰੱਸ ਬਣਿਆ ਰਿਹਾ। ਇਹ ਨਾਰੰਗਵਾਲ ਵਿਚ ਅੰਤਲਾ ਸਮਾਗਮ ਸੀ। ਉਸ ਮਗਰੋਂ ਇਹ ਪੁਰਬ ਲੁਧਿਆਣੇ ਮਾਡਲ ਟਾਊਨ ਵਿਖੇ ਮਨਾਇਆ ਗਿਆ। ਇਥੇ ਪਹਿਲੇ ਦੋ ਸਮਾਗਮ ਤਾਂ ਬਹੁਤ ਚੜ੍ਹਦੀ ਕਲਾ ਵਿਚ ਹੋਏ ਪਰ ਮਗਰੋਂ ਭਾਈ ਸਾਹਿਬ ਦਾ ਸਰੀਰ ਢਿੱਲਾ ਹੋਣ ਕਰਕੇ ਨਾਰੰਗਵਾਲ ਵਰਗੇ ਰੰਗ ਨਹੀਂ ਬੱਝੇ। ਸੋ, ਨਾਰੰਗਵਾਲ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਉਤਸ਼ਵ, ਪੋਹ ਸੁਦੀ ਸਪਤਮੀ ੧੯੫੪ ਵਾਲਾ ਕੀਰਤਨ ਸਮਾਗਮ ਮੇਰੇ ਲਈ 'ਅਦਭੁੱਤ ਕੀਰਤਨ ਸਮਾਗਮ' ਮਾਨੋ 'ਅਭੁੱਲ ਯਾਦ' ਬਣ ਗਿਆ।



# ਕੀਰਤਨ ਰੈਣਿ ਸਬਾਈ

ਸਿਖੀ ਸਹਜ ਦਾ ਮਾਰਗ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਗੁਰਮੁਖਿ ਨਾਮੁ ਦਾਨੁ ਇਸਨਾਨੁ॥ ਗੁਰਮੁਖਿ ਲਾਗੈ ਸਹਜਿ ਧਿਆਨ॥' (ਪੰਨਾ ੯੪੨) ਦਾ ਪਵਿਤ੍ਰ ਉਪਦੇਸ਼ ਸਿਖ ਸੰਗਤਾਂ ਦੇ ਸਾਹਮਣੇ ਰਖਿਆ ਹੈ। ਆਪ ਜੀ ਨੇ ਧੁਰੋਂ ਆਈ ਬਾਣੀ ਦੁਆਰਾ ਜੋ ਸੰਦੇਸ਼ਾ ਦਿਤਾ, ਉਸ ਵਿਚੋਂ ਸਾਨੂੰ ਦਿਨ-ਰਾਤ ਕੀਰਤਨ ਕਰਨ ਦੀ ਪ੍ਰੇਰਨਾ ਮਿਲਦੀ ਹੈ ਜਿਵੇਂ ਕਿ:-

(ੳ) **ਰੈਣਿ ਸੁਹਾਵੜੀ, ਦਿਨਸੁ ਸੁਹੇਲਾ॥**
**ਜਪਿ ਅੰਮ੍ਰਿਤ ਨਾਮੁ ਸੰਤ ਸੰਗਿ ਮੇਲਾ॥**
**ਘੜੀ ਮੂਰਤ ਸਿਮਰਤ ਪਲ ਵੰਞਹਿ,**
**ਜੀਵਣੁ ਸਫਲੁ ਤਿਥਾਈ ਜੀਉ ॥** [ਪੰਨਾ ੧੦੭

(ਅ) **ਸੋ ਕਿਛੁ ਕਰਿ, ਜਿਤੁ ਮੈਲੁ ਨ ਲਾਗੈ॥**
**ਹਰਿ ਕੀਰਤਨ ਮਹਿ, ਏਹੁ ਮਨੁ ਜਾਗੈ॥** [ਪੰਨਾ ੧੯੯

(ੲ) **ਜਾਗਨਾ ਜਾਗਨੁ ਨੀਕਾ,**
**ਹਰਿ ਕੀਰਤਨ ਮਹਿ ਜਾਗਨਾ॥** [ਪੰਨਾ ੧੦੧੮

(ਸ) **ਮਨ ਮਹਿ ਸਿੰਚਹੁ ਹਰਿ ਹਰਿ ਨਾਮ॥**
**ਅਨਦਿਨੁ ਕੀਰਤਨੁ ਹਰਿ ਗੁਣ ਗਾਮ॥** [ਪੰਨਾ ੮੦੭

(ਹ) **ਹਰਿ ਦਿਨੁ ਰੈਨਿ ਕੀਰਤਨੁ ਗਾਈਐ॥**
**ਬਹੁੜਿ ਨ ਜੋਨੀ ਪਾਈਐ ॥** [ਪੰਨਾ ੬੨੪

ਜਿਥੋਂ ਤਕ ਰੈਣਿ ਸਬਾਈ ਕੀਰਤਨ ਦੀ ਪਰੰਪਰਾ ਦਾ ਸਬੰਧ ਹੈ ਸਿਖ ਇਤਿਹਾਸ ਦੇ ਪੰਨੇ ਇਸ ਬਾਰੇ ਖਾਮੋਸ਼ ਹਨ। ਹਾਂ, ਭਾਈ ਸਾ. ਭਾ. ਗੁਰਦਾਸ ਜੀ ਦੀ ਰਚਿਤ ੧੦ਵੀਂ ਵਾਰ ਦੀ ਸੋਲ੍ਹਵੀ ਪਉੜੀ ਜਿਸ ਵਿਚ ਭਗਤ ਸੈਣ (ਨਾਈ) ਜੀ ਦਾ ਪ੍ਰਸੰਗ ਹੈ, ਉਸ ਵਿਚ ਇਕ ਪੰਗਤੀ ਹੈ "ਆਏ ਸੰਤ ਪ੍ਰਾਹੁਣੇ ਕੀਰਤਨ ਹੋਆ ਰੈਣਿ ਸਬਾਈ"। ਹੋ ਸਕਦਾ ਹੈ, ਕਿਸੇ ਵਿਅਕਤੀ ਨੂੰ ਇਸ ਪੰਕਤੀ ਤੋਂ 'ਰੈਣਿ ਸਬਾਈ' ਕੀਰਤਨ ਦਾ ਫੁਰਨਾ ਫੁਰਿਆ ਹੋਵੇ। ਇਸੇ ਤਰ੍ਹਾਂ ਇਕ ਹੋਰ ਸਾਖੀ ਜਿਸ ਵਿਚ ਰਾਜੇ ਹਰੀ ਚੰਦ ਦਾ ਪ੍ਰਸੰਗ ਹੈ ਉਪਰੋਕਤ ਵੀਚਾਰ ਦੀ ਪ੍ਰੋੜ੍ਹਤਾ ਕਰਦੀ ਹੈ:-

**ਸੁਖੁ ਰਾਜੇ ਹਰੀ ਚੰਦ ਘਰਿ, ਨਾਰਿ ਸੁ ਤਾਰਾ ਲੋਚਨ ਰਾਣੀ॥**

**ਸਾਧ ਸੰਗਤਿ ਮਿਲਿ ਗਾਵਦੇ, ਰਾਤੀ ਜਾਇ ਸੁਣੈ ਗੁਰਬਾਣੀ॥**
**[ਭਾ. ਗੁ, ਵਾਰ ੧੦, ਪਉੜੀ ੬**

ਜੇ ਸ਼ਾਂਤ ਚਿਤ ਨਾਲ ਸੋਚਿਆ ਤੇ ਵਿਚਾਰਿਆ ਜਾਵੇ ਤਾਂ ਇਹ ਗਲ ਸਪਸ਼ਟ ਹੋ ਜਾਂਦੀ ਹੈ ਕਿ ੧੦ਵੀਂ ਪਉੜੀ ਵਿਚ ਭਾਈ ਸਾਹਿਬ ਨੇ ਸਿਖ ਧਰਮ ਦੀ ਕਿਸੇ ਮਰਯਾਦਾ ਦਾ ਵਰਣਨ ਨਹੀਂ ਕੀਤਾ ਸਗੋਂ ਭਗਤ ਸੈਣ ਜੀ ਦੀ ਪ੍ਰੇਮਾ-ਭਗਤੀ ਨੂੰ ਉਜਾਗਰ ਕਰਕੇ ਭਗਤ ਵਡਿਆਈ ਦਾ ਪ੍ਰਗਟਾਅ ਕੀਤਾ ਹੈ। ਪੂਰੀ ਪਉੜੀ ਇਉਂ ਹੈ :-

**ਸੁਣਿ ਪਰਤਾਪੁ ਕਬੀਰ ਦਾ, ਦੂਜਾ ਸਿਖ ਹੋਆ ਸੈਣੁ ਨਾਈ॥**
**ਪ੍ਰੇਮ ਭਗਤਿ ਰਾਤੀ ਕਰੈ, ਭਲਕੈ ਰਾਜ ਦੁਆਰੈ ਜਾਈ॥**
**ਆਏ ਸੰਤ ਪ੍ਰਾਹੁਣੈ ਕੀਰਤਨੁ ਹੋਆ ਰੈਣਿ ਸਬਾਈ॥**
**ਛਡਿ ਨ ਸਕੈ ਸੰਤ ਜਨ, ਰਾਜ ਦੁਆਰਿ ਨ ਸੇਵ ਕਮਾਈ॥**
**ਸੈਣ ਰੂਪਿ ਹਰਿ ਹੋਇ ਕੈ, ਆਇਆ ਰਾਣੈ ਨੋ ਰੀਝਾਈ॥**
**ਸਾਧ ਜਨਾਂ ਨੋ ਵਿਦਾ ਕਰਿ,**
**ਰਾਜ ਦੁਆਰਿ ਗਇਆ ਸ਼ਰਮਾਈ॥**
**ਰਾਣੈ ਦੂਰਹੁੰ ਸਦਿ ਕੈ, ਗਲਹੁੰ ਕਵਾਇ ਖੋਲਿ ਪੈਨ੍ਹਾਈ॥**
**ਵਸਿ ਕੀਤਾ ਹਉਂ ਤੁਧੁ ਅਜੁ, ਬੋਲੈ ਰਾਜਾ, ਸੁਣੈ ਲੁਕਾਈ॥**
**ਪਰਗਟੁ ਕਰੈ ਭਗਤਿ ਵਡਿਆਈ॥** **[ਭਾ.ਗੁ. ੧੦-੧੬**

ਭਗਤ ਸੈਣ ਜੀ ਦਾ ਜਨਮ ਸੰਨ ੧੪੫੭ ਈ: ਸਾਧੂ ਗੜ੍ਹ ਵਿਖੇ ਹੋਇਆ। ਆਪ ਜਾਤ ਕਰਕੇ ਨਾਈ ਅਤੇ ਬਾਧਵਗੜ੍ਹ (ਰੀਵਾ ਰਿਆਸਤ) ਰਾਜਾ ਦੇ ਸੇਵਾਦਾਰ ਸਨ। ਰਾਜੇ ਦੇ ਹੱਥਾਂ ਪੈਰਾਂ ਦੇ ਨਹੁੰ ਲਾਹੁਣੇ, ਤੇਲ ਦੀ ਮਾਲਸ਼ ਕਰਨੀ, ਇਸ਼ਨਾਨ ਕਰਵਾਉਣਾ, ਕਪੜੇ ਪੁਆਉਣੇ ਇਤਿ ਆਦਿ ਕੰਮ ਨਿਤਾਪ੍ਰਤ ਨਿਯਮ ਨਾਲ ਕਰਦੇ ਸਨ। ਸੁਆਮੀ ਰਾਮਾ ਨੰਦ ਜੀ ਦੇ ਚੇਲੇ, ਭਗਤ ਕਬੀਰ ਜੀ ਦੀ ਕੀਰਤੀ ਨੂੰ ਸੁਣ ਕੇ ਹੀ ਆਪ ਜੀ ਦੇ ਹਿਰਦੇ ਅੰਦਰ ਪ੍ਰੇਮਾ-ਭਗਤੀ ਦੀ ਲਾਗ ਲੱਗੀ ਸੀ ਜਿਸ ਦਾ ਸਦਕਾ ਆਪ ਸਿਮਰਨ ਵਿਚ ਮਸਤ ਰਹਿੰਦੇ ਸਨ। ਰਾਮਾਨੰਦ ਜੀ ਦੇ ਰਚੇ ਹੋਏ ਭਗਤੀ ਦੇ ਭਜਨ, ਗੀਤ ਗਾਉਂਦੇ ਰਹਿੰਦੇ ਸਨ। ਰਾਮਾਨੰਦ ਜੀ ਵੈਸ਼ਨਵ ਮੱਤ ਦੇ ਸੰਚਾਲਕ ਸਨ। ਵੈਸ਼ਨਵ ਮੱਤ ਵਿਚ ਦੇਵੀ ਦੇ ਪੁਜਾਰੀ ਜਗਰਾਤੇ (ਰੈਣਿ-ਸਬਾਈ ਕੀਰਤਨ) ਕਰਦੇ ਹੁੰਦੇ ਸਨ। ਸੁਭਾਵਿਕ ਹੀ ਇਕ ਦਿਨ ਭਗਤ ਸੈਣ ਜੀ ਨੂੰ ਭਜਨ ਮੰਡਲੀ ਦੇ ਕੁਝ ਸੰਤ ਮਿਲ ਪਏ ਜਿਨ੍ਹਾਂ ਨੇ ਸਾਰੀ ਰਾਤ ਕੀਰਤਨ ਕੀਤਾ। ਭਗਤ ਜੀ ਵੀ ਰਾਤ ਨੂੰ ਭਗਤੀ ਕਰਨ ਦੇ

ਅਭਿਆਸੀ ਸਨ। ਆਪ ਜੀ ਉਤੇ ਸਾਈਆਂ ਜੀਉ ਦੀ ਮਿਹਰ ਹੋਈ। ਉਥੇ ਕੀਰਤਨ ਵਿਚ ਰੀਝ ਗਏ ਅਤੇ ਕੀਰਤਨ ਵਿਚ ਐਨੇ ਮਗਨ (ਲੀਨ) ਹੋ ਗਏ ਕਿ ਉਥੋਂ ਉਠਣ ਦੀ ਸੁੱਧ-ਬੁੱਧ ਹੀ ਨਾ ਰਹੀ। ਇਥੋਂ ਤਕ ਰਾਜੇ ਪਾਸ ਆਪਣੀ ਡਿਊਟੀ ਤੇ ਜਾਣਾ ਵੀ ਭੁਲ ਗਏ। ਰੈਣਿ ਸਬਾਈ ਕੀਰਤਨ ਦੀ ਸਮਾਪਤੀ ਮਗਰੋਂ ਆਪ ਜੀ ਦੀ ਜੁੜੀ ਹੋਈ ਬਿਰਤੀ ਜਦ ਉਥਾਨ ਹੋਈ ਤਾਂ ਖ਼ਿਆਲ ਆਇਆ ਕਿ ਅਜ ਆਪਣੀ ਨੌਕਰੀ ਤੇ ਰਾਜੇ ਪਾਸ ਹਾਜ਼ਰ ਨਹੀਂ ਹੋਏ, ਰਾਜਾ ਬੜਾ ਨਰਾਜ਼ ਹੋਵੇਗਾ। ਪਰ ਰਬ ਦੇ ਰੰਗ ਨਿਆਰੇ ਹਨ। ਅਕਾਲ ਪੁਰਖ ਸਦਾ ਹੀ ਆਪਣੇ ਭਗਤਾਂ ਦੀ ਪੈਜ ਰਖਦਾ ਆਇਆ ਹੈ। ਸੋ, ਪ੍ਰਭੂ ਨੇ ਆਪਣੇ ਬਿਰਦ ਅਨੁਸਾਰ ਸੈਣ ਨਾਈ ਦਾ ਰੂਪ ਧਾਰ ਕੇ ਰਾਜੇ ਦੀ ਸੇਵਾ ਨਿਸਚਿਤ ਸਮੇਂ ਤੇ ਕਰ ਦਿਤੀ। ਉਸ ਦਿਨ ਦੀ ਸੇਵਾ ਤੇ ਰਾਜਾ ਵੀ ਬੜਾ ਪ੍ਰਸੰਨ ਹੋਇਆ। ਜਦੋਂ ਭਗਤ ਸੈਣ ਜੀ ਸਵੇਰੇ ਰਾਜੇ ਕੋਲ ਗਏ ਤਾਂ ਕੁਝ ਡਰਦੇ ਡਰਦੇ ਸਹਿਮੇ ਹੋਏ। ਪਰ ਰਾਜੇ ਨੇ ਦੂਰੋਂ ਹੀ ਆਵਾਜ਼ ਦੇ ਕੇ ਸੈਣ ਜੀ ਨੂੰ ਆਪਣੇ ਕੋਲ ਬੁਲਾ ਲਿਆ ਅਤੇ ਪ੍ਰਸੰਨਤਾ ਵਜੋਂ ਰਾਜੇ ਨੇ ਆਪਣੇ ਗਲੋਂ ਸ਼ਾਹੀ ਪੁਸ਼ਾਕ ਲਾਹ ਕੇ ਸੈਣ ਜੀ ਨੂੰ ਪਹਿਨਾ ਦਿਤੀ। ਫਿਰ ਭਰੇ ਦਰਬਾਰ ਵਿਚ ਆਖਿਆ:-

**'ਵਸਿ ਕੀਤਾ ਹਉਂ ਤੁਧੁ ਅਜੁ, ਬੋਲੈ ਰਾਜਾ ਸੁਣੈ ਲੁਕਾਈ'**

ਇਸ ਪ੍ਰਕਾਰ ਭਗਤ ਸੈਣ ਜੀ ਦੀ ਵਡਿਆਈ ਨੂੰ ਅਕਾਲ ਪੁਰਖ ਨੇ ਪ੍ਰਗਟ ਕਰਵਾਇਆ। ਸੋ, ਕੇਵਲ ਇਸ ਪ੍ਰਸੰਗ ਨੂੰ ਮੁਖ ਰਖ ਕੇ ਸਿਖ ਧਰਮ ਵਿਚ 'ਰੈਣਿ ਸਬਾਈ ਕੀਰਤਨ' ਦੀ ਮਰਯਾਦਾ ਨੂੰ ਪ੍ਰਵਾਣਿਤ ਨਹੀਂ ਮੰਨਿਆ ਜਾ ਸਕਦਾ।

ਵਰਤਮਾਨ ਸਮੇਂ ਵਿਚ 'ਰੈਣਿ-ਸਬਾਈ ਕੀਰਤਨ' ਦੇ ਮੋਢੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਨਾਰੰਗਵਾਲ ਹੋਏ ਹਨ। ਜਿਥੋਂ ਤੱਕ ਭਾਈ ਸਾਹਿਬ ਦੀ ਅਟੁੱਟ ਨਾਮ ਕਮਾਈ ਅਤੇ ਅਖੰਡ ਕੀਰਤਨ ਦੇ ਰਸੀਏ ਹੋਣ ਦਾ ਸੰਬੰਧ ਹੈ, ਇਸ ਤੋਂ ਖ਼ਾਲਸਾ ਪੰਥ ਦਾ ਬੱਚਾ ਬੱਚਾ ਜਾਣੂ ਹੈ। ਕੀਰਤਨ ਲਹਿਰ ਨੂੰ ਜਿਸ ਸਿਖਰ ਤੇ ਆਪ ਜੀ ਨੇ ਪਹੁੰਚਾਇਆ, ਉਹ ਵੀ ਆਪ ਜੀ ਦੀ ਇਕ ਅਭੁੱਲ ਯਾਦ ਹੈ। 'ਪਰਤੱਖ ਨੂੰ ਪ੍ਰਮਾਣ ਦੀ ਲੋੜ ਨਹੀਂ" ਇਸ ਕਥਨ ਅਨੁਸਾਰ ਭਾਰਤ ਵਿਚ ਹੀ ਨਹੀਂ ਸਗੋਂ ਬਦੇਸ਼ਾਂ ਵਿਚ ਭੀ ਨਿਰਬਾਣ ਕੀਰਤਨੀ ਜੱਥੇ ਗੁਰਬਾਣੀ ਦਾ ਨਿਰੋਲ ਰਸਮਈ ਕੀਰਤਨ ਕਰਕੇ ਸਿਖ ਸੰਗਤਾਂ ਨੂੰ ਨਿਹਾਲ ਕਰ ਰਹੇ ਹਨ। ਭਾਈ

ਸਾਹਿਬ ਜੀ ਦੀ ਆਪਣੀ ਆਤਮਿਕ ਅਵਸਥਾ ਉਚੀ ਸੀ ਜਿਸ ਕਾਰਨ ਉਨ੍ਹਾਂ ਦੇ ਮੇਲੀਆਂ ਤੇ ਉਨ੍ਹਾਂ ਦਾ ਪ੍ਰਭਾਵ ਪੈਣਾ ਕੁਦਰਤੀ ਗੱਲ ਸੀ। ਇਸ ਵਿਚ ਸੰਦੇਹ ਨਹੀਂ ਕਿ ਹੁਣ ਵੀ ਕਈ ਗੁਰਮੁਖ ਪਿਆਰੇ ਚੜ੍ਹਦੀ ਕਲਾ ਵਿਚ ਕੀਰਤਨ ਕਰਦੇ ਹਨ ਪਰ ਭਾਈ ਸਾਹਿਬ ਵੇਲੇ ਜਿਸ ਤਰ੍ਹਾਂ ਰੈਣਿ-ਸਬਾਈ ਕੀਰਤਨ ਸਮਾਗਮ ਪੂਰਨ ਚੜ੍ਹਦੀ ਕਲਾ ਵਿਚ ਹੁੰਦੇ ਸਨ ਉਹ ਅਜ ਨਹੀਂ, ਕੇਵਲ 'ਰੈਣਿ ਸਬਾਈ ਕੀਰਤਨ' ਨਾਉ ਹੀ ਰਹਿ ਗਿਆ ਹੈ। ਇਸ ਦਾ ਵਡਾ ਕਾਰਨ ਇਹ ਹੋ ਸਕਦਾ ਹੈ ਕਿ ਹੁਣ ਜਿਵੇਂ ਸਪਤਾਹਕ ਤੇ ਮਾਸਕ ਕੀਰਤਨ ਦਰਬਾਰ ਹੁੰਦੇ ਹਨ, ਉਸੇ ਤਰ੍ਹਾਂ ਲਗਾਤਾਰ ਹੀ 'ਰੈਣਿ-ਸਬਾਈ ਕੀਰਤਨ' ਹੋਣੇ ਆਰੰਭ ਹੋ ਗਏ ਹਨ। ਭਾਈ ਸਾਹਿਬ, ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਪੁਰਬਾਂ ਸਮੇਂ ਹੀ ਪਿਆਰ ਨਾਲ ਰੱਸ ਭਿੰਨੜੀ ਰਾਤ ਬਤੀਤ ਕਰਦੇ ਹੁੰਦੇ ਸਨ ਅਤੇ ਕਈ ਵਾਰੀ ਇਤਨੇ ਮਗਨ ਹੋ ਜਾਂਦੇ ਸਨ ਕਿ ਨਾਲ ਹੀ ਕੀਰਤਨ ਰਾਹੀਂ 'ਦਿਨ ਸੁਹੇਲਾ' ਵੀ ਕਰ ਜਾਂਦੇ ਸਨ ਕਿਉਂਕਿ ਆਪ ਜੀ ਨੂੰ ਕੀਰਤਨ ਦੀ ਧੁਰੋਂ ਹੀ ਬਖ਼ਸ਼ਿਸ਼ ਪ੍ਰਾਪਤ ਸੀ। ਅਜਿਹੇ ਸਮਾਗਮਾਂ ਤੇ 'ਭਿੰਨੀ ਰੈਨੜੀਐ ਚਮਕਨਿ ਤਾਰੇ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ' ਦਾ ਅਤੀ ਸੁੰਦਰ ਦ੍ਰਿਸ਼ ਵੇਖਣ ਵਾਲਾ ਹੁੰਦਾ ਸੀ। ਕੀਰਤਨ ਸ੍ਰੋਤਿਆਂ ਦਾ ਕੀਰਤਨ ਦਰਬਾਰ ਚੋਂ ਉਠਣ ਤੇ ਦਿਲ ਨਹੀਂ ਸੀ ਕਰਦਾ ਹੁੰਦਾ। ਪਰ ਇਹ ਸਭ ਪ੍ਰੇਮ ਭਰੀ ਅਵਸਥਾ ਦੀਆਂ ਅਗੰਮੀ ਖੇਡਾਂ ਹਨ ਜਿਨ੍ਹਾਂ ਨੂੰ ਬੁਧੀ ਜੀਵੇ ਨਹੀਂ ਸਮਝ ਸਕਦੇ। ਅਜ ਕਲ ਭਾਈ ਸਾਹਿਬ ਦੀਆਂ ਰੀਸਾਂ ਕਰਨ ਵਾਲੇ ਤਾਂ ਬਹੁਤ ਹਨ ਪਰ ਉਨ੍ਹਾਂ ਵਰਗੀ ਰਹਿਤ ਬਹਿਤ ਅਤੇ ਕਰਣੀ ਵਿਚ ਪੂਰਾ ਕੋਈ ਵਿਰਲਾ ਸਿੰਘ ਸੂਰਮਾ ਹੋਵੇਗਾ। ਸਚ ਜਾਣੋ, ਸਾਡੀ ਤਾਂ ਇਹ ਦਸ਼ਾ ਹੈ:-

**ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ ॥**

**ਮਨਹੁ ਕੁਸੁਧਾ ਕਾਲੀਆ, ਬਾਹਰਿ ਚਿਟਵੀਆਹ॥ [ਪੰਨਾ ੮੫**

ਭਾਈ ਸਾਹਿਬ ਦੇ ਹੋਂਦਿਆਂ ਜਿਹੜੇ ਰੈਣ ਸਬਾਈ ਕੀਰਤਨ ਦੇ ਅਖਾੜੇ ਜੁੜਦੇ ਸਨ ਉਹ ਅਜੋਕੇ ਵਾਤਾਵਰਨ ਨਾਲੋਂ ਵਿਲਖਣ ਸਨ। ਓਦੋਂ ਰੰਗ ਰਤੜੇ ਵੀਰਾਂ ਪਾਸੋਂ ਕੀਰਤਨ ਸੁਣਨ ਦਾ ਜੋ ਆਤਮਿਕ ਹੁਲਾਰਾ ਮਿਲਦਾ ਸੀ ਹੁਣ ਤਾਂ ਸ਼ਾਇਦ ਨਾਂ-ਮਾਤਰ ਹੀ ਕਿਤੇ ਹੋਵੇ। ਇਸ ਵਿੱਚ ਸ਼ੱਕ ਨਹੀਂ ਕਿ ਹੁਣ ਵੀ ਅਖੰਡ-ਕੀਰਤਨੀ ਜਥਿਆਂ ਵਲੋਂ ਰਖੇ ਰੈਣਿ-ਸਬਾਈ-ਕੀਰਤਨ ਸਮਾਗਮਾਂ ਉਤੇ ਸੰਗਤਾਂ ਦਾ ਚੰਗਾ ਇਕੱਠ ਹੋ

ਜਾਂਦਾ ਹੈ ਪਰ ਉਹ ਵੱਧ ਤੋਂ ਵੱਧ ੧੧-੧੨ ਵਜੇ ਰਾਤ ਤੱਕ, ਫਿਰ ਬਹੁਤੀ ਸੰਗਤ ਉਠ ਜਾਂਦੀ ਹੈ ਕਿਉਂਕਿ ਨੀਂਦ ਆਪਣਾ ਜ਼ੋਰ ਪਾ ਲੈਂਦੀ ਹੈ। ਜਿਹੜੇ ਪ੍ਰੇਮੀ ਪਿਛੇ ਕੀਰਤਨ ਦਰਬਾਰ ਵਿਚ ਰਹਿ ਜਾਂਦੇ ਹਨ, ਉਨ੍ਹਾਂ ਵਿਚੋਂ ਵੀ ਕਈ ਤਾਂ ਕੀਰਤਨ-ਦਰਬਾਰ ਵਿਚ ਹੀ ਸੌਂ ਜਾਂਦੇ ਹਨ ਤੇ ਕਈ ਸਮਾਗਮ ਦੇ ਬਾਹਰਲੇ ਪਾਸੇ ਆਰਾਮ ਕਰਨ ਚਲੇ ਜਾਂਦੇ ਹਨ। ਕੀਰਤਨੀ ਸਿੰਘ ਆਪਣੀ ਡਿਊਟੀ ਦੇਣ ਉਪਰੰਤ ਆਰਾਮ ਕਰਨ ਲਈ ਚਲੇ ਜਾਂਦੇ ਹਨ। ਕੀਰਤਨ ਸੁਣਨ ਲਈ ਥੋੜਾ ਸਮਾਂ ਹੀ ਸੰਗਤ ਵਿਚ ਬੈਠਦੇ ਹਨ। ਕੋਈ ਵਿਰਲੇ ਸਿੰਘ ਸਮਾਪਤੀ ਤੱਕ 'ਸਾਵਧਾਨ ਏਕਾਗਰ ਚੀਤ' ਹੋ ਕੇ ਗੁਰਬਾਣੀ ਦੇ ਅਖੰਡ ਕੀਰਤਨ ਦਾ ਅਨੰਦਮਈ ਰੱਸ ਮਾਣਦੇ ਹਨ।

ਕਈ ਗੁਰਮਤਿ ਸਨੇਹੀਆਂ ਦਾ ਇਹ ਵਿਚਾਰ ਹੈ ਕਿ ਰੈਣਿ-ਸਬਾਈ ਕੀਰਤਨ ਦਾ ਸਿੱਖੀ ਰਹਿਤ-ਮਰਯਾਦਾ ਦੇ ਨੇਮਾਂ ਨਾਲ ਤਾਲ-ਮੇਲ ਠੀਕ ਨਹੀਂ ਬੈਠਦਾ ਕਿਉਂਕਿ ਇਕ ਕਿਰਤੀ ਸਿੰਘ ਲਈ ਸਾਰੀ ਰਾਤ ਕੀਰਤਨ ਵਿਚ ਬੈਠ ਕੇ ਅਗਲੇ ਦਿਨ ਕਿਰਤ ਤੇ ਜਾਣਾ ਮੁਸ਼ਕਲ ਹੋ ਜਾਂਦਾ ਹੈ। ਜੇ ਉਹ ਜਾਂਦਾ ਵੀ ਹੈ ਤਾਂ ਚੜ੍ਹਦੀ ਕਲਾ ਵਿਚ ਆਪਣੀ ਡਿਊਟੀ ਨਹੀਂ ਨਿਭ੍ਹਾ ਸਕਦਾ। ਇਸ ਲਈ ਸਭ ਤੋਂ ਚੰਗੀ ਗਲ ਇਹ ਹੈ ਕਿ ਗੁਰੂ ਹੁਕਮ ਅਨੁਸਾਰ ਹਰੇਕ ਸਿੱਖ ਅੰਮ੍ਰਿਤ ਵੇਲਾ ਸੰਭਾਲੇ ਅਤੇ ਇਸ ਗੁਰਮਤਿ ਮਰਯਾਦਾ ਨੂੰ ਦ੍ਰਿੜ੍ਹ ਕਰੇ। ਜੇ ਬਹੁਤਾ ਕੀਰਤਨ ਲਾਹਾ ਲੈਣ ਲਈ ਹਿਰਦੇ ਵਿਚੋਂ ਉਤਸ਼ਾਹ ਉਠੇ ਤਾਂ ਬਜਾਏ ਸਾਰੀ ਰਾਤ ਦੇ ਅੰਮ੍ਰਿਤ ਵੇਲੇ ਦੇ ਤਿੰਨ ਵਜੇ ਕੀਰਤਨ ਆਰੰਭ ਕਰ ਦਿੱਤਾ ਜਾਏ। ਏਦਾਂ ਦਾ ਨੇਮ ਜੀਵਨ ਭਰ ਨਿਭ ਸਕਦਾ ਹੈ ਕਿਉਂਕਿ ਚੰਚਲ ਮਨ ਨੂੰ ਬਹੁਤੇ ਲੰਮੇ ਸਮੇਂ ਲਈ ਹੱਠ ਨਾਲ ਟਿਕਾਉਣਾ ਔਖਾ ਹੈ। ਜੇ ਇਸ ਨੂੰ ਪ੍ਰੇਮ ਦੀ ਚਾਬਕ ਨਾਲ ਹਰੀ ਜਸ ਵੱਲ ਲਾ ਲਿਆ ਜਾਏ ਤਾਂ ਸਹਿਜੇ ਸਹਿਜੇ ਉਹ ਅਵਸਥਾ ਪ੍ਰਾਪਤ ਹੋਣੀ ਸੰਭਵ ਹੈ ਜਿਸ ਬਾਰੇ ਗੁਰਬਾਣੀ ਵਿਚ ਅੰਕਿਤ ਹੈ:-

**ਕਿਆ ਸਵਣਾ ਕਿਆ ਜਾਗਣਾ, ਗੁਰਮੁਖਿ ਤੇ ਪਰਵਾਣ ॥**
**ਜਿਨਾ ਸਾਸਿ ਗਿਰਾਸਿ ਨ ਵਿਸਰੇ,**
**ਸੇ ਪੂਰੇ ਪੁਰਖ ਪਰਧਾਨ ॥** **[ਪੰਨਾ ੩੧੩**

ਗੁਰਬਾਣੀ ਵਿਚ ਜੋ ਅਠੇ ਪਹਿਰ ਸਿਮਰਨ ਦਾ ਜਾਂ ਦਿਨ ਰਾਤ ਕੀਰਤਨ ਦਾ ਉਪਦੇਸ਼ ਹੈ ਉਹ ਸਾਕਾਰ ਰੂਪ ਵਿਚ ਨਹੀਂ ਸਗੋਂ ਆਤਮਿਕ ਜਾਗ੍ਰਤੀ ਦਾ ਲਖਾਇਕ ਹੈ। ਜਿਥੇ ਸ਼ਬਦ-ਸੁਰਤ ਦਾ ਸੰਗਮ ਹੈ, ਉਥੇ ਦਿਨ ਰਾਤ ਦੀਆਂ ਗੱਲਾਂ ਨਹੀਂ। ਬਹੁਤੀ ਬੈਠਕ ਨਾਲ ਸਰੀਰ ਸਿਥਲ ਹੋ

ਜਾਂਦਾ ਹੈ, ਅੰਗ ਆਪਣੀ ਸ਼ਕਤੀ ਛੱਡ ਦਿੰਦੇ ਹਨ। ਹਠ ਨਾਲ ਕਿਸੇ ਸਮੇਂ ਸਰੀਰਕ ਬਿਮਾਰੀ ਵੀ ਵਾਪਰ ਸਕਦੀ ਹੈ। ਇਸ ਲਈ ਗੁਰਮਤਿ ਦਾ ਮੂਲਿਕ ਸਿਧਾਂਤ ਅਥਵਾ ਫਾਰਮੂਲਾ ਹਰੇਕ ਸਿੱਖ ਨੂੰ ਚੇਤੇ ਰਖਣਾ ਚਾਹੀਦਾ ਹੈ ਜਿਸ ਨਾਲ ਮਨੁੱਖਾ ਜੀਵਨ ਰੂਪ ਰੈਣਿ-ਸਬਾਈ ਸਾਰੀ ਹੀ ਸਫਲ ਹੋ ਜਾਵੇ। ਉਹ ਹੈ:-

**ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ ॥**
**ਨਾਨਕ, ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ॥**

**[ਪੰਨਾ ੩੨੧**

ਇਸ ਵਿਚਾਰਧਾਰਾ ਦਾ ਮੰਤਵ ਇਹ ਨਹੀਂ ਕਿ ਰੈਣਿ ਸਬਾਈ ਕੀਰਤਨ ਹੋਣ ਹੀ ਨਾ, ਸਗੋਂ ਸਹੀ ਗੁਰਮਤਿ ਸੇਧ ਇਹ ਹੈ ਕਿ ਗੁਰਪੁਰਬਾਂ ਦੇ ਅਵਸਰਾਂ ਤੇ ਅਜਿਹੇ ਕੀਰਤਨ ਪ੍ਰੇਮ ਨਾਲ ਚੜ੍ਹਦੀ ਕਲਾ ਵਿਚ ਕੀਤੇ ਜਾਣ। ਇਹ ਠੀਕ ਹੈ ਕਿ ਰੈਣਿ ਸਬਾਈ ਕੀਰਤਨਾਂ ਤੋਂ ਪਰਭਾਵਤ ਹੋ ਕੇ ਕਈ ਨੌਜਵਾਨ੍ਹ, ਬੱਚੇ, ਬੱਚੀਆਂ ਨੇ ਗੁਰਸਿਖੀ ਮੰਡਲ ਵਿਚ ਪਰਵੇਸ਼ ਕੀਤਾ ਹੈ ਪਰ ਉਨ੍ਹਾਂ ਨੂੰ ਨਾਮ-ਸਿਮਰਨ, ਕੀਰਤਨ ਤੇ ਸਤਿਸੰਗਤ ਦਾ ਅਗੰਮੀ-ਰੱਸ ਓਦੋਂ ਹੀ ਪ੍ਰਾਪਤ ਹੋਵੇਗਾ ਜਦੋਂ ਉਨ੍ਹਾਂ ਨੂੰ ਅੰਮ੍ਰਿਤ ਵੇਲੇ ਜਾਗਣ ਦੀ ਘਾਸੀ ਪਵੇਗੀ:-

**ਹਰਿ ਧਨੁ ਰਤਨੁ ਜਵੇਹਰੁ ਮਾਣਕੁ,**
**ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ,**
**ਹਰਿ ਭਗਤੀਂ ਹਰਿ ਲਿਵ ਲਾਈ ॥**
**ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ,**
**ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥ [ਪੰਨਾ ੭੩੪**



# ਪੋਥੀਆਂ ਤੋਂ ਕੀਰਤਨ

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਨੂੰ ਮੁਖ ਰਖਦੇ ਹੋਏ ਨਿਤਨੇਮ ਬਾਣੀ ਦੇ ਗੁਟਕੇ ਅਤੇ ਗੁਰਬਾਣੀ ਦੀਆਂ ਪੋਥੀਆਂ ਹੋਂਦ ਵਿਚ ਆਈਆਂ। ਪਹਿਲਾਂ ਪੰਜ ਗ੍ਰੰਥੀ, ਸੁੰਦਰ ਗੁਟਕੇ ਅਤੇ ਹੋਰ ਗੁਟਕੇ, ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀਆਂ ਸੈਂਚੀਆਂ ਦੋ/ਚਾਰ ਭਾਗਾਂ ਵਿਚ ਪ੍ਰਕਾਸ਼ਮਾਨ ਹੋਈਆਂ ਕਿਉਂਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹਰ ਸਮੇਂ ਅਤੇ ਹਰ ਥਾਂ ਪ੍ਰਾਪਤ ਹੋਣਾ ਕਠਿਨ ਸੀ। ਇਸ ਮਨੋਰਥ ਦੀ ਪੂਰਤੀ ਲਈ ਘਰ ਬੈਠਿਆਂ ਜਾਂ ਸਫ਼ਰ ਕਰਦਿਆਂ ਗੁਰਸਿੱਖਾਂ ਨੂੰ ਨਿਤਨੇਮ ਬਾਣੀਆਂ ਦੇ ਪਾਠ ਨਾਲ ਸਾਂਝ ਬਣਾਈ ਰੱਖਣ ਲਈ ਪੋਥੀਆਂ ਦੇ ਰੂਪ ਵਿਚ ਸ਼ਬਦ-ਗੁਰੂ ਦਾ ਪ੍ਰਕਾਸ਼ ਰੂਪਮਾਨ ਹੋਇਆ। ਇਨ੍ਹਾਂ ਗੁਟਕਿਆਂ ਅਤੇ ਪੋਥੀਆਂ ਦਾ ਵਿਸ਼ੇਸ਼ ਲਾਭ ਇਹ ਹੋਇਆ ਕਿ ਅਨੇਕਾਂ ਗੁਰਸਿਖਾਂ ਨੂੰ ਨਿਤਨੇਮ ਦੀਆਂ ਬਾਣੀਆਂ ਅਤੇ ਗੁਰਬਾਣੀ ਦੇ ਹੋਰ ਸ਼ਬਦ ਕੰਠ ਹੋ ਗਏ। ਹੁਣ ਵੀ ਗੁਟਕਿਆਂ ਤੋਂ ਹਰ ਰੋਜ਼ ਪਾਠ ਕਰਨ ਵਾਲੇ ਪ੍ਰੇਮੀਆਂ ਨੂੰ ਕੁਝ ਸਮੇਂ ਬਾਅਦ ਆਪ ਮੁਹਾਰੇ ਹੀ ਬਾਣੀਆਂ ਕੰਠ ਹੋ ਜਾਂਦੀਆਂ ਹਨ। ਕੰਠਾਗਰ ਬਾਣੀ ਦਾ ਸਭ ਤੋਂ ਵੱਡਾ ਲਾਭ ਇਹ ਹੁੰਦਾ ਹੈ ਕਿ ਇਕ ਤਾਂ ਸ਼ਬਦ-ਸੁਰਤਿ ਦਾ ਮੇਲ ਬਣਿਆ ਰਹਿੰਦਾ ਹੈ। ਦੂਜਾ ਸਮੇਂ ਦੀ ਕਾਫੀ ਬੱਚਤ ਹੋ ਜਾਂਦੀ ਹੈ। ਸਿਆਣਿਆਂ ਦਾ ਅਖਾਣ ਹੈ:-

"ਪੈਸਾ ਗੰਠ ਤੇ ਬਾਣੀ ਕੰਠ"

ਭਾਵ ਬਾਣੀ ਦਾ ਕੰਠ ਹੋਣਾ ਇਉਂ ਹੈ ਜਿਵੇਂ ਆਪਣੇ ਖੀਸੇ ਵਿਚ ਪੈਸੇ ਪਏ ਹੋਣ ਅਤੇ ਪੋਥੀ ਤੋਂ ਪੜ੍ਹਨਾ ਉਧਾਰੀ ਵਸਤੂ ਲੈਣ ਸਮਾਨ ਹੈ।

ਵਰਤਮਾਨ ਸਮੇਂ ਵਿਚ ਸਾਡੇ ਬੱਚੇ ਬੱਚੀਆਂ ਵਿਦਿਅਕ ਖੇਤਰ ਵਿਚ ਵੱਡੀਆਂ ਵੱਡੀਆਂ ਪੁਸਤਕਾਂ ਦੇ ਰੱਟੇ ਲਾ ਕੇ ਅਤੇ ਹੋਰ ਕਾਨੂੰਨੀ ਪੁਸਤਕਾਂ ਨੂੰ ਯਾਦ ਕਰ ਕਰਕੇ ਡਿਗਰੀਆਂ ਪ੍ਰਾਪਤ ਕਰ ਲੈਂਦੇ ਹਨ ਪਰ ਜੇ ਉਨ੍ਹਾਂ ਪਾਸੋਂ ਗੁਰਬਾਣੀ ਬਾਬਤ ਪੁਛ ਕੀਤੀ ਜਾਵੇ ਤਾਂ ਜਪੁਜੀ ਸਾਹਿਬ ਦੀਆਂ ਪੰਜ ਪਉੜੀਆਂ ਵੀ ਉਨ੍ਹਾਂ ਨੂੰ ਕੰਠ ਨਹੀਂ ਹੁੰਦੀਆਂ। ਬਾਣੀ ਪੜ੍ਹਨੀ ਉਨ੍ਹਾਂ ਲਈ ਇਕ ਵੱਡੀ ਮੁਹਿੰਮ ਸਰ ਕਰਨ ਸਮਾਨ ਹੈ। ਇਸ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਲੋਕਾਂ ਨੂੰ ਦੁਨਿਆਵੀ ਵਿਦਿਆ ਨਾਲ ਵਧੇਰੇ ਪਿਆਰ ਹੈ

ਜਿਸ ਖ਼ਾਤਰ ਉਹ ਦਿਨ ਰਾਤ ਇਕ ਕਰਕੇ ਤਿਆਰੀ ਕਰਦੇ ਹਨ ਅਤੇ ਨਿਸ਼ਾਨੇ ਵਿਚ ਸਫਲ ਹੁੰਦੇ ਹਨ, ਪਰ ਉਹ ਗੁਰਬਾਣੀ ਕੰਠ ਕਰਨ ਵਾਲੇ ਪਾਸੇ ਉੱਕਾ ਹੀ ਧਿਆਨ ਨਹੀਂ ਦਿੰਦੇ। ਵੈਸੇ ਇਹ ਕੋਈ ਬਹੁਤੀ ਔਖੀ ਗਲ ਨਹੀਂ, ਜੇ ਬਾਕੀ ਵਿਦਿਆ ਵਾਂਗ ਗੁਰਬਾਣੀ ਦੇ ਅਭਿਆਸ ਲਈ ਵੀ ਹਰ ਰੋਜ਼ ਸਮਾਂ ਕਢਿਆ ਜਾਏ ਤਾਂ ਇਸ ਕਾਰਜ ਵਿਚ ਵੀ ਸਹਿਜੇ ਹੀ ਸਫਲਤਾ ਹੋ ਸਕਦੀ ਹੈ। ਪੁਰਾਤਨ ਸਿੰਘਾਂ ਵਿਚੋਂ ਕਈ ਗੁਰਮੁਖ ਪਿਆਰਿਆਂ ਨੂੰ ਪੰਜ ਗ੍ਰੰਥੀ, ਦਸ ਗ੍ਰੰਥੀ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਕਈ ਵਾਰਾਂ ਵੀ ਕੰਠਾਗਰ ਹੁੰਦੀਆਂ ਸਨ ਪਰ ਅਜ ਆਮ ਸਿੱਖਾਂ ਦੀ ਗਲ ਇਕ ਪਾਸੇ ਰਹੀ, ਸਾਡੇ ਗ੍ਰੰਥੀ ਸਿੰਘ ਵੀ ਇਸ ਪੱਖੋਂ ਬਹੁਤ ਢਿੱਲੇ ਹਨ। ਉਸ ਦਾ ਉਲਟਾ ਪ੍ਰਤੀਕਰਮ ਇਹ ਪੈ ਰਿਹਾ ਹੈ ਕਿ ਸਿੱਖ ਸੰਗਤਾਂ ਅੰਮ੍ਰਿਤ ਵੇਲੇ ਤੋਂ ਹੀ ਵੰਚਿਤ ਹੁੰਦੀਆਂ ਜਾ ਰਹੀਆਂ ਹਨ। ਪਾਠਾਂ ਦੀ ਮਰਯਾਦਾ ਤੋਂ ਛੁੱਟ, ਹੁਣ ਕੀਰਤਨ-ਮਰਯਾਦਾ ਵਿਚ ਵੀ ਇਕ ਭਾਰੀ ਘਾਟ ਆ ਗਈ ਹੈ। ਪੁਰਾਤਨ ਰਾਗੀ ਅਤੇ ਰਬਾਬੀ ਜਿਥੇ ਗੁਰ-ਦਰਬਾਰ ਵਿਚ ਕੰਠਾਗਰ ਬਾਣੀ ਸ੍ਰਵਣ ਕਰਾਉਂਦੇ ਸਨ ਉਥੇ ਅਜ ਵਾਜਿਆਂ ਉਤੇ ਪੋਥੀਆਂ ਰਖ ਕੇ ਕੀਰਤਨ ਕਰਨ ਦੀ ਪ੍ਰਪਾਟੀ ਪ੍ਰਚਲਤ ਹੋ ਰਹੀ ਹੈ। ਵਿਸ਼ੇਸ਼ ਕਰਕੇ ਇਸ ਕੁਰੀਤੀ ਨੂੰ ਹੋਂਦ ਵਿਚ ਵੀ 'ਅਮਰ ਕੀਰਤਨ' ਅਤੇ 'ਅੰਮ੍ਰਿਤ ਕੀਰਤਨ' ਪੋਥੀਆਂ ਨੇ ਲਿਆਂਦਾ ਹੈ। 'ਅੰਮ੍ਰਿਤ ਕੀਰਤਨ' ਨੇ ਜਿਥੇ ਸ਼ਬਦਾਂ ਦੀ ਬਹੁਲਤਾ ਨੂੰ ਕੀਰਤਨ ਰੂਪ ਵਿਚ ਸੰਗਤਾਂ ਸਾਹਮਣੇ ਪ੍ਰਗਟ ਕੀਤਾ ਹੈ ਉਹ ਤਾਂ ਅਤਿ ਪ੍ਰਸੰਸਾ ਯੋਗ ਹੈ ਪਰ ਇਸ ਬਾਰੇ ਇਹ ਕਹਿਣਾ ਵੀ ਉਚਿਤ ਹੋਵੇਗਾ ਕਿ ਇਸ ਪੋਥੀ ਦੀ ਸੁਚੱਜੀ ਵਰਤੋਂ ਨਹੀਂ ਕੀਤੀ ਜਾ ਰਹੀ। ਇਸ ਪੋਥੀ ਦਾ ਪ੍ਰਯੋਗ ਵਿਸ਼ੇਸ਼ ਕਰਕੇ ਨਿਰਬਾਣ-ਕੀਰਤਨੀ ਜੱਥੇ ਕਰਦੇ ਹਨ। ਭਾਈ ਸਾਹਿਬ ਭਾ. ਰਣਧੀਰ ਸਿੰਘ ਜੀ ਆਪ ਇਕ-ਰਸਕ ਕੀਰਤਨੀਏ ਸਨ ਪਰ ਉਹ ਵਾਜੇ ਉਤੇ ਪੋਥੀ ਨਹੀਂ ਸਨ ਰਖਦੇ। ਹਾਂ ਕਈ ਵਾਰੀ ਉਹਨਾਂ ਦੇ ਨਾਲ ਬੈਠੇ ਇਕ ਨਿਹੰਗ ਸਿੰਘ (ਭਾ.ਸ. ਆਤਮਾ ਸਿੰਘ ਜੀ) ਕੋਲ ਸ਼ਬਦਾਂ ਦੀ ਕਾਪੀ ਹੁੰਦੀ ਸੀ ਜੋ ਲੋੜ ਪੈਣ ਤੇ ਮਦਦ ਕਰਦਾ ਸੀ। ਇਸ ਵੇਲੇ ਕੀਰਤਨੀ ਸਿੰਘਾਂ ਦਾ ਤਾਂ ਕੀ ਕਹਿਣਾ ਹੈ, ਚੰਗੇ ਚੰਗੇ ਪ੍ਰਸਿਧ ਰਾਗੀ ਜਥੇ ਵੀ ਕਾਗਜ਼ੀ ਚਿੱਟਾਂ ਤੇ ਸ਼ਬਦ ਲਿਖ ਕੇ ਵਾਜੇ ਉਤੇ ਰਖ ਲੈਂਦੇ ਹਨ। ਇਸ ਪ੍ਰਕਾਰ ਉਹ ਸੰਗਤਾਂ ਦੀ ਸੁਰਤਿ ਨੂੰ ਜੋੜਨ ਵਿਚ ਅਸਫਲ ਹੁੰਦੇ ਹਨ। ਵਾਜੇ ਉਤੇ ਪੋਥੀਆਂ ਰਖ ਕੇ ਕੀਰਤਨ ਕਰਨ ਨਾਲ ਹੇਠ ਲਿਖੇ ਘਾਟੇ ਪੈ

ਰਹੇ ਹਨ:-

੧) ਸ਼ਬਦ ਬੋਲਣ ਸਮੇਂ 'ਅੰਮ੍ਰਿਤ ਕੀਰਤਨ' ਪੋਥੀ ਜਾਂ ਹੋਰ ਕਿਸੇ ਕਾਗਜ਼ ਤੇ ਲਿਖ ਕੇ ਰਖੇ ਹੋਏ ਸ਼ਬਦ ਲਗ ਭਗ ਕੀਰਤਨੀ ਸਿੰਘ ਦੇ ਮੂੰਹ ਦੇ ਹੇਠਾਂ ਹੀ ਹੁੰਦੇ ਹਨ ਜਿਸ ਕਾਰਨ ਕਈ ਵਾਰ ਬੋਲਣ ਵਾਲੇ ਦੇ ਮੂੰਹ ਵਿਚੋਂ ਥੁੱਕਾਂ ਗਿਰ ਸਕਦੀਆਂ ਹਨ ਜਿਸ ਕਾਰਨ ਸੁਭਾਵਿਕ ਹੀ ਗੁਰਬਾਣੀ ਦੀ ਬੇ-ਅਦਬੀ ਹੁੰਦੀ ਹੈ।

੨) ਕੀਰਤਨੀਏ ਸਿੰਘ ਦਾ ਧਿਆਨ ਸ਼ਬਦ ਨਾਲੋਂ ਪੋਥੀ ਵਲ ਵਧੇਰੇ ਹੁੰਦਾ ਹੈ ਜਿਸ ਕਰਕੇ ਉਸ ਦੀ ਸੁਰਤਿ ਕੁਝ ਪੋਥੀ ਦੇ ਅਖਰਾਂ ਵਿਚ, ਕੁਝ ਜੋੜੀ ਵਲ ਅਤੇ ਕੁਝ ਵਾਜੇ ਦੀਆਂ ਸੁਰਾਂ (ਰਾਗ ਤਾਲ) ਵਲ ਖਿੰਡੀ-ਪੁੰਡੀ ਰਹਿੰਦੀ ਹੈ। ਸੋ, ਅਜਿਹੇ ਕੀਰਤਨ ਨੂੰ ਅਖੰਡ ਕੀਰਤਨ ਆਖਣਾ ਇਕ ਤਰ੍ਹਾਂ ਅਨਿਆਇ ਹੈ।

੩) ਪੋਥੀਆਂ ਉਤੇ ਬਹੁਤੇ ਸੱਜਣ ਰੁਮਾਲ ਹੀ ਨਹੀਂ ਚੜ੍ਹਾਉਂਦੇ ਅਤੇ ਸਾਧਾਰਣ ਪੁਸਤਕਾਂ ਵਾਂਗ ਹੱਥਾਂ ਵਿੱਚ ਚੁਕੀ ਰਖਦੇ ਹਨ ਜਿਸ ਕਾਰਨ ਬਾਣੀ ਦੇ ਸਤਿਕਾਰ ਨੂੰ ਭਾਰੀ ਸੱਟ ਵਜਦੀ ਹੈ।

੪) ਪੋਥੀਆਂ ਤੇ ਪੇਪਰਵੇਟ ਜਾਂ ਸਰਬਲੋਹ ਦੇ ਮੋਟੇ ਮੋਟੇ ਕੜੇ ਰਖੇ ਜਾਂਦੇ ਹਨ ਤਾਂ ਜੋ ਹਵਾ ਨਾਲ ਪੱਤਰੇ ਨਾ ਉੱਡਣ। ਇਸ ਤਰ੍ਹਾਂ ਕਰਨਾ ਠੀਕ ਨਹੀਂ ਕਿਉਂਕਿ ਜਿਹੋ ਜਿਹਾ ਸਤਿਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕਰਦੇ ਹਾਂ ਉਹੋ ਜਿਹਾ ਸਤਿਕਾਰ ਗੁਰਬਾਣੀ ਦੀਆਂ ਪੋਥੀਆਂ ਦਾ ਕਰਨਾ ਵੀ ਉਚਿਤ ਹੈ।

੫) ਕੀਰਤਨੀ ਸਿੰਘਾਂ ਦੇ ਪਿਛੇ ਸ਼ਬਦਾਂ ਦੀਆਂ ਪੋਥੀਆਂ ਲੈ ਕੇ ਬੈਠਣਾ ਗੁਰਬਾਣੀ ਨੂੰ ਪਿਠ ਦੇਣੀ, ਇਹ ਵੀ ਮਨਮਤਿ ਵਿਚ ਸ਼ਾਮਲ ਹੈ।

੬) ਕਈ ਵੀਰ ਤੇ ਭੈਣਾਂ ਪੋਥੀ ਆਪਣੀ ਝੋਲੀ ਵਿਚ ਰਖਦੇ ਹਨ ਅਤੇ ਪੋਥੀ ਦਾ ਰੁਮਾਲ ਪੈਰਾਂ ਨਾਲ ਲਗਦਾ ਰਹਿੰਦਾ ਹੈ। ਕਈ ਵਾਰੀ ਥੱਕ ਜਾਣ ਤੇ ਪੋਥੀਆਂ ਹੇਠਾਂ ਰੱਖ ਦਿੰਦੇ ਹਨ ਜਿਨ੍ਹਾਂ ਨਾਲ ਲੰਘਦੇ ਸਜਣਾਂ ਦੇ ਪੈਰ ਲਗਣ ਦਾ ਅੰਦੇਸ਼ਾ ਬਣਿਆ ਰਹਿੰਦਾ ਹੈ। ਇਹ ਸਾਰੀਆਂ ਗੱਲਾਂ ਬੇਅਦਬੀ ਦੀਆਂ ਲਖਾਇਕ ਹਨ। ਪਿਛੇ ਜਿਹੇ ਅਖੰਡ ਕੀਰਤਨੀ ਜਥੇ ਅੰਮ੍ਰਿਤਸਰ ਵਲੋਂ ਇਕ ਮਤਾ ਵੀ ਪਾਸ ਹੋਇਆ ਸੀ ਕਿ ਵਾਜਿਆਂ ਉਤੇ ਪੋਥੀ ਰੱਖ ਕੇ ਕੀਰਤਨ ਨਾ ਕੀਤਾ ਜਾਇਆ ਕਰੇ ਪਰ ਉਸ ਉਤੇ ਪੂਰੀ ਤਰ੍ਹਾਂ ਅਮਲ ਨਹੀਂ ਹੋ ਰਿਹਾ। ਸੰਤ ਕਿਰਪਾਲ ਸਿੰਘ ਜੀ ਨੰਦਪੁਰ ਕਲੌੜ ਵਾਲੇ ਇਸ

ਪਾਸੇ ਚੰਗਾ ਪਹਿਰਾ ਦੇਂਦੇ ਰਹੇ। ਉਹ ਕੀਰਤਨੀ ਸਿੰਘ ਨੂੰ ਵਾਜੇ ਤੇ ਪੋਥੀ ਰਖ ਕੇ ਕੀਰਤਨ ਕਰਨ ਦੀ ਆਗਿਆ ਨਹੀਂ ਸਨ ਦਿੰਦੇ। ਉਸ ਦੇ ਫਲਸਰੂਪ ਇਹ ਹੋਇਆ ਹੈ ਕਿ ਇਸ ਸਮੇਂ ਉਨ੍ਹਾਂ ਦੇ ਸਤਿਸੰਗੀ ਵੀਰਾਂ, ਭੈਣਾਂ ਤੇ ਕੌਮ ਦੀਆਂ ਬਚੀਆਂ ਨੂੰ ਬੇਅੰਤ ਬਾਣੀ ਕੰਠ ਹੋ ਗਈ ਹੈ। ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ ਅਤੇ ਹੋਰ ਕਈ ਮਹਾਂ ਪੁਰਸ਼ਾਂ ਨੂੰ ਇਹ ਕਹਿੰਦੇ ਸੁਣਿਆ ਹੈ- 'ਗੁਰਮੁਖ ਜੀਓ ! ਮਰਨ ਉਪਰੰਤ ਜਦੋਂ ਇਹ ਸਥੂਲ ਅੱਖਾਂ ਨਹੀਂ ਹੋਣੀਆਂ ਉਸ ਸਮੇਂ ਪੋਥੀਆਂ ਤੋਂ ਕਿਵੇਂ ਪੜ੍ਹੋਗੇ? ਇਸ ਲਈ ਇਸ ਜੀਵਨ ਵਿਚ ਵੱਧ ਤੋਂ ਵੱਧ ਸਮਾਂ ਕੱਢ ਕੇ ਗੁਰਬਾਣੀ ਨੂੰ ਕੰਠ ਕਰੋ, ਗੁਰਬਾਣੀ ਦੀ ਅਮੋਲਕ ਪੂੰਜੀ ਨੂੰ ਇਕੱਤਰ ਕਰਨ ਲਈ ਜਤਨਸ਼ੀਲ ਹੋਵੋ।'

ਅੰਮ੍ਰਿਤ ਕੀਰਤਨ ਪੋਥੀ ਤੋਂ ਆਮ ਸੰਗਤਾਂ ਅਤੇ ਵਿਦਵਾਨਾਂ ਨੂੰ ਬਹੁਤ ਲਾਭ ਪੁਜਿਆ ਹੈ। ਇਹ ਪੋਥੀ ਚੋਣਵੇਂ ਸ਼ਬਦਾਂ ਦਾ ਸੁਚੱਜਾ ਤੇ ਅਮੋਲਕ ਭੰਡਾਰ ਹੈ। ਸੋ, ਸਮੂਹ ਕੀਰਤਨੀ ਸਿੰਘਾਂ ਤੇ ਬੀਬੀਆਂ ਦਾ ਇਸੇ ਵਿਚ ਭਲਾ ਹੈ ਕਿ ਉਹ ਇਸ ਪੋਥੀ ਦੀ ਯੋਗ ਵਰਤੋਂ ਕਰਨ ਦੀ ਜਾਚ ਸਿਖਣ ਜਿਸ ਨਾਲ ਇਹ ਲੋਕ ਸੁਖੀ ਤੇ ਪਰਲੋਕ ਸੁਹੇਲਾ ਹੋ ਸਕੇ। ਹਾਂ, ਇਸ ਪੋਥੀ ਵਿਚ ਦਿੱਤੇ ਸ਼ਬਦਾਂ ਦੀਆਂ ਅਸਥਾਈਆਂ ਜੋ ਲਕੀਰ ਅਧੀਨ ਕੀਤੀਆਂ ਗਈਆਂ ਹਨ, ਉਹ ਠੀਕ ਨਹੀਂ। ਕਿਉਂਕਿ ਵਿਸ਼ੇਸ਼ ਕਰਕੇ ਸ਼ਬਦ ਦਾ ਕੇਂਦਰੀ ਭਾਵ ਰਹਾਉ ਵਾਲੀ ਪੰਗਤੀ ਵਿਚ ਹੁੰਦਾ ਹੈ, ਉਸੇ ਨੂੰ ਹੀ ਸਥਾਈ ਦਾ ਅਸਥਾਨ ਪ੍ਰਾਪਤ ਹੈ। ਜਿਸ ਪੰਗਤੀ ਵਲ ਜੀਅ ਕੀਤਾ, ਉਸੇ ਨੂੰ ਸਥਾਈ ਬਣਾ ਲੈਣਾ, ਗੁਰਮਤਿ ਰਹੁਰੀਤੀ ਦੇ ਪ੍ਰਤਿਕੂਲ ਜਾਪਦਾ ਹੈ। 'ਅੰਮ੍ਰਿਤ ਕੀਰਤਨ' ਪੋਥੀ ਵਿੱਚ ਅੰਕਿਤ ਪ੍ਰਮਾਣ ਵਿਸ਼ੇ ਵਸਤੂ ਅਨੁਸਾਰ ਠੀਕ ਨਹੀਂ, ਸੁਧਾਈ ਦੀ ਲੋੜ ਹੈ।



# ਕੀਰਤਨ ਰਹੁਰੀਤੀਆਂ

(ਕੀਰਤਨੀ ਸਿੰਘਾਂ ਅਤੇ ਸਰੋਤਿਆਂ ਲਈ ਜ਼ਰੂਰੀ ਸੂਚਨਾਵਾਂ)

**ਨਾਨਕ, ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥**
**ਹਸੰਦਿਆ, ਖੇਲੰਦਿਆਂ ਪੈਨੰਦਿਆਂ ਖਾਵੰਦਿਆਂ,**
**ਵਿਚੇ ਹੋਵੈ ਮੁਕਤਿ ॥** **[ਪੰਨਾ ੫੨੨**

ਖ਼ਾਲਸਾ ਪੰਥ ਨੇ ਗੁਰਸਿਖਾਂ ਦੀ ਜੀਵਨ ਉਸਾਰੀ ਲਈ ਆਰਥਿਕ ਅਤੇ ਪਰਮਾਰਥਕ ਕਾਰਜਾਂ ਦੀ ਸਫ਼ਲਤਾ ਲਈ ਕੀਰਤਨ ਦਰਬਾਰਾਂ ਨਾਲ ਸੰਬੰਧਤ ਕੁਝ ਵਿਸ਼ੇਸ਼ ਨੇਮ ਬਣਾਏ ਹੋਏ ਹਨ ਜਿਨ੍ਹਾਂ ਨੂੰ ਅਪਨਾਉਣਾ ਸਾਡਾ ਫਰਜ਼ ਹੈ। ਕੀਰਤਨ ਬਾਰੇ ਨਿਸਚਿਤ ਨੇਮ ਇਉਂ ਹਨ:-

(੧) ਕੀਰਤਨ ਗੁਰੂ-ਪਰਮੇਸ਼ਰ ਦਾ ਜਸ ਗਾਇਨ ਕਰਨਾ ਹੈ। ਇਸ ਲਈ ਕੀਰਤਨ ਅਸਥਾਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪ੍ਰਕਾਸ਼ ਹੋਣਾ ਜ਼ਰੂਰੀ ਹੈ। ਹਾਂ, ਬਾਹਰ ਜੰਗਲ ਵਿੱਚ ਜਾਂ ਸਫਰ ਸਮੇਂ ਕਿਸੇ ਥਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪਾਵਨ ਸਰੂਪ ਪ੍ਰਾਪਤ ਨਾ ਹੋ ਸਕੇ ਤਾਂ ਕੀਰਤਨ ਦੀ ਦਾਤਿ ਤੋਂ ਵਾਂਝਿਆ ਨਹੀਂ ਰਹਿਣਾ ਚਾਹੀਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼ਬਦ-ਜੋਤਿ ਰੂਪ ਵਿੱਚ ਹਰ ਥਾਂ ਹਾਜ਼ਰਾ ਹਜ਼ੂਰ, ਜ਼ਾਹਿਰਾ ਜ਼ਹੂਰ, ਸਰਬ ਕਲਾ ਭਰਪੂਰ ਅਤੇ ਪ੍ਰਕਾਸ਼ਮਾਨ ਹਨ, ਇਸ ਲਈ ਗੁਰਦੇਵ ਜੀ ਅਗੇ ਕੀਰਤਨ ਭੇਟ ਕਰਨਾ ਅਤਿਅੰਤ ਜ਼ਰੂਰੀ ਹੈ। ਕੀਰਤਨ ਕਰਨ ਵਾਲੇ ਸਿੰਘਾਂ ਨੂੰ ਗੁਰੂ ਮਹਾਰਾਜ ਦੇ ਸੱਜੇ ਪਾਸੇ ਅਤੇ ਬਾਕੀ ਸੰਗਤਾਂ ਨੂੰ ਸਤਿਗੁਰ ਜੀ ਦੇ ਖਬੇ ਪਾਸੇ ਬੈਠਣਾ ਚਾਹੀਦਾ ਹੈ ਜਿਵੇਂ ਕਿ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਚ ਚਲੀ ਆ ਰਹੀ ਪੁਰਾਤਨ ਗੁਰਮਤਿ ਮਰਯਾਦਾ ਹੈ।

(੨) ਕੀਰਤਨ ਕਰਨ ਵਾਲਿਆਂ ਅਤੇ ਸ੍ਰੋਤਿਆਂ ਨੂੰ ਗੁਰੂ ਦਰਬਾਰ ਵਿਚ ਚੌਂਕੜਾ ਮਾਰ ਕੇ ਬੈਠਣਾ ਚਾਹੀਦਾ ਹੈ ਜੋ ਕਿ ਗੁਰਮਤਿ ਅਨੁਕੂਲ ਹੈ। ਜੇ ਸੰਗਤਾਂ ਦੀ ਬਹੁਤ ਭੀੜ ਹੋਵੇ ਤਾਂ ਜਿਥੇ ਵੀ ਵਿਹਲੀ ਥਾਂ ਮਿਲੇ, ਬੈਠ ਜਾਣਾ ਉਚਿਤ ਹੈ। ਪਹਿਲਾਂ ਸਜੀ ਹੋਈ ਸੰਗਤ ਤੋਂ ਟਪ ਕੇ ਅਗੇ ਜਾ ਕੇ ਬੈਠਣਾ ਆਪਣੀ ਹਉਂ ਨੂੰ ਪੱਠੇ ਪਾਉਣ ਵਾਲੀ ਗਲ ਹੈ। ਬੈਠਣ ਲਗਿਆਂ ਖ਼ਿਆਲ ਰਖਣਾ ਚਾਹੀਦਾ ਹੈ ਕਿ ਪਹਿਲਾਂ ਬੈਠੇ ਸ੍ਰੋਤਿਆਂ ਦੇ ਟਿਕਾਉ ਵਿਚ ਕੋਈ ਵਿਘਨ ਨਾ ਪਵੇ। ਦੀਵਾਨ ਵਿਚ ਬੈਠੇ ਸਾਰੇ ਸਜਣਾਂ ਦਾ ਧਿਆਨ ਕੇਵਲ ਸਤਿਗੁਰੂ ਜੀ ਵਲ ਹੋਣਾ ਚਾਹੀਦਾ ਹੈ,

ਕੀਰਤਨੀ ਜੱਥੇ ਜਾਂ ਹੋਰ ਕਿਸੇ ਪਾਸੇ ਧਿਆਨ ਨਹੀਂ ਹੋਣਾ ਚਾਹੀਦਾ।

(੩) ਸਤਿਗੁਰੂ ਸੱਚੇ ਪਾਤਿਸ਼ਾਹ ਜੀ ਦੀ ਅੰਮ੍ਰਿਤਮਈ ਬਾਣੀ ਤੋਂ ਬਿਨਾਂ ਕਿਸੇ ਕੱਚੀ ਬਾਣੀ ਦਾ ਕੀਰਤਨ ਕਰਨਾ ਵੀ ਵਰਜਿਤ ਹੈ। ਖ਼ਾਲਸਾ ਪੰਥ ਨੇ ਗੁਰੂ-ਦਰਬਾਰ ਵਿੱਚ ਕੇਵਲ ਹੇਠ ਲਿਖੀਆਂ ਬਾਣੀਆਂ ਵਿਚੋਂ ਹੀ ਕੀਰਤਨ ਕਰਨ ਦੀ ਪ੍ਰਵਾਨਗੀ ਦਿੱਤੀ ਹੋਈ ਹੈ:-

ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ;

ਅ) ਦਸਮ ਗ੍ਰੰਥ ਵਾਲੀ ਸ੍ਰੀ ਮੁਖ ਵਾਕ ਪਾਤਿਸ਼ਾਹੀ ਦਸਵੀਂ ਦੀ ਬਾਣੀ;

ੲ) ਵਾਰਾਂ, ਸਵੱਯੇ ਤੇ ਕਬਿੱਤ ਰਚਿਤ ਭਾ: ਗੁਰਦਾਸ ਜੀ, ਜਿਨ੍ਹਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੁੰਜੀ ਦਾ ਮਾਣ ਪ੍ਰਾਪਤ ਹੈ;

ਸ) ਭਾ. ਨੰਦ ਲਾਲ (ਸਿੰਘ) ਜੀ ਗੋਯਾ ਦੀ ਬਾਣੀ, ਜ਼ਿੰਦਗੀਨਾਮਾ, ਤੌਸੀਫ਼ੋ ਸਨਾ, ਗਜ਼ਲਾਂ ਆਦਿ।

(੪) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਵਾਰਾਂ ਤੇ ਗਾਇਨ ਕਰਨ ਦੀਆਂ ਧੁਨੀਆਂ ਦਰਜ ਹਨ। ਕਈ ਸ਼ਬਦਾਂ ਤੇ ਸਿਰਲੇਖਾਂ ਵਜੋਂ 'ਏਕੁ ਸੁਆਨੁ ਕੈ ਘਰਿ ਗਾਵਣਾ', 'ਬਿਰਹੜੇ ਕੀ ਜਤਿ' ਆਦਿ ਗਾਉਣ ਦੀਆਂ ਸੂਚਨਾਵਾਂ ਵੀ ਦਿੱਤੀਆਂ ਹੋਈਆਂ ਹਨ ਪਰ ਇਨ੍ਹਾਂ ਦੀ ਪੂਰੀ ਜਾਣਕਾਰੀ ਕਿਸੇ ਨੂੰ ਨਹੀਂ। ਜੇ ਮੁੱਖੀ ਕੀਰਤਨੀਏ ਇਸ ਦੀ ਖੋਜ ਕਰਨ ਤਾਂ ਪੁਰਾਤਨ ਰੀਤਾਂ ਪ੍ਰਚਲਤ ਕਰਨ ਵਿਚ ਸਫਲਤਾ ਹੋਣੀ ਕੋਈ ਵੱਡੀ ਗੱਲ ਨਹੀਂ। ਜਿਤਨਾ ਕੁ ਕਿਸੇ ਨੂੰ ਗਿਆਨ ਹੈ, ਉਸ ਨੂੰ ਵਿਚਾਰਨਾ, ਰਾਗੀ ਸਿੰਘਾਂ ਦਾ ਫਰਜ਼ ਬਣਦਾ ਹੈ।

(੫) ਅੰਮ੍ਰਿਤ ਸੰਚਾਰ ਸਮੇਂ ਸਿੱਖੀ ਰਹਿਤ ਦੱਸਣ ਵੇਲੇ ਰਹਿਤਨਾਮਿਆਂ ਦਾ ਵਰਣਨ ਕੀਤਾ ਜਾਂਦਾ ਹੈ ਪਰ ਕੀਰਤਨ ਵਿਚ ਰਹਿਤਨਾਮਿਆਂ ਦਾ ਪ੍ਰਯੋਗ ਨਹੀਂ ਕੀਤਾ ਜਾਂਦਾ। ਰਹਿਤਨਾਮਿਆਂ ਦੀ ਬਾਣੀ ਦਾ ਕੀਰਤਨ ਕਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਜੇ ਤੱਕ ਕੋਈ ਅਜਿਹਾ ਹੁਕਮਨਾਮਾ ਜਾਰੀ ਨਹੀਂ ਹੋਇਆ। ਅਸਲ ਵਿਚ ਰਹਿਤਨਾਮਿਆਂ ਵਿਚ ਕਈ ਗੱਲਾਂ ਗੁਰਮਤਿ ਦੇ ਪ੍ਰਤਿਕੂਲ ਹਨ ਜਿਨ੍ਹਾਂ ਦੀ ਸੁਧਾਈ ਕਰਨ ਮਗਰੋਂ ਇਨ੍ਹਾਂ ਨੂੰ ਵੀ ਬਾਕੀ ਸਿਖਾਂ ਦੀ ਰਚਨਾ ਵਾਂਗ ਕੀਰਤਨ ਦਾ ਇਕ ਅੰਗ ਮੰਨਣ ਦੀ ਪੰਥਕ ਪ੍ਰਵਾਨਗੀ ਮਿਲ ਸਕੇ ਤਾਂ ਚੰਗੀ ਗਲ ਹੈ, ਕਿਉਂਕਿ ਅੰਮ੍ਰਿਤ ਦੀ ਪ੍ਰੇਰਨਾ ਲਈ ਰਹਿਤਨਾਮੇ ਬੜੇ ਸਹਾਇਕ ਹਨ ਅਤੇ ਸਿੱਖ ਇਤਿਹਾਸ ਦਾ ਅਮੋਲਕ ਭਾਗ ਹਨ। ਫਿਰ ਵੀ ਜਦੋਂ ਤਕ ਇਸ ਬਾਰੇ ਪੰਥਕ ਪਰਵਾਨਗੀ ਨਹੀਂ ਹੁੰਦੀ, ਕੀਰਤਨੀ ਸਿੰਘਾਂ ਨੂੰ ਕੀਰਤਨ ਵਿਚ ਰਹਿਤਨਾਮਿਆਂ ਦੀ ਬਾਣੀ ਵਰਤਣ ਤੋਂ ਸੰਕੋਚ ਕਰਨਾ ਚਾਹੀਦਾ ਹੈ।

(੬) ਕਈ ਸੱਜਣ ਭਾਈ ਵੀਰ ਸਿੰਘ ਜੀ ਦੀ ਰਚਿਤ ਕਵਿਤਾਵਾਂ ਆਦਿ ਦਾ ਕੀਰਤਨ ਕਰਦੇ ਸੁਣੀਂਦੇ ਹਨ ਜੋ ਕਿ ਮਨਮਤਿ ਹੈ। ਕਿਸੇ ਵਿਦਵਾਨ ਦੀ ਕਿਤਨੀ ਹੀ ਅਮੋਲਕ ਕਵਿਤਾ ਗੁਰਮਤਿ ਅਨੁਕੂਲ ਹੀ ਕਿਉਂ ਨਾ ਹੋਵੇ, ਖ਼ਾਲਸਾ ਪੰਥ ਦੀ ਪ੍ਰਵਾਨਗੀ ਤੋਂ ਬਿਨਾਂ ਉਹ ਕੀਰਤਨ ਦਾ ਹਿੱਸਾ ਨਹੀਂ ਬਣ ਸਕਦੀ। ਕੀਰਤਨ ਲਈ ਪਿਉ ਦਾਦੇ ਦਾ ਐਨਾ ਵੱਡਾ ਖ਼ਜ਼ਾਨਾ ਮੌਜੂਦ ਹੈ। ਇਸ ਦੀ ਹੋਂਦ ਵਿੱਚ ਕਿਸੇ ਹੋਰ ਰਚਨਾ ਦਾ ਕੀਰਤਨ ਕਰਨਾ ਗੁਰਸਿਖਾਂ ਨੂੰ ਸੋਭਾ ਹੀ ਨਹੀਂ ਦਿੰਦਾ। ਅਜ ਕਲ ਕਈ ਗੁਰਦੁਆਰਿਆਂ ਵਿਖੇ ਤੂੰਬੀ ਵਜਾ ਕੇ ਕੱਚੀ ਬਾਣੀ ਅਰਥਾਤ ਗੀਤ ਆਦਿਕ ਪੜ੍ਹੇ ਜਾਂਦੇ ਹਨ, ਇਸ ਨੂੰ ਕੀਰਤਨ ਕਹਿਣਾ ਮਹਾਂ ਮਨਮਤਿ ਹੈ।

(੭) ਗੁਰੂ ਦੇ ਪਿਆਰ ਸਤਿਕਾਰ ਅਤੇ ਸਿੱਖੀ ਰਹਿਤ ਵਿਚ ਪ੍ਰਪੱਕ ਗੁਰਸਿੱਖ ਕੀਰਤਨੀਆਂ ਨੂੰ 'ਕੀਰਤਨ ਭੰਡਾਰਾ' ਵਰਤਾਉਣ ਦੀ ਉਤਮ ਸੇਵਾ ਕਰਨੀ ਚਾਹੀਦੀ ਹੈ। ਗੁਰਸਿੱਖਾਂ ਅੰਦਰ ਸਤਿਗੁਰੂ ਜੀ ਆਪ ਵਰਤਦੇ ਹਨ ਇਸ ਲਈ ਗੁਰਸਿੱਖਾਂ ਦੀ ਰਸਨਾ ਤੋਂ ਗੁਰਬਾਣੀ ਦਾ ਅੰਮ੍ਰਿਤ ਕੀਰਤਨ ਕਈ ਕੁਮਲਾਈਆਂ ਅਤੇ ਸੁੱਕੀਆਂ ਆਤਮਾਵਾਂ ਨੂੰ ਹਰਾ-ਭਰਾ ਕਰਨ ਵਿਚ ਸਹਾਇਕ ਹੋ ਸਕਦਾ ਹੈ। ਪਤਿਤ ਸਿੱਖਾਂ ਨੂੰ ਇਸ ਸੇਵਾ ਲਈ ਕਦੇ ਵੀ ਨਿਯੁਕਤ ਨਹੀਂ ਕਰਨਾ ਚਾਹੀਦਾ।

(੮) ਕੀਰਤਨ ਦਾ ਆਰੰਭ ਮੰਗਲ ਰੂਪ ਸਲੋਕ 'ਡੰਡਉਤਿ ਬੰਦਨ ਅਨਿਕ ਬਾਰ, ਸਰਬ ਕਲਾ ਸਮਰਥ॥ ਡੋਲਨ ਤੇ ਰਾਖਹੁ ਪ੍ਰਭੂ, ਨਾਨਕ ਦੇ ਕਰਿ ਹਥ॥' ਨਾਲ ਕਰਨਾ ਚਾਹੀਦਾ ਹੈ। ਬਾਕੀ ਗੁਰਬਾਣੀ ਵਿਚੋਂ ਕਿਸੇ ਸਲੋਕ ਜਾਂ ਸ਼ਬਦ ਨਾਲ ਕੀਰਤਨ ਕਰਨ ਦੀ ਕੋਈ ਮਨਾਹੀ ਨਹੀਂ ਪਰ ਪੁਰਾਤਨ ਰਹੁਰੀਤੀ ਇਹੋ ਚਲੀ ਆ ਰਹੀ ਹੈ। ਇਸ ਸਲੋਕ ਵਿਚ ਜੋ ਬੇਨਤੀ ਅੰਕਿਤ ਹੈ ਵੀ ਬਹੁਤ ਢੁਕਵੀਂ ਹੈ। ਰਾਗੀ ਸਿੰਘ ਦਾ ਮਨ ਕਿਤੇ ਰਾਗ ਰੰਗ ਵਿਚ ਪੈ ਕੇ ਡੋਲ ਨਾ ਜਾਵੇ, ਇਸ ਲਈ ਆਰੰਭ ਵਿਚ ਡੋਲਣ ਤੋਂ ਰਖਿਆ ਦੀ ਮੰਗ ਕਰਨੀ ਹਰੇਕ ਕੀਰਤਨੀਏ ਲਈ ਜ਼ਰੂਰੀ ਹੈ। ਪੁਰਾਣੇ ਰਬਾਬੀ ਤੇ ਰਾਗੀ ਇਸ ਸਲੋਕ ਮਗਰੋਂ 'ਅਨੰਦ ਗੁਣ (ਗੁਣੀ) ਨਿਧਾਨ, ਗੁਰੂ ਗਰੀਬ ਨਿਵਾਜ' ਦਾ ਅਲਾਪ ਵੀ ਕਰਦੇ ਹੁੰਦੇ ਸਨ ਅਤੇ ਇਸ ਵੇਲੇ ਵੀ ਕੋਈ ਟਾਵਾਂ ਟਾਵਾਂ ਰਾਗੀ ਇਹ ਵਾਰਤਕ ਪੜ੍ਹਦਾ ਜਾਂ ਅਲਾਪਦਾ ਹੈ ਪਰ ਇਸ ਬਾਰੇ ਕੋਈ ਨਿਯਮ ਨਿਸਚਿਤ ਨਹੀਂ। ਭਾਵੇਂ ਇਸ ਦਾ ਭਾਵ ਗੁਰੂ ਦੀ ਮਹਿਮਾ ਹੀ ਹੈ ਪਰ ਇਸ ਦੇ ਪੜ੍ਹਨ ਦੀ ਕੋਈ ਲੋੜ ਨਹੀਂ ਭਾਸਦੀ ਕਿਉਂਕਿ ਅਜਿਹੀ ਮਹਿਮਾ ਗੁਰਬਾਣੀ ਦੇ ਸ਼ਬਦ ਜਾਂ ਸਲੋਕਾਂ ਰਾਹੀਂ ਵੀ ਕੀਤੀ ਜਾ ਸਕਦੀ ਹੈ।

(੯) ਕੀਰਤਨ ਵਿਚ ਰਾਗ ਦਾ ਅਲਾਪ ਕਰਨਾ ਚੰਗਾ ਹੈ ਪਰ ਨਾਮ ਮਾਤਰ

ਕੇਵਲ ਰਾਗ ਦਾ ਰੱਸ ਪੈਦਾ ਕਰਨ ਲਈ। ਬਹੁਤਾ ਅਲਾਪ ਆਮ ਪ੍ਰੇਮੀਆਂ ਤੇ ਗੁਰਬਾਣੀ ਸ੍ਰੋਤਿਆਂ ਲਈ ਫਿੱਕਾ ਜਿਹਾ ਵਾਤਾਵਰਣ ਬਣਾ ਦੇਂਦਾ ਹੈ। ਇਸੇ ਤਰ੍ਹਾਂ, ਸ਼ਬਦ ਉਨ੍ਹਾਂ ਰਾਗਾਂ ਵਿੱਚ ਹੀ ਪੜ੍ਹਨੇ ਉਚਿਤ ਹਨ ਜਿਨ੍ਹਾਂ ਰਾਗਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ। ਰਾਗੀ ਸਿੰਘਾਂ ਨੂੰ ਆਪਣੀ ਸੁਰਤੀ ਟਿਕਾਅ ਕੇ ਰਾਗਾਂ ਦੁਆਰਾ ਗੁਰਬਾਣੀ ਦਾ ਰਸ-ਭਿੰਨੜਾ ਕੀਰਤਨ ਕਰਨਾ ਚਾਹੀਦਾ ਹੈ ਜਿਸ ਨਾਲ ਸ੍ਰੋਤਿਆਂ ਨੂੰ ਸ਼ਬਦ ਦੀ ਸਮਝ ਪੈ ਜਾਵੇ। ਕੇਵਲ ਰਾਗ ਦਾ ਰੌਲਾ-ਰੱਪਾ ਨਹੀਂ ਮਚਾਣਾ ਚਾਹੀਦਾ ਜਿਹੜਾ ਕਿ ਰਾਗੀਆਂ ਤੇ ਸ੍ਰੋਤਿਆਂ ਦੋਹਾਂ ਲਈ ਸਰੀਰਕ ਰੋਗ ਦਾ ਕਾਰਨ ਬਣੇ।

(੧੦) ਅੰਮ੍ਰਿਤ ਵੇਲੇ 'ਆਸਾ ਕੀ ਵਾਰ' ਦਾ ਕੀਰਤਨ ਕਰਨਾ ਸਿੱਖ ਧਰਮ ਦੀ ਪੁਰਾਤਨ ਮਰਯਾਦਾ ਹੈ। ਕਈ ਗੁਰਦੁਆਰਿਆਂ ਵਿਚ ਇਸ ਬਾਣੀ ਦਾ ਸੰਪੂਰਨ ਕੀਰਤਨ ਨਹੀਂ ਹੁੰਦਾ, ਕੋਈ ਛੇ ਛੰਤ ਤੇ ਸਲੋਕ, ਕਈ ਥਾਵਾਂ ਤੇ ਅੱਠ ਛੰਤ ਤੇ ਸਲੋਕ ਪਉੜੀਆਂ ਸਮੇਤ ਪੜ੍ਹੇ ਜਾਂਦੇ ਹਨ। ਗਲ ਕੀ, ਆਪਣੀ ਮਨ ਮਰਜ਼ੀ ਅਨੁਸਾਰ ਅਧੂਰਾ ਕੀਰਤਨ ਕੀਤਾ ਜਾਂਦਾ ਹੈ। ਪ੍ਰੰਤੂ ਪਰੰਪਰਾ ਤੋਂ ਜੋ ਰਹੁਰੀਤੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਚਲਾਈ ਉਸ ਅਧਾਰ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿੱਚ ਕੀਰਤਨ ਕਰਨਾ ਪ੍ਰਚਲਤ ਕੀਤਾ। ਉਸ ਰਹੁਰੀਤੀ ਨੂੰ ਅਪਨਾਉਣਾ ਜ਼ਰੂਰੀ ਹੈ। ਇਸ ਤਰ੍ਹਾਂ ਮਨ-ਭਾਉਂਦੀਆਂ ਮਰਯਾਦਾਂ ਤੋਰੀਆਂ ਗਈਆਂ ਤਾਂ ਸਿੱਖ ਧਰਮ ਦੀ ਏਕਤਾ ਟੁੱਟ ਜਾਵੇਗੀ। ਸਿੱਖ ਜਥੇਬੰਦੀਆਂ ਅਤੇ ਗੁਰਦੁਆਰਿਆਂ ਦੇ ਪ੍ਰਬੰਧਕਾਂ ਦਾ ਫ਼ਰਜ਼ ਬਣਦਾ ਹੈ ਕਿ ਉਹ ਇਸ ਬੇ-ਮਰਯਾਦਗੀ ਨੂੰ ਦੂਰ ਕਰਨ। ਉਹ ਰਾਗੀ ਸਿੰਘਾਂ ਦੀਆਂ ਯੋਗ ਮਾਇਕ ਲੋੜਾਂ ਨੂੰ ਪੂਰਾ ਕਰਕੇ ਉਨ੍ਹਾਂ ਪਾਸੋਂ ਕੀਰਤਨ ਦੀ ਪੂਰੀ ਸੇਵਾ ਲੈਣ। ਜੇ ਖੁਲ੍ਹਾ ਸਮਾਂ ਹੋਵੇ ਤਾਂ ਆਸਾ ਕੀ ਵਾਰ ਦੇ ਕੀਰਤਨ ਵਿਚ ਗੁਰਬਾਣੀ ਦੇ ਹੋਰ ਸ਼ਬਦਾਂ ਦਾ ਗਾਇਨ ਕੀਤਾ ਜਾਣਾ ਯੋਗ ਹੈ ਪਰ ਕੀਰਤਨ ਸਮੇਂ ਹਰੇਕ ਛੰਤ ਨਾਲ ਸ਼ਬਦ ਪੜ੍ਹਨ ਦੀ ਕੋਈ ਪੁਰਾਤਨ ਮਰਯਾਦਾ ਨਹੀਂ, ਇਹ ਪਰਪਾਟੀ ਹੁਣੇ ਹੁਣੇ ਹੀ ਚਲੀ ਹੈ। ਗੁਰਸਿੱਖਾਂ ਨੂੰ ਛੰਤ ਅਤੇ ਸਲੋਕ ਸਹਿਜੇ ਸਹਿਜੇ ਮਿੱਠੀ ਅਤੇ ਬਝਵੀਂ ਲੈਅ ਨਾਲ ਗਾਇਨ ਕਰਨੇ ਚਾਹੀਦੇ ਹਨ ਤਾਂ ਜੋ ਇਸ ਬਾਣੀ ਵਿਚ ਦਿੱਤੇ ਹੋਏ ਜੀਵਨ ਸੰਦੇਸ਼ ਨੂੰ ਗ੍ਰਹਿਣ ਕੀਤਾ ਜਾ ਸਕੇ। ਵਾਰ ਦਾ ਭੋਗ ਸੂਰਜ ਨਿਕਲਣ ਦੇ ਨਾਲ ਹੀ ਪਾ ਦੇਣਾ ਉਚਿਤ ਹੋਵੇਗਾ ਜਿਵੇਂ ਕਿ ਸ੍ਰੀ ਹਰਿਮੰਦਰ ਸਾਹਿਬ ਵਿਚ ਆਸਾ ਕੀ ਵਾਰ ਦੀ ਚੌਕੀ ਦੀ ਪੁਰਾਤਨ ਮਰਯਾਦਾ ਹੈ। ਹਾਂ, ਜੇ ਕੋਈ

ਸਮਾਗਮ ਲੰਬਾ ਕਰਨਾ ਹੋਵੇ ਤਾਂ ਵਾਰ ਮਗਰੋਂ ਗੁਰਬਾਣੀ ਦਾ ਖੁਲ੍ਹਾ ਕੀਰਤਨ ਕੀਤਾ ਜਾ ਸਕਦਾ ਹੈ।

ਕਈ ਸਿੰਘ ਸਭਾਵਾਂ ਦੇ ਗੁਰਦੁਆਰਿਆਂ ਵਿੱਚ ਰਿਵਾਜ ਹੋ ਗਿਆ ਹੈ ਕਿ ਗੁਰਪੁਰਬਾਂ ਤੇ ਅਖੰਡ ਪਾਠ ਅੱਠ ਨੌਂ ਵਜੇ ਜਾਂ ਇਸ ਤੋਂ ਵੀ ਪਿਛੋਂ ਸਮਾਪਤ ਕਰਕੇ ਆਸਾ ਕੀ ਵਾਰ ਦੇ ਦੋ ਚਾਰ ਛੰਤ ਸਲੋਕ ਪਉੜੀਆਂ ਪੜ੍ਹਨ ਉਪਰੰਤ ਅਗਲਾ ਪ੍ਰੋਗਰਾਮ ਕਥਾ ਲੈਕਚਰ ਆਦਿ ਚਲਦਾ ਹੈ। ਮਰਯਾਦਾ ਅਨੁਸਾਰ ਅਖੰਡ ਪਾਠ ਦੀ ਸਮਾਪਤੀ ਅੰਮ੍ਰਿਤ ਵੇਲੇ ਐਸੇ ਸਮੇਂ ਹੋਣੀ ਚਾਹੀਦੀ ਹੈ ਤਾਂ ਜੋ ਆਸਾ ਕੀ ਵਾਰ ਦੇ ਸੰਪੂਰਨ ਕੀਰਤਨ ਦੀ ਸਮਾਪਤੀ ਨਿਸਚਿਤ ਮਰਯਾਦਾ ਅਨੁਸਾਰ ਸਮੇਂ ਸਿਰ ਹੋਵੇ।

(੧੧) ਕਈ ਥਾਵਾਂ ਤੇ ਆਸਾ ਕੀ ਵਾਰ ਦੀਆਂ ੨੩ ਪਉੜੀਆਂ ਦੇ ਕੀਰਤਨ ਤੋਂ ਪਿਛੋਂ ਕਥਾ ਲੈਕਚਰ ਆਦਿ ਦਾ ਪ੍ਰੋਗਰਾਮ ਕਰਕੇ ਦੀਵਾਨ ਦੀ ਪੂਰੀ ਸਮਾਪਤੀ ਵੇਲੇ (ਦੁਪਹਿਰ ਤੋਂ ਬਾਅਦ ਅਨੰਦ ਸਾਹਿਬ ਪੜ੍ਹਨ ਤੋਂ ਪਹਿਲਾਂ) ਆਸਾ ਕੀ ਵਾਰ ਦਾ ਆਖਰੀ ਛੰਦ ਸਲੋਕ ਤੇ ਪਉੜੀ (ਹਰਿ ਜੁਗੁ ਜੁਗੁ ਭਗਤ ਉਪਾਇਆ" ਤੋਂ ਲੈ ਕੇ "ਸੋ ਕਰੇ ਜਿ ਤਿਸੈ ਰਜਾਇ") ਦਾ ਕੀਰਤਨ ਕੀਤਾ ਜਾਂਦਾ ਹੈ। ਇਕੋ ਸਮੇਂ (ਅੰਮ੍ਰਿਤ ਵੇਲੇ ਹੀ) ਆਸਾ ਕੀ ਵਾਰ ਦਾ ਸੰਪੂਰਨ ਕੀਰਤਨ ਕਰ ਲੈਣਾ ਉਚਿਤ ਹੈ। ਆਸਾ ਕੀ ਵਾਰ ਤੋਂ ਬਿਨਾਂ ਹੋਰ ਖੁਲ੍ਹੇ ਕੀਰਤਨ ਦਰਬਾਰਾਂ ਵਿਚ ਅਜ ਕਲ ਭੋਗ ਦੇ ਸਲੋਕ "ਪਵਣੁ ਗੁਰੂ ਪਾਣੀ ਪਿਤਾ...." ਵਾਂਗ "ਹਰਿ ਜੁਗੁ ਜੁਗੁ ਭਗਤ ਉਪਾਇਆ" ਵੀ ਭੋਗ ਦੇ ਸ਼ਬਦ ਦਾ ਸੂਚਕ ਬਣਾ ਦਿੱਤਾ ਗਿਆ ਹੈ, ਇਹ ਰਾਗੀਆਂ ਦੀ ਕਾਢ ਹੈ, ਕੋਈ ਪੁਰਾਤਨ ਮਰਯਾਦਾ ਨਹੀਂ ਹੈ। ਸ਼੍ਰੋਮਣੀ ਕਮੇਟੀ ਵੀ ਇਸ ਪਾਸੇ ਧਿਆਨ ਨਹੀਂ ਦੇ ਰਹੀ।

(੧੨) ਗੁਰੂ ਦਰਬਾਰ ਵਿਚ ਜਿਸ ਸ਼ਬਦ ਨੂੰ ਗਾਇਨ ਕੀਤਾ ਜਾਵੇ ਉਸ ਨੂੰ ਸੰਪੂਰਨ ਕਰਨਾ ਜ਼ਰੂਰੀ ਹੈ। ਕਈ ਰਾਗੀ ਸਮੇਂ ਦੀ ਥੁੜ ਕਾਰਨ ਸ਼ਬਦ ਨੂੰ ਅਧਵਾਟੇ ਛੱਡ ਕੇ ਭੋਗ ਪਾ ਦਿੰਦੇ ਹਨ। ਕਈ ਰਾਗੀ ਅਤੇ ਪ੍ਰੇਮੀ ਕੀਰਤਨੀਏ ਗੁਰਬਾਣੀ ਵਿਚੋਂ ਮਨ ਭਾਉਂਦੀਆਂ ਦੋ ਚਾਰ ਤੁਕਾਂ ਛਾਂਟ ਕੇ ਉਨ੍ਹਾਂ ਦਾ ਕੀਰਤਨ ਕਰਦੇ ਹਨ ਤਾਂ ਜੋ ਸ੍ਰੋਤੇ ਖੁੱਸ਼ ਹੋ ਜਾਣ। ਇਹ ਭੁੱਲ ਹੈ। ਗੁਰਬਾਣੀ ਦੇ ਸਤਿਕਾਰ ਨੂੰ ਮੁਖ ਰਖ ਕੇ ਹਰੇਕ ਪ੍ਰੇਮੀ ਨੂੰ ਨਿਸਚਿਤ ਸਮੇਂ ਵਿਚ ਹੀ ਪੂਰਾ ਸ਼ਬਦ ਪੜ੍ਹਨਾ ਚਾਹੀਦਾ ਹੈ। ਜੇ ਸਮੇਂ ਦੀ ਥੁੜ ਹੋਵੇ ਤਾਂ ਰਾਗੀ ਸਿੰਘਾਂ ਨੂੰ ਸ਼ਬਦ ਦਾ ਅਲਾਪ ਕਰਨ ਦੀ ਥਾਂ ਤੇ ਪਾਠ ਵਾਂਗ ਪੜ੍ਹ ਕੇ ਹੀ ਨਿਯਮ ਪੂਰਾ ਕਰ ਲੈਣਾ ਚਾਹੀਦਾ ਹੈ।

(੧੩) ਰਾਗੀ ਸਿੰਘਾਂ ਨੂੰ ਸ਼ਬਦ ਦੀ ਟੇਕ 'ਰਹਾਉ' ਵਾਲੀ ਪੰਗਤੀ ਰਖਣੀ

ਚਾਹੀਦੀ ਹੈ ਕਿਉਂਕਿ ਸ਼ਬਦ ਦਾ ਕੇਂਦਰੀ ਭਾਵ ਰਹਾਉ ਵਾਲੀਆਂ ਪੰਗਤੀਆਂ ਵਿਚ ਹੁੰਦਾ ਹੈ। ਅਜਿਹੇ ਸ਼ਬਦ ਬਹੁਤ ਹੀ ਘੱਟ ਹਨ ਜਿਨ੍ਹਾਂ ਦਾ ਕੇਂਦਰੀ ਭਾਵ ਰਹਾਉ ਤੋਂ ਅਗਲੀਆਂ ਪੰਗਤੀਆਂ ਜਾਂ ਅੰਤਲੀਆਂ ਪੰਗਤੀਆਂ ਵਿਚ ਹੁੰਦਾ ਹੈ। ਇਸ ਲਈ ਸਮੂਹ ਕੀਰਤਨੀਆਂ ਨੂੰ ਇਕ ਮਰਯਾਦਾ ਦਾ ਧਾਰਨੀ ਹੋਣਾ ਚਾਹੀਦਾ ਹੈ। ਮਨ ਮਰਜ਼ੀ ਦੀ ਪੰਗਤੀ ਛਾਂਟ ਕੇ 'ਅਸਥਾਈ' ਬਨਾਉਣੀ ਮਰਯਾਦਾ ਨੂੰ ਭੰਗ ਕਰਨ ਦਾ ਭਾਗੀ ਬਣਨਾ ਹੈ।

(੧੪) ਕੀਰਤਨੀਏ ਸਿੰਘਾਂ ਨੂੰ ਗੁਰਬਾਣੀ ਕੰਠ ਹੋਣੀ ਚਾਹੀਦੀ ਹੈ। 'ਅੰਮ੍ਰਿਤ ਕੀਰਤਨੁ' ਅਮਰ ਕੀਰਤਨੁ ਆਦਿ ਦੀ ਪੋਥੀਆਂ ਜਾਂ ਕਾਪੀਆਂ ਨੂੰ ਵਾਜੇ ਉਤੇ ਰੱਖ ਕੇ ਉਨ੍ਹਾਂ ਤੋਂ ਵੇਖ ਕੇ ਕੀਰਤਨ ਕਰਨਾ ਠੀਕ ਨਹੀਂ ਹੈ। ਇਸ ਤਰ੍ਹਾਂ ਕਰਨ ਵਿਚ ਦੋ ਵੱਡੀਆਂ ਘਾਟਾਂ ਹਨ- (੧) ਕੀਰਤਨ ਕਰਨ ਵਾਲੇ ਦੇ ਮੂੰਹ ਵਿਚੋਂ ਬੋਲਣ ਵੇਲੇ ਕਈ ਵਾਰ ਸੁਭਾਵਿਕ ਹੀ ਥੁਕਾਂ ਨਿਕਲ ਜਾਂਦੀਆਂ ਹਨ ਅਤੇ ਗੁਰਬਾਣੀ ਦੀ ਪੋਥੀ ਤੇ ਜਾ ਪੈਂਦੀਆਂ ਹਨ। ਇਸ ਤਰ੍ਹਾਂ ਬਾਣੀ ਦੀ ਨਿਰਾਦਰੀ ਕਰਨੀ ਵੱਡੇ ਪਾਪਾਂ ਦਾ ਭਾਗੀ ਹੋਣਾ ਹੈ। ਇਸ ਤੋਂ ਛੁਟ ਪੋਥੀ ਤੋਂ ਘੜੀ ਮੁੜੀ ਵੇਖ ਕੇ ਸ਼ਬਦ ਪੜ੍ਹਨਾ ਸੁਰਤਿ ਨੂੰ ਉਖੇੜ ਦੇਂਦਾ ਹੈ। ਕਈ ਵਾਰੀ ਵਾਜੇ ਦੀ ਸੁਰ ਤਾਲ ਨੂੰ ਭਾਂਪਦੇ ਭਾਂਪਦੇ ਗੁਰਬਾਣੀ ਦੀ ਪੰਗਤੀ ਹੀ ਭੁੱਲ ਜਾਂਦੀ ਹੈ। ਭਾਵ ਕੀਰਤਨ ਦੇ ਟਿਕਾਉ ਵਿਚ ਪੋਥੀ ਰੱਖਣ ਵਾਲੀ ਆਦਤ ਵਿਘਨਕਾਰੀ ਹੈ। ਫਿਰ ਗੁਰਬਾਣੀ ਦੀ ਪੋਥੀ ਨੂੰ ਕੀਰਤਨੀਏ ਦੇ ਪਿਛੇ ਲੈ ਕੇ ਬੈਠਣਾ ਗੁਰਬਾਣੀ ਨੂੰ ਪਿੱਠ ਦੇਣੀ ਹੈ। ਇਹ ਬੇ-ਸਤਿਕਾਰੀ ਹੈ ਕਿਉਂਕਿ ਪੋਥੀ ਪਰਮੇਸ਼ਰ ਦਾ ਥਾਨ ਹੈ। ਇਸ ਲਈ ਸਮੂਹ ਪ੍ਰੇਮੀਆਂ ਨੂੰ ਗੁਰਬਾਣੀ ਕੰਠ ਕਰਨੀ ਚਾਹੀਦੀ ਹੈ। ਭਰੇ ਹੋਏ ਦੀਵਾਨ ਵਿੱਚ ਵਾਜੇ ਉਤੇ ਪੋਥੀਆਂ ਰੱਖ ਕੇ ਕੀਰਤਨ ਕਰਨਾ ਕੇਵਲ ਸ਼ੋਭਾ ਹੀ ਨਹੀਂ ਪਾਉਂਦਾ ਸਗੋਂ ਵਿਖਾਵੇ ਦਾ ਪ੍ਰਤੀਕ ਵੀ ਹੈ। ਸੋ, ਗੁਰਬਾਣੀ ਨੂੰ ਜੀਵਨ ਅਧਾਰ ਬਨਾਉਣਾ ਚਾਹੀਦਾ ਹੈ ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:-

**ਮੈ ਸਤਿਗੁਰ ਸੇਤੀ ਪਿਰਹੜੀ, ਕਿਉ ਗੁਰ ਬਿਨੁ ਜੀਵਾ ਮਾਉ॥**
**ਮੈ ਗੁਰਬਾਣੀ ਆਧਾਰੁ ਹੈ, ਗੁਰਬਾਣੀ ਲਾਗਿ ਰਹਾਉ॥**

**[ਪੰਨਾ ੭੫੯**

ਪੋਥੀਆਂ ਨੂੰ ਆਧਾਰ ਬਣਾਉਣਾ ਢਿਲੜਪੁਣੇ ਦੀ ਨਿਸ਼ਾਨੀ ਹੈ।

(੧੫) ਕੀਰਤਨੀਏ ਸਿੰਘਾਂ ਨੂੰ ਗਾਇਨ ਕਰਨ ਵਾਲੇ ਸ਼ਬਦਾਂ ਦਾ ਸਰੂਪ ਗਹੁ ਨਾਲ ਵਾਚਣਾ ਚਾਹੀਦਾ ਹੈ ਅਤੇ ਸ਼ੁੱਧ-ਉਚਾਰਨ ਕਰਨ ਦਾ ਅਭਿਆਸ

ਪਕਾਉਣਾ ਚਾਹੀਦਾ ਹੈ।

(੧੬) ਕੀਰਤਨੀਏ ਸਿੰਘ ਜਿਹੜਾ ਸ਼ਬਦ ਗਾਇਨ ਕਰਨ ਉਨ੍ਹਾਂ ਨੂੰ ਉਸ ਸ਼ਬਦ ਦਾ ਅਰਥ-ਬੋਧ ਹੋਣਾ ਲਾਜਮੀ ਹੈ।

(੧੭) ਸਹਿਜ ਪਾਠ, ਸਪਾਤਹਕ ਪਾਠ ਅਤੇ ਅਖੰਡ ਪਾਠ ਵਿਚਕਾਰ ਕੀਰਤਨ ਕਰਨਾ ਯੋਗ ਨਹੀਂ। ਇਕ ਸਮੇਂ ਇਕੋ ਸਮਾਗਮ ਹੋ ਸਕਦਾ ਹੈ- ਪਾਠ ਜਾਂ ਕੀਰਤਨ। ਜਦੋਂ ਕੀਰਤਨ ਤੇ ਪਾਠ ਦੋਵੇਂ ਇਕੋ ਸਮੇਂ ਇਕ ਥਾਂ ਤੇ ਹੋ ਰਹੇ ਹੋਣ ਤਾਂ ਦੋਵੇਂ ਇਕ ਦੂਜੇ ਦੀ ਸੁਰਤਿ ਨੂੰ ਉਖੇੜਨ ਦਾ ਕਾਰਨ ਬਣਦੇ ਹਨ ਅਤੇ ਸਰੋਤੇ ਜਨ ਵੀ ਟਿਕ ਕੇ ਪੂਰਨ ਆਨੰਦ ਨਹੀਂ ਮਾਣ ਸਕਦੇ।

(੧੮) ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜਦੋਂ ਕੀਰਤਨ ਹੋ ਰਿਹਾ ਹੋਵੇ ਤਾਂ ਕਿਸੇ ਵੀ ਸੱਜਣ ਨੂੰ ਹੁਕਮਨਾਮਾ ਨਹੀਂ ਲੈਣਾ ਚਾਹੀਦਾ। ਅਸਲ ਵਿਚ ਐਸੇ ਸਜਣਾਂ ਨੂੰ ਗ੍ਰੰਥੀਆਂ, ਰਾਗੀਆਂ, ਪ੍ਰਚਾਰਕਾਂ ਅਤੇ ਪ੍ਰਬੰਧਕਾਂ ਦੁਆਰਾ ਸਮਝਾਇਆ ਜਾਣਾ ਚਾਹੀਦਾ ਹੈ। ਹਾਂ, ਜੇ ਕਿਸੇ ਸੱਜਣ ਨੇ ਦੀਵਾਨ ਦੀ ਸਮਾਪਤੀ ਤੋਂ ਪਹਿਲਾਂ ਹੀ ਗੁਰੂ ਦਰਬਾਰ ਵਿਚੋਂ ਜਾਣਾ ਹੋਵੇ ਤਾਂ ਉਸ ਨੂੰ ਗੁਰੂ ਦਰਬਾਰ ਵਿਚ ਹੋ ਰਹੇ ਕੀਰਤਨ ਨੂੰ ਹੀ ਗੁਰੂ ਕਾ ਹੁਕਮਨਾਮਾ ਸਮਝਣਾ ਚਾਹੀਦਾ ਹੈ। ਜਾਂ ਵਖਰੇ ਅਸਥਾਨ ਤੇ ਜਿਥੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਵੇ ਉਥੇ ਜਾ ਕੇ ਪਿਆਰ ਸਤਿਕਾਰ ਨਾਲ ਗੁਰੂ ਮਹਾਰਾਜ ਦਾ ਵਾਕ ਲੈਣਾ ਚਾਹੀਦਾ ਹੈ।
ਕਈ ਸੱਜਣ ਕੀਰਤਨ ਸਮੇਂ ਗੁਟਕਾ ਲੈ ਕੇ ਨਿਜੀ ਨਿਤਨੇਮ ਕਰਦੇ ਵੇਖੀਦੇ ਹਨ ਪਰ ਜਿਥੇ ਕੀਰਤਨ ਹੋ ਰਿਹਾ ਹੋਵੇ ਉਥੇ ਕੇਵਲ ਕੀਰਤਨ ਸੁਣਨਾ ਅਤੇ ਗਾਉਣਾ ਹੀ ਗੁਰਮਤਿ ਹੈ।

(੧੯) ਅਖੰਡ ਕੀਰਤਨ ਵਿਚ ਵਿਆਖਿਆ ਕਰਨੀ ਠੀਕ ਨਹੀਂ। ਹਾਂ, ਕੀਰਤਨ ਦੇ ਭੋਗ ਮਗਰੋਂ ਜੇ ਕਿਸੇ ਔਖੇ ਜਾਂ ਲੋੜੀਂਦੇ ਸ਼ਬਦ ਦੀ ਵਿਚਾਰ ਵਿਆਖਿਆ ਕੀਤੀ ਜਾਏ ਤਾਂ ਲਾਭਦਾਇਕ ਹੋ ਸਕਦੀ ਹੈ ਪਰ ਉਹ ਗੁਰਮਤਿ ਅਨੁਕੂਲ ਹੋਵੇ।

(੨੦) ਸੰਝ ਸਮੇਂ 'ਸੋਦਰੁ' ਵਾਲਾ ਸ਼ਬਦ ਗੁਰੂ ਦਰਬਾਰ ਵਿਚ ਆਸਾ ਰਾਗ ਵਿਚ ਹੀ ਗਾਇਨ ਕੀਤਾ ਜਾਂਦਾ ਹੈ ਇਸ ਤੋਂ ਉਪਰੰਤ ਸ਼ਬਦ-ਕੀਰਤਨ ਤੇ ਆਰਤੀ ਸੋਹਿਲੇ ਦੀ ਮਰਯਾਦਾ ਅਲੋਪ ਹੋ ਰਹੀ ਹੈ। ਭਾਈ ਗੁਰਦਾਸ ਜੀ ਨੇ ਇਸ ਮਰਯਾਦਾ ਤੇ ਮੋਹਰ ਲਾਈ ਹੈ ਤੇ ਸਾਨੂੰ ਇਸ ਵਲ ਪੂਰਾ ਧਿਆਨ ਦੇਣਾ ਚਾਹੀਦਾ ਹੈ।

(੨੧) ਸਿਨਮੇ ਦੀਆਂ ਤਰਜ਼ਾਂ ਤੇ ਕੀਰਤਨ ਕਰਨਾ ਮਨਮਤਿ ਹੈ। ਇਹ ਰੀਤਾਂ ਸਾਡੇ ਨੌਜਵਾਨ, ਬਚੇ ਬੱਚੀਆਂ ਉਤੇ ਬਹੁਤ ਭੈੜਾ ਪ੍ਰਭਾਵ ਪਾਉਂਦੀਆਂ

ਹਨ। ਜਦੋਂ ਸਿਨਮੇ ਦੀ ਤਰਜ਼ ਵਿਚ ਬੱਚੇ-ਬੱਚੀਆਂ ਸ਼ਬਦ ਸੁਣ ਰਹੇ ਹੁੰਦੇ ਹਨ ਉਸ ਵੇਲੇ ਉਨ੍ਹਾਂ ਦਾ ਮਨ ਝੱਟ ਸਿਨਮੇ ਦੇ ਉਸ ਦ੍ਰਿਸ਼ ਵੱਲ ਚਲਾ ਜਾਂਦਾ ਹੈ ਜਿਸ ਨਾਲ ਉਸ ਤਰਜ਼ ਦਾ ਸਬੰਧ ਹੁੰਦਾ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਇਸ ਬਾਰੇ ਨਿਰਣਾ ਕੀਤਾ ਹੈ:-

"ਹੋਰਤ ਰਾਗ ਨ ਰੀਝੀਐ, ਸੁਣਿ ਸੁਖ ਨ ਲਹੰਦਾ"

(੨੨) ਹਰ ਸਮੇਂ ਕੀਰਤਨ ਦਾ ਸਤਿਕਾਰ ਕਰਨਾ ਜ਼ਰੂਰੀ ਹੈ। ਅਜ ਕਲ ਗੁਰਪੁਰਬਾਂ ਦੇ ਨਗਰ ਕੀਰਤਨ, ਜਲੂਸਾਂ ਦਾ ਰੂਪ ਧਾਰਨ ਕਰ ਗਏ ਹਨ। ਇਸ ਤਰ੍ਹਾਂ, ਗੁਰਬਾਣੀ ਦੇ ਪਿਆਰ ਅਤੇ ਸਤਿਕਾਰ ਨੂੰ ਇਕ ਕਿਸਮ ਦੀ ਤਿਲਾਂਜਲੀ ਦਿੱਤੀ ਜਾ ਰਹੀ ਹੈ।ਸੋ, ਸਮੂਹ ਸਿੱਖ ਜਥੇਬੰਦੀਆਂ ਦਾ ਫਰਜ਼ ਬਣਦਾ ਹੈ ਕਿ ਉਹ ਸੁਚੱਜੇ ਢੰਗ ਨਾਲ ਨਿਰੋਲ ਸ਼ਬਦੀ-ਜੱਥੇ ਬਣਾ ਕੇ ਗੁਰਬਾਣੀ ਦਾ ਪਰਚਾਰ ਕਰਨ।

ਜੋਟੀਆਂ ਦੇ ਸ਼ਬਦ ਪੜ੍ਹਨ ਵੇਲੇ ਬੜਾ ਹੁਲਾਰਾ ਆਉਂਦਾ ਹੈ; ਪਰ 'ਪ੍ਰਭਾਤ ਫੇਰੀ' 'ਨਗਰ ਕੀਰਤਨ' ਵਿਚ ਕਈ ਸੱਜਣ ਗੁਰਬਾਣੀ ਦੇ ਨਾਲ ਆਪਣੀ ਮਨ-ਘੜਤ ਕੱਚੀ ਬਾਣੀ ਦੀਆਂ ਅਸਥਾਈਆਂ ਬਣਾ ਕੇ ਪੜ੍ਹਦੇ ਹਨ। ਇਸ ਤਰ੍ਹਾਂ ਕਰਨਾ ਮਨਮਤਿ ਨੂੰ ਪ੍ਰਚਾਰਨਾ ਹੈ।

(੨੩) ਗੁਰਦੁਆਰਿਆਂ ਵਿਚ ਲੰਗਰ ਛਕਾਉਣ ਸਮੇਂ ਜੋਟੀਆਂ ਵਾਲੀ ਧਾਰਨਾ ਉਤੇ ਗੁਰਬਾਣੀ ਦੇ ਸ਼ਬਦ ਪੜ੍ਹਨ ਦੀ ਪੁਰਾਤਨ ਮਰਯਾਦਾ ਚਲੀ ਆ ਰਹੀ ਹੈ। ਇਸ ਦੇ ਪ੍ਰਭਾਵ ਹੇਠ ਘਰਾਂ ਅੰਦਰ ਜਦੋਂ ਵਿਆਹ ਸਮੇਂ ਬਰਾਤ ਰੋਟੀ ਖਾਂਦੀ ਸੀ ਤਾਂ ਸ਼ਬਦ ਗਾਇਨ ਕੀਤੇ ਜਾਂਦੇ ਸਨ ਪਰ ਹੁਣ ਇਹ ਰਹੁਰੀਤੀ ਵੀ ਅਲੋਪ ਹੋ ਰਹੀ ਹੈ, ਇਸ ਨੂੰ ਸੰਭਾਲਣ ਦੀ ਡਾਢੀ ਲੋੜ ਹੈ। ਅਸਲ ਵਿਚ ਸਿੱਖਾਂ ਦਾ ਅਨਮਤੀਆਂ ਨਾਲ ਜਿਉਂ ਜਿਉਂ ਮੇਲ-ਜੋਲ ਵਧ ਰਿਹਾ ਹੈ ਤਿਉਂ ਤਿਉਂ ਨੌਜਵਾਨ ਗੁਰਮਤਿ ਲੜੀ ਨਾਲੋਂ ਟੁਟਦੇ ਜਾ ਰਹੇ ਹਨ। ਇਥੋਂ ਤੱਕ ਕਿ ਹੋਟਲ ਦੇ ਇਕ ਕਮਰੇ ਵਿੱਚ ਵੀ ਗੁਰਮਤਿ ਅਨੰਦ ਕਾਰਜ ਕਰਨ ਦੀ ਲਹਿਰ ਚਲ ਪਈ ਹੈ।

ਵਿਆਹ ਉਤੇ ਬਰਾਤ (ਜੰਞ) ਦੇ ਢੁਕਾਉ ਸਮੇਂ ਮਿਲਣੀ ਕਰਨ ਵੇਲੇ ਗੁਰਬਾਣੀ ਦੇ ਸ਼ਬਦਾਂ ਦਾ ਗਾਇਨ ਕਰਨਾ ਯੋਗ ਹੈ ਪਰ ਅਜੋਕੇ ਵਾਤਾਵਰਨ ਨੂੰ ਵੇਖ ਕੇ ਇਸ ਰਹੁਰੀਤੀ ਵਿਚ ਪਰੀਵਰਤਨ ਲਿਆਉਣਾ ਜ਼ਰੂਰੀ ਹੈ। ਕਿਤਨਾ ਚੰਗਾ ਹੋਵੇ ਕਿ ਇਹ ਮਿਲਣੀਆਂ ਗੁਰਦੁਆਰਿਆਂ ਦੀ ਹਦੂਦ ਅੰਦਰ ਹੋਣ। ਜੋ ਬਾਹਰਲੇ ਢੋਲ-ਢਮੱਕੇ ਬੰਦ ਹੋਣ ਤਾਂ ਹੀ ਗੁਰੂ ਸ਼ਬਦਾਂ ਦੀ ਸ੍ਰੋਤ ਗੁਰਸਿਖਾਂ ਦੇ ਕੰਨਾਂ ਵਿਚ ਪੈ ਸਕਦੀ ਹੈ। ਬਾਹਰ ਸੜਕਾਂ ਉਤੇ ਸ਼ਬਦ ਪੜ੍ਹਨ ਸਮੇਂ ਕਿਤਨੇ ਹੀ ਅਨਮਤੀਏ ਸਿਰੋਂ ਨੰਗੇ ਸ਼ਰਾਬ ਵਿੱਚ ਗੁੱਟ ਹੋਏ ਅਤੇ ਧੂੰਆ ਧਾਰੀ

ਧੁਮਾਈ ਫਿਰਦੇ ਹਨ ਜੋ ਵਾਤਾਵਰਨ ਨੂੰ ਗੁਰਮਤਿ ਦੇ ਅਨੁਕੂਲ ਨਹੀਂ ਰਹਿਣ ਦਿੰਦੇ। ਇਸ ਲਈ ਇਸ ਤਰ੍ਹਾਂ ਦੀ ਮਰਯਾਦਾ ਨਿਰੀ ਇਕ ਫੋਕਟ ਕਰਮ ਦਾ ਰੂਪ ਧਾਰਨ ਕਰਦੀ ਜਾ ਰਹੀ ਹੈ।

(੨੪) ਕੀਰਤਨ ਸਮੇਂ ਸ਼ਬਦ ਚੋਣ ਖ਼ਾਸ ਧਿਆਨ ਦੇਣਾ ਚਾਹੀਦਾ ਹੈ। ਜਨਮ ਸੰਸਕਾਰ ਜਾਂ ਅਨੰਦ ਕਾਰਜਾਂ ਸਮੇਂ ਸੰਬੰਧਤ ਸ਼ਬਦ ਪੜ੍ਹਨੇ ਹੀ ਯੋਗ ਹਨ। ਮਿਰਤਕ ਸੰਸਕਾਰਾਂ ਸਮੇਂ ਮਾਰੂ ਵਡਹੰਸ ਆਦਿ ਰਾਗਾਂ ਵਿਚੋਂ ਵੈਰਾਗਮਈ ਸ਼ਬਦ ਅਤੇ ਅਲਾਹਣੀਆਂ ਪੜ੍ਹਨੀਆਂ ਉਚਿਤ ਹਨ। ਸਿੱਖ ਧਰਮ ਵਿਚ ਸੁੱਖ- ਦੁੱਖ ਦੋਵੇਂ ਹਾਲਤਾਂ ਵਿੱਚ ਕੀਰਤਨ ਕੀਤਾ ਜਾਂਦਾ ਹੈ ਪ੍ਰੰਤੂ ਕਰਤਾ-ਪੁਰਖ ਜੀ ਦਾ ਧੰਨਵਾਦ ਅਤੇ ਭਾਣੇ ਵਿਚ ਜੀਵਨ ਬਤੀਤ ਕਰਨਾ ਹੀ ਸਿੱਖੀ ਧਰਮ ਦਾ ਮੁੱਢਲਾ ਉਪਦੇਸ਼ ਹੈ, ਜਿਸ ਨੂੰ ਅਪਨਾਉਣਾ ਅਤਿ ਜ਼ਰੂਰੀ ਹੈ।

(੨੫) ਕੀਰਤਨ ਦਰਬਾਰ ਵਿਚ ਲਾਊਡ ਸਪੀਕਰਾਂ ਦੀ ਵਰਤੋਂ ਕੇਵਲ ਉਸ ਥਾਂ ਤੇ ਹੀ ਕਰਨੀ ਯੋਗ ਹੈ ਜਿਥੇ ਬਹੁਤ ਵੱਡਾ ਪੰਡਾਲ ਹੋਵੇ ਜਾਂ ਸੰਗਤਾਂ ਦੀ ਭਾਰੀ ਗਿਣਤੀ ਹੋਵੇ ਜਿਥੋਂ ਕੀਰਤਨੀਏ ਸਿੰਘਾਂ ਦੀ ਆਵਾਜ਼ ਸੰਗਤਾਂ ਤੱਕ ਨਾ ਪਹੁੰਚ ਸਕਦੀ ਹੋਵੇ। ਵਿਖਾਵਾ ਜਾਂ ਸੰਸਾਰਕ ਸ਼ੋਭਾ ਖੱਟਣ ਲਈ ਲਾਊਡ ਸਪੀਕਰ ਲਾਉਣੇ ਮਨਮਤਿ ਹੈ, ਅਤੇ ਇਸ ਤਰ੍ਹਾਂ ਸ਼ੋਰ-ਸ਼ਰਾਬਾ ਕਰਨਾ ਥੋਥੀ ਜਿਹੀ ਗੱਲ ਹੈ।

(੨੬) ਕੀਰਤਨ ਕਰਨ ਸਮੇਂ ਗੁਰੂ ਦਰਬਾਰ ਵਿਚ ਮੱਥਾ ਟੇਕਣ ਵਾਲੇ ਅਤੇ ਬੈਠੇ ਹੋਏ ਪ੍ਰੇਮੀਆਂ ਵਲ ਇਧਰ ਉਧਰ ਵੇਖਣਾ ਠੀਕ ਨਹੀਂ। ਕੀਰਤਨ ਸਮੇਂ ਕੇਵਲ ਗੁਰ-ਸ਼ਬਦ ਵਿਚ ਹੀ ਸੁਰਤਿ ਜੋੜਨੀ ਯੋਗ ਹੈ, ਜਿਸ ਨਾਲ ਕੀਰਤਨੀਆ ਵੀ ਅਨੰਦ ਮਾਣ ਸਕਦਾ ਹੈ ਅਤੇ ਜੁੜੀ ਹੋਈ ਸੁਰਤਿ ਨਾਲ ਕੀਤੇ ਗਏ ਕੀਰਤਨ ਦਾ ਸਦਕਾ ਸਾਧ ਸੰਗਤ ਨੂੰ ਵੀ ਰੱਸ ਆਉਂਦਾ ਹੈ।

(੨੭) ਨਾਟਕਾਂ, ਡਰਾਮਿਆਂ ਤੇ ਸਲਾਈਡਾਂ ਵਿਖਾਉਣ ਵਾਲੇ ਵਾਤਾਵਰਨ ਵਿੱਚ ਗੁਰਬਾਣੀ ਦਾ ਕੀਰਤਨ ਕਰਨਾ, ਗੁਰਬਾਣੀ ਦੀ ਬੇ-ਸਤਿਕਾਰੀ ਨੂੰ ਸੱਦਾ ਦੇਣ ਤੁਲ ਹੈ।

(੨੮) ਕੀਰਤਨ ਵਿਚਕਾਰ ਹੀ ਰਾਗੀ ਸਿੰਘਾਂ ਨੂੰ ਮਾਇਆ ਭੇਟਾ ਕਰਨੀ ਠੀਕ ਨਹੀਂ ਕਿਉਂਕਿ ਇੰਝ ਕਰਨ ਨਾਲ ਰਾਗੀ ਸਿੰਘਾਂ ਦੀ ਬ੍ਰਿਤੀ ਸ਼ਬਦ ਵਲੋਂ ਟੁੱਟ ਕੇ ਮਾਇਆ ਵਲ ਚਲੀ ਜਾਂਦੀ ਹੈ ਅਤੇ ਇਹ ਕੀਰਤਨ-ਰਸੀਆਂ ਲਈ ਰੰਗ ਵਿਚ ਭੰਗ ਪਾਉਣ ਸਮਾਨ ਹੈ। ਕਿਤਨਾ ਚੰਗਾ ਹੋਵੇ ਜੇ ਗੁਰਦਵਾਰਿਆਂ ਦੇ ਪ੍ਰਬੰਧਕ ਰਾਗੀ ਸਿੰਘਾਂ ਨੂੰ ਲੋੜੀਂਦੀਆਂ ਮਾਇਕ ਸਹੂਲਤਾਂ ਦੇ ਕੇ ਉਨ੍ਹਾਂ ਦੀਆਂ ਰੁਪਏ ਦੀਆਂ

ਵੇਲਾਂ ਵਲੋਂ ਝਾਕ ਮੁਕਾਅ ਦੇਣ ਜੇ ਗੁਰੂ ਸਤਿਕਾਰ ਨੂੰ ਮੁਖ ਰਖੀਏ ਤਾਂ ਗੁਰੂ ਦਰਬਾਰ ਵਿੱਚ ਗੁਰੂ ਨੂੰ ਛੱਡ ਕੇ ਰਾਗੀ ਸਿੰਘਾਂ ਅੱਗੇ ਰੁਪਏ ਰੱਖ ਕੇ ਮੱਥਾ ਟੇਕਣਾ ਕਿਥੋਂ ਦੀ ਗੁਰਮਤਿ ਹੈ? ਗੁਰੂ ਦਰਬਾਰ ਵਿਚ ਕੀਰਤਨੀਆਂ ਦਾ ਤਨੋ, ਮਨੋ ਸਤਿਕਾਰ ਕਰਨ ਅਤੇ ਬਾਹਰਲੇ ਵਾਤਾਵਰਨ ਵਿਚ ਵੀ ਧਨ ਨਾਲ ਜਿਤਨੀ ਸੇਵਾ ਹੋ ਸਕਦੀ ਹੋਵੇ, ਕਰਨੀ ਉਚਿਤ ਹੈ।

(੨੯) ਕੀਰਤਨੀਆਂ ਦੀ ਖ਼ੁਰਾਕ ਪੁਸ਼ਾਕ ਸਾਧਾਰਨ ਹੋਣੀ ਚਾਹੀਦੀ ਹੈ ਤਾਂ ਜੋ ਸਰੋਤੇ ਉਨ੍ਹਾਂ ਤੋਂ ਚੰਗਾ ਪ੍ਰਭਾਵ ਲੈ ਸਕਣ। ਗੁਰਸਿੱਖ ਵੀਰਾਂ ਤੇ ਭੈਣਾਂ ਨੂੰ ਸੰਕੋਚ ਕਰਨਾ ਚਾਹੀਦਾ ਹੈ ਅਤੇ ਸ੍ਰੋਤੇ ਜਨਾਂ ਤੇ ਵੀ ਇਹੋ ਅਸੂਲ ਲਾਗੂ ਹੁੰਦਾ ਹੈ:-

**ੳ) ਬਾਬਾ ! ਹੋਰੁ ਖਾਣਾ, ਖੁਸੀ ਖੁਆਰੁ ॥**
**ਜਿਤੁ ਖਾਧੈ, ਤਨੁ ਪੀੜੀਐ, ਮਨ ਮਹਿ, ਚਲਹਿ ਵਿਕਾਰ॥**
**ਅ) ਬਾਬਾ ! ਹੋਰੁ ਪੈਨਣੁ ਖੁਸੀ ਖੁਆਰੁ ॥**
**ਜਿਤੁ ਪੈਧੈ, ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ॥**

**[ਪੰਨਾ ੧੬**

ਇਸੇ ਤਰ੍ਹਾਂ ਵਾਜੇ ਜੋੜੀਆਂ ਭਾਵ ਸਾਜ਼ਾਂ ਨੂੰ ਬੰਨ੍ਹਣ ਵਾਲੇ ਕਪੜੇ ਵੀ ਸਾਫ਼ ਸੁਥਰੇ ਹੋਣੇ ਚਾਹੀਦੇ ਹਨ, ਮੈਲੇ ਕੁਚੈਲੇ ਤੇ ਫੱਟੇ ਹੋਏ ਨਹੀਂ ਹੋਣੇ ਚਾਹੀਦੇ ਜਿਸ ਨਾਲ ਗੁਰੂ ਦਰਬਾਰ ਦੀ ਸ਼ਾਨ ਤੇ ਸ਼ੋਭਾ ਨੂੰ ਧੱਕਾ ਵਜੇ।

(੩੦) ਕਈ ਸੱਜਣ ਦੀਵਾਨ ਵਿਚੋਂ ਉਠ ਕੇ ਕੀਰਤਨ ਕਰ ਰਹੇ ਕੀਰਤਨੀਆਂ ਪਾਸ ਜਾ ਕੇ ਉਹਨਾਂ ਨੂੰ ਚਿੱਟਾ ਲਿਖ ਕੇ ਦਿੰਦੇ ਹਨ ਕਿ ਅਮਕੇ ਸ਼ਬਦ ਦਾ ਕੀਰਤਨ ਕਰੋ, ਇਹ ਠੀਕ ਨਹੀਂ। ਜੇ ਕਿਸੇ ਸਜਣ ਨੂੰ ਕਿਸੇ ਖ਼ਾਸ ਸ਼ਬਦ ਦੇ ਸੁਣਨ ਦਾ ਬਹੁਤਾ ਚਾਉ ਹੋਵੇ ਤਾਂ ਕੀਰਤਨੀਆਂ ਨੂੰ ਦੀਵਾਨ ਵਿਚ ਆਉਣ ਤੋਂ ਪਹਿਲਾਂ ਹੀ ਬੇਨਤੀ ਕਰ ਲੈਣੀ ਯੋਗ ਹੈ।

(੩੧) ਕੀਰਤਨ ਕਰਨ ਸਮੇਂ ਸੰਗਤ ਵਿਚ ਬੈਠੇ ਬੇਸੁਰੇ ਪ੍ਰੇਮੀਆਂ ਨੂੰ ਰਾਗੀਆਂ ਦੇ ਨਾਲ ਸ਼ਬਦ ਪੜ੍ਹਨ ਤੋਂ ਸੰਕੋਚ ਕਰਨਾ ਚਾਹੀਦਾ ਹੈ ਕਿਉਂਕਿ ਇਸ ਤਰਾਂ ਉਹ ਬਾਕੀ ਸ੍ਰੋਤਿਆਂ ਦੀ ਸੁਰਤਿ ਨੂੰ ਉਖੇੜਨ ਦਾ ਕਾਰਨ ਬਣਦੇ ਹਨ, ਬੇ-ਰੱਸੀ ਵਿੱਚ ਵਾਧਾ ਹੁੰਦਾ ਹੈ।

(੩੨) ਬਹੁਤ ਥਾਵਾਂ ਤੇ ਗੁਰਪੁਰਬਾਂ ਅਤੇ ਹੋਰ ਅਵਸਰਾਂ ਤੇ ਰੇਡੀਉ ਸਿੰਗਰਾਂ ਅਤੇ ਗੀਤਕਾਰਾਂ ਨੂੰ ਬੁਲਾ ਕੇ ਕੱਚੀ ਬਾਣੀ ਗਵਾਈ ਜਾਂਦੀ ਹੈ। ਇਹ ਮਨਮਤਿ ਹੈ। ਬਹੁਤੇ ਟੀ.ਵੀ. ਰੇਡੀਉ ਸਿੰਗਰ ਅਤੇ ਗੀਤਕਾਰ ਕੀਰਤਨ ਸਟੇਜਾਂ ਤੇ ਗੋਡਿਆਂ ਨੂੰ ਅਗੇ ਕਰਕੇ, ਪੈਰ ਪਿਛੇ ਕਰਕੇ, (ਇਕ ਤਰਫ਼ ਝੁਕ ਕੇ) ਬੜੇ ਫੈਸ਼ਨ ਨਾਲ ਬਹਿੰਦੇ ਹਨ। ਇਹਨਾਂ ਦੀ

ਦੇਖਾ-ਦੇਖੀ ਹੁਣ ਕਈ ਕੀਰਤਨ ਕਰਨ ਵਾਲੀਆਂ ਬੀਬੀਆਂ ਅਤੇ ਵੀਰ ਵੀ ਗੁਰੂ ਦਰਬਾਰ ਵਿਚ ਚੋਕੜਾ ਮਾਰ ਕੇ ਨਹੀਂ ਬਹਿੰਦੇ। ਕਈ ਸੱਜਣ ਦਰਬਾਰ ਵਿਚ ਗੋਡੇ ਖੜੇ ਕਰਕੇ ਗੋਡਿਆਂ ਨੂੰ ਬਾਹਵਾਂ ਵਿਚ ਲੈ ਕੇ ਸਿਰ ਸੁੱਟ ਦੇਂਦੇ ਹਨ। ਇਸ ਤਰ੍ਹਾਂ ਬਹਿਣਾ, ਆਲਸ ਤੇ ਥਕੇਵੇਂ ਦਾ ਸੂਚਕ ਹੈ। ਗੁਰੂ ਦੀ ਭੈ-ਭਾਵਨੀ ਨੂੰ ਚੇਤੇ ਰਖਣਾ ਹੈ।

(੩੩) ਕੀਰਤਨ ਦੇ ਦੌਰਾਨ ਗੁਰੂ ਦਰਬਾਰ ਵਿਚ ਹੀ ਚਾਹ ਪਾਣੀ ਛਕਣ ਛਕਾਉਣ ਦੀ ਪਰਪਾਟੀ ਵੀ ਚਲ ਪਈ ਹੈ। ਕਈ ਥਾਈਂ ਸ਼ਹੀਦੀ ਗੁਰਪੁਰਬ ਸਮੇਂ ਕੱਚੀ ਲਸੀ ਗੁਰੂ ਦਰਬਾਰ ਅੰਦਰ ਹੀ ਸੰਗਤ ਨੂੰ ਛਕਾਈ ਜਾਂਦੀ ਹੈ। ਹੁਣ ਤਾਂ ਐਸੇ ਅਵਸਰਾਂ ਤੇ ਧਨਾਢਾਂ ਅਤੇ ਨਵੇਂ ਖ਼ਿਆਲੀਆਂ (ਆਪਣੇ ਆਪ ਨੂੰ ਅਗਾਹਾਂ ਵਧੂ ਆਖਣ ਵਾਲਿਆਂ) ਨੇ ਕੋਕਾ ਕੋਲਾ ਦੀਆਂ ਬੋਤਲਾਂ ਵਿਚ ਨਲੀਆਂ ਪਾ ਕੇ ਪਾਣੀ ਪੀਣ ਦੀ ਗੁਰੂ ਦਰਬਾਰ ਅੰਦਰ ਇਸ ਤਰ੍ਹਾਂ ਦੀ ਪ੍ਰਥਾ ਚਲਾ ਦਿੱਤੀ ਹੈ। ਪ੍ਰਸ਼ਾਦ ਦੇ ਸਿਵਾ ਗੁਰੂ ਦੀ ਹਜ਼ੂਰੀ ਵਿਚ ਕੋਈ ਵਸਤੂ ਛਕਣੀ ਛਕਾਉਣੀ ਸ਼ੋਭਾ ਨਹੀਂ ਦਿੰਦੀ। ਅੰਮ੍ਰਿਤ ਸਿੰਚਾਰ ਮੰਡਲ ਅੰਦਰ ਵੀ ਅੰਮ੍ਰਿਤ ਪਾਨ ਕਰਨ ਅਤੇ ਕੜਾਹ ਪ੍ਰਸ਼ਾਦ ਛਕਣ ਤੋਂ ਸਿਵਾ ਹੋਰ ਕੋਈ ਵਸਤੂ ਛੱਕਣੀ ਉਚਿਤ ਨਹੀਂ।

(੩੪) ਕੀਰਤਨ ਦਰਬਾਰ ਵਿਚ ਆਪਸ ਵਿੱਚ ਇਕ ਦੂਜੇ ਨਾਲ ਗੁਰਬਾਣੀ ਦੀ ਪੁੱਛ ਤੋਂ ਸਿਵਾਇ ਹੋਰ ਕੋਈ ਗੱਲ ਕਰਨੀ ਯੋਗ ਨਹੀਂ ਇਹ ਮਨਮਤਿ ਹੈ:-

**ਸਤਿਸੰਗ ਜਾਇ ਕਰ ਚਿਤ ਡੁਲਾਵੈ ॥**
**ਹਰਿ ਜਸ ਸੁਨਤੇ ਬਾਤ ਚਲਾਵੈ ॥**
**ਨਿਰਧਨ ਦੇਖਿ, ਨ ਪਾਸ ਬਹਾਵੈ ॥**
**ਸੋ ਤਨਖਾਹੀ ਮੂਲ ਕਹਾਵੈ ॥**

**[ਤਨਖਾਹ ਨਾਮਾ ਭਾ. ਨੰਦ ਲਾਲ ਜੀ**

(੩੫) ਨਵੇਂ ਜੁਗ ਦੇ ਪ੍ਰਭਾਵ ਹੇਠਾਂ ਕੀਰਤਨ ਦਰਬਾਰ ਵਿੱਚ ਟੇਪ-ਰਿਕਾਰਡਰ ਤੇ ਕੀਰਤਨ ਟੇਪ ਕਰਨ ਦਾ ਫੈਸ਼ਨ ਦਿਨੋ ਦਿਨ ਵਧ ਰਿਹਾ ਹੈ। ਕੀਰਤਨ ਟੇਪ ਕਰਨ ਵਾਲੇ ਸਜਣਾਂ ਨੂੰ ਕੀਰਤਨ ਦੇ ਵਿਚਕਾਰ ਟੇਪ-ਰਿਕਾਰਡਰ ਸੈੱਟ ਨਹੀਂ ਕਰਨੇ ਚਾਹੀਦੇ। ਅਜਿਹੇ ਕੰਮ ਦੀਵਾਨ ਸੱਜਣ ਤੋਂ ਪਹਿਲਾਂ ਕਰ ਲੈਣੇ ਚਾਹੀਦੇ ਹਨ, ਤਾਂ ਕਿ ਸ੍ਰੋਤਿਆਂ ਅਤੇ ਕੀਰਤਨੀਆਂ ਦੀ ਬ੍ਰਿਤੀ ਨਾ ਉਖੜੇ। ਜੇਕਰ ਉਪਰੋਕਤ ਫੈਸ਼ਨ ਵਧਦਾ ਗਿਆ ਤਾਂ ਗੁਰੂ ਦਰਬਾਰ ਵਿਚ ਕੀਰਤਨ ਦਾ ਰੱਸ ਮਾਣ ਸਕਣਾ

ਕਠਿਨ ਹੋ ਜਾਵੇਗਾ। ਸੋ, ਇਸ ਬਾਰੇ ਪ੍ਰਬੰਧਕਾਂ ਨੂੰ ਖ਼ਾਸ ਧਿਆਨ ਦੇਣਾ ਚਾਹੀਦਾ ਹੈ।

(੩੬) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਫ਼ਤਿਹ ਬੁਲਾਉਣੀ ਚੰਗੀ ਗਲ ਹੈ ਪਰ ਜਿਸ ਵੇਲੇ ਕੀਰਤਨ (ਕਥਾ ਆਦਿ) ਹੋਵੇ ਉਸ ਸਮੇਂ ਹੱਥ ਜੋੜ ਕੇ ਮੱਥਾ ਟੇਕ ਕੇ ਬੈਠਣਾ ਹੀ ਠੀਕ ਹੁੰਦਾ ਹੈ। ਇਸੇ ਤਰ੍ਹਾਂ ਪ੍ਰਭਾਤ ਫੇਰੀ ਜਾਂ ਨਗਰ ਕੀਰਤਨ ਦੀ ਵਾਪਸੀ ਤੇ ਗੁਰਦੁਆਰੇ ਦੇ ਬਾਹਰਲੇ ਗੇਟ ਤੇ ਹੀ ਸ਼ਬਦ ਕੀਰਤਨ ਦੀ ਸਮਾਪਤੀ ਕਰ ਦੇਣੀ ਚਾਹੀਦੀ ਹੈ ਤਾਂ ਜੋ ਗੁਰੂ ਦਰਬਾਰ ਵਿਚ ਬੈਠੇ ਹੋਏ ਸਜਣਾਂ ਦੇ ਟਿਕਾਉ ਵਿਚ ਵਿਘਨ ਨਾ ਪਵੇ। ਜੇ ਕਥਾ-ਕੀਰਤਨ ਨਾ ਹੋ ਰਿਹਾ ਹੋਵੇ ਤਾਂ ਸ਼ਬਦਾਂ ਦੀ ਗੂੰਜ ਦੀ ਧੁਨੀ ਨਾਲ ਹੀ ਗੁਰਦੁਆਰੇ ਅੰਦਰ ਜਾਣਾ ਠੀਕ ਹੈ।

(੩੭) ਕੀਰਤਨ ਕਰਨ ਵਾਲਿਆਂ ਨੂੰ ਆਪ ਭੀ ਕੀਰਤਨ ਸੁਣਨ ਦਾ ਅਭਿਆਸ ਪਕਾਉਣਾ ਚਾਹੀਦਾ ਹੈ। ਬਹੁਤੇ ਰਾਗੀ ਜੱਥੇ ਦੂਜੇ ਰਾਗੀਆਂ ਪਾਸੋਂ ਕੀਰਤਨ ਸੁਣਨ ਲਈ ਨਹੀਂ ਬੈਠਦੇ। ਗ੍ਰੰਥੀ ਸਿੰਘ ਵੀ ਸੁਖਮਨੀ ਸਾਹਿਬ ਆਦਿ ਹੋਰ ਪਾਠ ਕਰਨ ਉਪਰੰਤ ਕੀਰਤਨ ਦੇ ਆਰੰਭ ਅਤੇ ਭੋਗ ਸਮੇਂ ਹੀ ਦਰਬਾਰ ਵਿੱਚ ਹਾਜ਼ਰ ਹੁੰਦੇ ਹਨ। ਸਜੇ ਦੀਵਾਨ ਵਿਚੋਂ ਉਹ ਉਠ ਜਾਂਦੇ ਹਨ। ਇਸ ਲਈ ਖ਼ਾਲਸਾ ਪੰਥ ਦੇ ਰਾਗੀ, ਕਥਾ ਵਾਚਕ ਅਤੇ ਗ੍ਰੰਥੀ ਸਾਹਿਬਾਨ ਜੇ ਆਪ ਸੰਗਤੀ ਜੀਵਨ ਵਿਚ ਪ੍ਰਵੇਸ਼ ਕਰਨ ਦੇ ਆਦੀ ਹੋ ਜਾਣ ਤਾਂ ਕਈ ਪ੍ਰੇਮੀ ਉਨ੍ਹਾਂ ਦੇ ਜੀਵਨ ਤੋਂ ਪ੍ਰਭਾਵਤ ਹੋ ਕੇ ਸ਼ੁਭ ਪ੍ਰੇਰਨਾ ਪ੍ਰਾਪਤ ਕਰ ਸਕਦੇ ਹਨ।

(੩੮) ਗੁਰਬਾਣੀ ਵਿੱਚ ਜਿਵੇਂ ਗੁਰ-ਪਰਮੇਸ਼ਰ ਦੀ ਉਸਤਤੀ ਬਾਰੇ ਅਨੇਕਾਂ ਸ਼ਬਦ ਹਨ, ਉਸੇ ਤਰ੍ਹਾਂ ਸੰਤ ਪਦਵੀ ਨੂੰ ਵਡਿਆਉਣ ਵਾਲੇ ਵੀ ਕਈ ਸ਼ਬਦ ਹਨ। ਜਿਥੇ ਚਿਟੇ ਜਾਂ ਭਗਵੇਂ ਬਾਣੇ ਵਾਲੇ ਮਨਮਤੀਏ ਪਖੰਡੀ ਸੰਤ ਆਪਣੇ ਸ਼ਰਧਾਲੂਆਂ ਦੇ ਦੀਵਾਨ ਵਿਚ ਬੈਠੇ ਹੋਣ, ਉਥੇ ਗੁਰਮਤਿ ਮਾਰਗ ਤੇ ਚਲਣ ਵਾਲੇ ਕੀਰਤਨੀਆਂ ਨੂੰ ਵਿਸ਼ੇਸ਼ ਧਿਆਨ ਨਾਲ ਕੀਰਤਨ ਕਰਨਾ ਚਾਹੀਦਾ ਹੈ ਕਿਉਂਕਿ ਅਜਿਹੇ ਸ਼ਬਦਾਂ ਦੇ ਪ੍ਰਭਾਵ ਹੇਠਾਂ ਭੋਲੇ ਭਾਲੇ ਸਰੋਤੇ ਭੁਲੇਖਾ ਖਾ ਜਾਂਦੇ ਹਨ। ਭੇਖੀ ਸੰਤਾਂ ਨੂੰ ਮਾਇਆ ਦੇ ਲਾਲਚ ਪਿਛੇ ਖੁਸ਼ ਕਰਨ ਲਈ ਗੁਰਬਾਣੀ ਦੇ ਚੋਣਵੇਂ ਸ਼ਬਦਾਂ ਦਾ ਕੀਰਤਨ ਕਰਨਾ ਗੁਰਮਤਿ ਆਸ਼ੇ ਦੇ ਉਲਟ ਹੈ। ਰਾਗੀ ਸਿੰਘਾਂ ਨੂੰ ਸਤਿਗੁਰੂ ਦੀ ਖੁਸ਼ੀ ਪ੍ਰਾਪਤ ਕਰਨੀ ਚਾਹੀਦੀ ਹੈ ਕਿਉਂਕਿ ਨਿਰੀ ਮਾਇਆ ਦਾ ਮੋਹ ਲਾਲਚ ਨਰਕ ਵਿਚ ਲੈ ਜਾਂਦਾ ਹੈ।

(੩੯) ਕੀਰਤਨ ਦੇ ਆਰੰਭ ਜਾਂ ਸਮਾਪਤੀ ਤੇ ਵਾਹਿਗੁਰੂ ਗੁਰ-ਮੰਤਰ ਦਾ ਧੁਨੀ ਸੰਜੁਗਤ ਜਾਪ ਕਰਨਾ ਤੇ ਕਰਾਉਣਾ ਸੁਖਦਾਈ ਹੈ ਪਰ ਗਾਇਨ

ਕਰਨ ਵੇਲੇ ਸਹਜ ਤੇ ਸੰਜਮ ਦੀ ਲੋੜ ਹੈ। ਜਦੋਂ ਤਕ ਹਿਰਦੇ ਚੋਂ ਨਾਮ ਦੀ ਬ੍ਰਿਹੋਂ (ਹੂਕ) ਨਾ ਉਠੇ, ਗੁਰ-ਮੰਤਰ ਦੀ ਧੁਨੀ ਨੂੰ ਕੀਰਤਨ ਰੂਪ ਵਿਚ ਗਾਉਣਾ ਲੋਕਾਂ ਨੂੰ ਪਤਿਆਉਣ ਵਾਲੀ ਗਲ ਤੋਂ ਵੱਧ ਹੋਰ ਕੁਝ ਨਹੀਂ। ਕਈ ਪ੍ਰੇਮੀ ਜਦੋਂ "ਪੰਚੇ ਸਬਦ ਵਜੇ ਮਤਿ ਗੁਰਮਤਿ, ਵਡਭਾਗੀ ਅਨਹਦੁ ਵਜਿਆ" ਜਾਂ ਅਜਿਹੇ ਹੋਰ ਸ਼ਬਦ ਜਿਨ੍ਹਾਂ ਵਿਚ 'ਨਾਮ' ਦਾ ਅਖਰ ਆਵੇ, ਝੱਟ 'ਵਾਹਿਗੁਰੂ ਵਾਹਿਗੁਰੂ' ਦੀ ਲਗਾਤਾਰ ਧੁਨੀ ਲਾਉਣੀ ਆਰੰਭ ਦੇਂਦੇ ਹਨ ਪਰ ਜਦੋਂ ਜੋੜੀ ਵਜਾਉਣ ਵਾਲਾ ਪ੍ਰੇਮੀ ਜੋੜੀ ਦੇ ਪੁੜੇ ਤੇ ਹੱਥ ਮਾਰਨੇ ਬੰਦ ਕਰ ਦੇਂਦਾ ਹੈ ਤਾਂ ਉਸ ਗੁਰਮੰਤਰ ਦਾ ਗਾਇਕ ਪ੍ਰੇਮੀ ਵੀ ਵਾਜੇ ਰਾਹੀਂ ਗਾਈ ਜਾ ਰਹੀ ਧੁਨੀ ਨੂੰ ਬੰਦ ਕਰ ਦੇਂਦਾ ਹੈ ਤੇ ਮੁੜ ਚਲ ਰਹੇ ਸ਼ਬਦ ਦੀ ਅਸਥਾਈ ਫੜ ਲੈਂਦਾ ਹੈ। ਅਜਿਹੀ ਧੁਨੀ 'ਅਨਹਦ ਸ਼ਬਦ' ਦੀ ਲਖਾਇਕ ਨਹੀਂ ਹੁੰਦੀ ਅਤੇ ਨਾ ਹੀ ਕੀਰਤਨੀਏ ਦੇ ਅੰਦਰੋਂ ਸੁਤੇ ਸਿਧ ਉਠਦੀ ਹੈ। ਨਾਮ-ਸਿਮਰਨ ਨੂੰ ਕੀਰਤਨ ਰੂਪ ਵਿਚ ਪ੍ਰਗਟਾਉਣ ਵਾਲੇ ਹਿਰਦੇ ਅੰਦਰ ਪ੍ਰੇਮ ਦੀ ਕਣੀ ਹੋਣੀ ਚਾਹੀਦੀ ਹੈ ਜਿਸ ਦੀ ਆਵਾਜ਼ ਨਾਲ ਸਰੋਤਿਆਂ ਦੇ ਹਿਰਦੇ ਵਿਚ ਨਾਮ ਦੀ ਧੂਹ ਪਵੇ। ਜੇ ਇਹ ਅਵਸਥਾ ਨਹੀਂ ਤਾਂ ਬਾਹਰਮੁਖੀ ਉਚੀਆਂ ਉਚੀਆਂ ਗੁਰਮੰਤ੍ਰ ਦੀਆਂ ਧੁਨੀਆਂ ਜੋ ਵਿਖਾਵੇ ਦਾ ਕਾਰਨ ਬਣਨ, ਬੇ-ਰੱਸੀ ਪੈਦਾ ਕਰਨ ਤੋਂ ਸਿਵਾਏ ਹੋਰ ਕੁਝ ਨਹੀਂ ਸਵਾਰ ਸਕਦੀਆਂ। ਹਾਂ, ਜੇਕਰ "ਜਨੁ ਨਾਨਕੁ ਮੁਸਕਿ ਝਕੋਲਿਆ, ਸਭੁ ਜਨਮੁ ਧਨੁ ਧੰਨਾ" ਵਾਲੀ ਸਥਿਤੀ ਹੋਵੇ ਤਾਂ 'ਗੁਰ ਮੰਤਰ' ਦੀ ਰਸ-ਭਿੰਨੜੀ ਤੇ ਵਿਸਮਾਦਕ ਧੁਨੀ ਸੁਤੇ ਹੀ ਅਨੰਦ-ਦਾਤੀ ਬਣ ਜਾਂਦੀ ਹੈ।

(੪੦) ਵਿਅਕਤੀਗਤ ਨੇਮਾਂ ਨੂੰ ਸੰਗਤੀ ਨੇਮਾਂ ਨਾਲ ਜੋੜਨ ਦੀ ਆਗਿਆ ਨਹੀਂ ਦਿਤੀ ਜਾਣੀ ਚਾਹੀਦੀ ਅਤੇ ਗੁਰਮਤਿ ਮਰਯਾਦਾ ਤੇ ਪੂਰਾ ਪੂਰਾ ਪਹਿਰਾ ਦੇਣਾ ਚਾਹੀਦਾ ਹੈ, ਇਸ ਤਰ੍ਹਾਂ ਗੁਰਮਤਿ-ਵਾੜੀ ਦੀ ਸੁਗੰਧੀ ਸਭ ਪਾਸੇ ਪਸਰ ਸਕਦੀ ਹੈ, ਹੋਰ ਕੋਈ ਹੀਲਾ ਵਸੀਲਾ ਕਿਸੇ ਕੰਮ ਨਹੀਂ ਆ ਸਕਦਾ। ਆਸ ਹੈ, ਗੁਰਦੁਆਰਿਆਂ ਦੇ ਪ੍ਰਬੰਧਕ ਇਹਨਾਂ ਬੇਨੰਤੀਆਂ ਨੂੰ ਧਿਆਨ ਨਾਲ ਪੜ੍ਹ ਕੇ ਲਾਗੂ ਕਰਨ ਲਈ ਜਤਨਸ਼ੀਲ ਹੋਣਗੇ।



# ਕੀਰਤਨ ਫਲੁ

**ਸਤਿਗੁਰੁ ਧਰਤੀ ਧਰਮ ਹੈ,**
**ਤਿਸੁ ਵਿਚਿ ਜੇਹਾ ਕੋ ਬੀਜੈ ਤੇਹਾ ਫਲੁ ਪਾਏ ॥**
**ਗੁਰਸਿਖੀ ਅੰਮ੍ਰਿਤੁ ਬੀਜਿਆ,**
**ਤਿਨ ਅੰਮ੍ਰਿਤ ਫਲੁ ਹਰਿ ਪਾਏ ॥ [ਪੰਨਾ ੨੦੨**

ਫਲ ਹਮੇਸ਼ਾਂ ਬੀਜ ਤੇ ਨਿਰਭਰ ਕਰਦਾ ਹੈ। ਜੇ ਕੋਈ ਮਨੁੱਖ ਬਿਖ ਬੀਜ ਕੇ ਅੰਮ੍ਰਿਤ ਫਲ ਦੀ ਆਸ ਕਰੇ ਤਾਂ ਉਸ ਨੂੰ ਸਭ ਸਿਆਣੇ 'ਮੂਰਖ' ਹੀ ਆਖਣਗੇ। ਬਾਬਾ ਸ਼ੇਖ਼ ਫ਼ਰੀਦ ਜੀ ਦੇ ਬਚਨਾਂ ਤੋਂ ਵੀ ਅਜੇਹੀ ਸੇਧ ਮਿਲਦੀ ਹੈ:-

**ਫਰੀਦਾ ਲੋੜੈ ਦਾਖ ਬਿਜਉਰੀਆ, ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ, ਪੈਧਾ ਲੋੜੈ ਪਟੁ ॥ [ਪੰਨਾ ੧੩੭੯**

ਏਦਾਂ ਦੀਆਂ ਅਨਹੋਣੀਆਂ ਤੋਂ ਜਾਗਰੂਕ ਹੋਣ ਦਾ ਇਕ ਵਿਧਾਨ ਹੈ:-

**ਜੈਸਾ ਬੀਜੈ ਸੋ ਲੁਣੇ, ਜੋ ਖਟੇ ਸੁੋ ਖਾਇ ॥ [ਪੰਨਾ ੭੩੦**

ਜਦ ਤੱਕ ਸਿੱਖ ਗੁਰੂ ਦਾ ਅਨੁਸਾਰੀ, ਗੁਰੂ ਦਾ ਆਗਿਆਕਾਰੀ ਨਹੀਂ ਬਣਦਾ, ਓਦੋਂ ਤਕ ਇਸ ਨੂੰ ਮਨ-ਬਾਂਛਤ ਫਲ ਪ੍ਰਾਪਤ ਨਹੀਂ ਹੋ ਸਕਦਾ। ਸਤਿਗੁਰਾਂ ਨੇ ਸਪਸ਼ਟ ਸ਼ਬਦਾਂ ਵਿਚ ਵਰਨਣ ਕੀਤਾ ਹੈ:-

**ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ,**
**ਭਗਤ ਖਾਇ ਖਰਚਿ ਰਹੇ, ਨਿਖੁਟੈ ਨਾਹੀ ॥ [ਪੰਨਾ ੭੩੪**

ਸੰਸਾਰ ਵਿਚ ਕਈ ਪ੍ਰਕਾਰ ਦੇ ਵਪਾਰ ਹਨ, ਪਰ ਹਰ ਮਨੁੱਖ ਇਕੋ ਵਪਾਰ ਨਹੀਂ ਕਰਦਾ। ਮਾਇਆ ਕਮਾਉਣ ਦੀ ਖ਼ਾਤਰ ਕਈ ਪਾਪੜ ਵੇਲਦਾ ਹੈ। ਜੇ ਲਾਹਾ ਪ੍ਰਾਪਤ ਹੋ ਜਾਵੇ ਤਾਂ ਖੁਸ਼ੀ ਵਿੱਚ ਝੂੰਮ ਉਠਦਾ ਹੈ, ਜੇ ਘਾਟਾ ਪੈ ਜਾਵੇ ਤਾਂ ਕਲਪਦਾ ਕਲਪਦਾ ਸਿਰ ਨੀਵਾ ਸਿਟ ਕੇ ਨਿਰਾਸ਼ਾਜਨਕ ਜਿਹੀ ਹਾਲਤ ਵਿਚ ਲੰਮਾ ਪਿਆ ਰਹਿੰਦਾ ਹੈ। ਪਰ ਅਧਿਆਤਮਿਕ ਖੇਤਰ ਵਿੱਚ ਅਜਿਹੀ ਦਸ਼ਾ ਤੋਂ ਜਗਿਆਸੂ ਬਚ ਸਕਦਾ ਹੈ, ਜੇ ਉਹ ਗੁਰੂ ਪਾਤਿਸ਼ਾਹ ਜੀ ਦੇ ਅੰਮ੍ਰਿਤ ਬਚਨ ਕੰਨ ਖੋਲ੍ਹ ਕੇ ਸੁਣੇ:-

**੧. ਪ੍ਰਾਣੀ ! ਤੂ ਆਇਆ ਲਾਹਾ ਲੈਣਿ ॥**

**ਲਗਾ ਕਿਤੁ ਕੁਫਕੜੇ, ਸਭ ਮੁਕਦੀ ਚਲੀ ਰੈਣਿ ॥[ਪੰਨਾ ੪੩**

**੨. ਆਇਓ ਲਾਭੁ ਲਾਭਨ ਕੈ ਤਾਈ,**

**ਮੋਹਨਿ ਠਾਗਉਰੀ ਸਿਉ ਉਲਝਿ ਪਹਾ ॥ [ਪੰਨਾ ੧੨੦੩**

ਮਨੁੱਖ ਇਸ ਸੰਸਾਰ ਵਿਚ ਬਾਣੀ ਪੜ੍ਹਨ ਤੇ ਸੁਣਨ ਲਈ ਆਇਆ, ਪਰ ਇਹ ਲੋਭ ਲਹਿਰ ਵਿਚ ਫਸ ਗਿਆ। ਇਹ ਤਾਂ "ਹਾਇ ਹਾਇ ਕਰੇ ਦਿਨ ਰਾਤਿ, ਮਾਇਆ ਦੁਖਿ ਮੋਹਿਆ ਜੀਉ" (ਪੰਨਾ ੬੯੦) ਦਾ ਸ਼ਿਕਾਰ ਬਣ ਗਿਆ। ਜਿਹੜਾ ਮਨੁੱਖ ਮੂਲ (ਰਾਸਿ - ਮੂੜੀ) ਹੀਂ ਗਵਾ ਦੇਵੇ, ਉਸ ਨੂੰ ਲਾਹਾ ਕਿਥੋਂ ਪ੍ਰਾਪਤ ਹੋਣਾ ਹੈ?। ਗੁਰਬਾਣੀ ਵਿਚ ਇਸ ਬਾਰੇ ਇਉਂ ਸੰਕੇਤ ਮਿਲਦਾ ਹੈ:-

**ਖੋਇਓ ਮੂਲੁ, ਲਾਭੁ ਕਹ ਪਾਵਸਿ,**

**ਦੁਰਮਤਿ ਗਿਆਨ ਵਿਹੂਣੇ ॥ [ਪੰਨਾ ੧੧੨੬**

ਕੱਚਾ ਧਨ, ਕੂੜ ਬੋਲ ਕੇ ਹੀ ਪ੍ਰਾਪਤ ਹੁੰਦਾ ਹੈ, ਨਾਮ-ਬਾਣੀ, ਕੀਰਤਨ ਵਾਲਾ ਸੱਚਾ ਹਰਿ-ਧਨ ਤਾਂ ਸਤਿਸੰਗਤ ਵਿਚੋਂ ਪ੍ਰਾਪਤ ਹੋਣਾ ਹੈ। ਹੋਰ ਕਿਸੇ ਹੀਲੇ ਵਸੀਲੇ ਨਾਲ ਕੀਰਤਨ-ਫਲ ਪ੍ਰਾਪਤ ਨਹੀਂ ਹੋ ਸਕਦਾ:-

**ਸਤ ਸੰਗਤੀ ਸੰਗਿ ਹਰਿ ਧਨੁ ਖਟੀਐ, ਹੋਰਥੈ ਹੋਰਤੁ ਉਪਾਇ,**

**ਹਰਿ ਧਨੁ ਕਿਤੈ ਨ ਪਾਈ ॥... [ਪੰਨਾ ੭੩੪**

ਪਰ ਜਿਨ੍ਹਾਂ ਮਨੁੱਖਾਂ ਦੇ ਮਨ ਵਿਚ ਹੋਰ ਤੇ ਮੂੰਹ ਵਿਚ ਹੋਰ ਹੈ, ਉਹ ਕੱਚੇ ਮਨੁੱਖ ਕੀਰਤਨ-ਫਲ ਤੋਂ ਵੰਚਿਤ ਹੀ ਰਹਿੰਦੇ ਹਨ।

ਇਸ ਵਿੱਚ ਸੰਦੇਹ ਨਹੀਂ ਕਿ ਗੁਰਸਿਖ ਵਿਦਵਾਨਾਂ ਨੇ ਕੀਰਤਨ ਬਾਰੇ ਕਈ ਪ੍ਰਕਾਰ ਦੇ ਪ੍ਰਕਰਣ ਲਿਖੇ ਹਨ ਪਰ ਮਾਇਆ ਦੀ ਦਲ-ਦਲ ਵਿਚ ਫੱਸਿਆ ਮਨੁੱਖ ਨਾ ਕੀਰਤਨ-ਫਲ ਤੋਂ ਜਾਣੂੰ ਹੁੰਦਾ ਹੈ, ਨਾ ਕੀਰਤਨ-ਫਲ ਪ੍ਰਾਪਤ ਕਰਨ ਲਈ ਉਦਮਸ਼ੀਲ ਹੁੰਦਾ ਹੈ। ਗੁਰੂ ਦੀ ਹਜ਼ੂਰੀ ਵਿਚ ਕੀਰਤਨ ਕਰਨਾ ਤੇ ਸੁਣਨਾ, ਦੁਨਿਆਵੀ ਵਾਪਾਰ ਨਹੀਂ, ਇਹ ਕਰਤਾਰੀ-ਪਿਆਰ ਹੈ। ਇਸ ਪਿਆਰ ਵਾਲੇ ਵਾਪਾਰ ਵਿਚ ਤੋਟੇ ਦਾ ਨਾਮੋ-ਨਿਸ਼ਾਨ ਹੀ ਨਹੀਂ, ਨਿਰਾ ਲਾਹਾ ਹੀ ਲਾਹਾ ਪ੍ਰਾਪਤ ਹੁੰਦਾ ਹੈ, ਪਰ ਕੋਈ ਸਚੇ ਹਿਰਦੇ ਨਾਲ ਪੂਰਨ ਵਿਸ਼ਵਾਸ਼ ਨਾਲ ਗੁਰੂ ਦੀ ਸ਼ਰਨ ਵਿਚ ਤਾਂ ਆਵੇ। ਭਾ.ਸ. ਗੁਰਦਾਸ ਜੀ ਨੇ ਗੁਰੂ ਸ਼ਰਨ ਵਿਚ ਆਉਣ ਲਈ ਜੋ ਅਮੋਲਕ ਪ੍ਰੇਰਨਾ ਦਿਤੀ ਹੈ, ਜੇ ਸਿਖ ਦੇ ਹਿਰਦੇ ਵਿਚ ਵਸ ਜਾਵੇ ਤਾਂ ਇਹ ਮਾਲੋ-ਮਾਲ ਹੋ ਸਕਦਾ ਹੈ:-

**ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ,**

ਸਤਿਗੁਰ ਕੋਟਿ ਪੈਂਡਾ ਆਗੈ ਹੋਇ ਲੇਤ ਹੈ ॥
ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ,
ਸਿਮਰਨ ਤਾਹਿ ਬਾਰੰਬਾਰ ਗੁਰ ਹੇਤ ਹੈ ॥
ਭਾਵਨੀ ਭਗਤਿ ਭਾਇ ਕਉਡੀ ਅਗ੍ਰ ਭਾਗ ਰਾਖੈ,
ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ ॥
ਸਤਿਗੁਰੁ ਦਯਾ ਨਿਧਿ, ਮਹਿਮਾ ਅਗਾਧਿ ਬੋਧਿ,
ਨਮੋ ਨਮੋ ਨਮੋ ਨਮੋ, ਨੇਤਿ ਨੇਤਿ ਨੇਤਿ ਹੈ ॥
[ਕਬਿਤ ਨੰਬਰ ੧੧੧-੪

ਗੁਰਬਾਣੀ ਦਾ ਤੱਤ ਗਿਆਨ ਹੈ:-

**ਹਰਿ ਜਨ ਕਉ, ਇਹੀ ਸੁਹਾਵੈ ॥**
**ਪੇਖਿ ਨਿਕਟਿ, ਕਰਿ ਸੇਵਾ ਸਤਿਗੁਰ,**
**ਹਰਿ ਕੀਰਤਨਿ ਹੀ ਤ੍ਰਿਪਤਾਵੈ ॥** [ਪੰਨਾ ੬੧੩

ਸੋ, ਗੁਰੂ ਕਿਰਪਾ ਸਦਕਾ ਕੀਰਤਨ ਕਰਨ ਤੇ ਸੁਣਨ ਨਾਲ ਜੋ ਸੁਖ ਫਲ ਪ੍ਰਾਪਤ ਹੁੰਦੇ ਹਨ, ਉਨ੍ਹਾਂ ਦਾ ਵੇਰਵਾ ਗੁਰਬਾਣੀ ਪ੍ਰਮਾਣਾਂ ਰਾਹੀਂ ਵਿਅਕਤ ਕੀਤਾ ਜਾਂਦਾ ਹੈ, ਜਿਸ ਨੂੰ ਹਿਰਦੇ ਵਿੱਚ ਵਸਾਉਣ ਨਾਲ ਪਿਉ ਦਾਦੇ ਦਾ ਵੱਡਾ ਖ਼ਜ਼ਾਨਾ ਪ੍ਰਾਪਤ ਹੋ ਸਕਦਾ ਹੈ। ਧਿਆਨ ਨਾਲ ਪੜ੍ਹੋ, ਸੁਣੋ ਅਤੇ ਹਿਰਦੇ ਵਿੱਚ ਵਸਾਓ-

## *ਪ੍ਰਮਾਣ*

੧. **ਕਰਿ ਕੀਰਤਨੁ ਮਨ ਸੀਤਲ ਭਏ ॥**
**ਜਨਮ ਜਨਮ ਕੇ ਕਿਲਵਿਖ ਗਏ ॥** [ਪੰਨਾ ੧੭੮

੨. **ਹਰਿ ਕੀਰਤਨੁ ਸੁਣੈ, ਹਰਿ ਕੀਰਤਨੁ ਗਾਵੈ ॥**
**ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥** [ਪੰਨਾ ੧੯੦

੩. **ਸਾਧਸੰਗਿ ਕੀਰਤਨ ਫਲੁ ਪਾਇਆ,**
**ਜਮ ਕਾ ਮਾਰਗੁ ਦ੍ਰਿਸਟਿ ਨ ਆਇਆ ॥** [ਪੰਨਾ ੧੯੭

੪. **ਗੁਰਿ ਕਿਰਪਾਲਿ ਕ੍ਰਿਪਾ ਪ੍ਰਭਿ ਧਾਰੀ,**
**ਬਿਨਸੇ ਸਰਬ ਅੰਦੇਸਾ ॥**
**ਨਾਨਕ, ਸੁਖੁ ਪਾਇਆ ਹਰਿ ਕੀਰਤਨਿ,**
**ਮਿਟਿਓ ਸਗਲ ਕਲੇਸਾ ॥** [ਪੰਨਾ ੨੧੩

੫. ਜਹ ਸਾਧੂ ਗੋਬਿਦੁ ਭਜਨ, ਕੀਰਤਨੁ ਨਾਨਕ ਨੀਤ ॥
ਣਾ ਹਉ ਣਾ ਤੂੰ ਣਹ ਛੁਟਹਿ,
ਨਿਕਟਿ ਨ ਜਾਈਅਹੁ ਦੂਤ॥ [ਪੰਨਾ ੨੫੬

੬. ਨਰਕ ਨਿਵਾਰੈ ਦੂਖ ਹਰੈ, ਤੂਟਹਿ ਅਨਿਕ ਕਲੇਸ ॥
ਮੀਚੁ ਹੁਟੈ ਜਮ ਤੇ ਛੁਟੈ,
ਹਰਿ ਕੀਰਤਨ ਪਰਵੇਸ ॥ [ਪੰਨਾ ੨੯੭

੭. ਦਿਨਸੁ ਰੈਨਿ ਹਰਿ ਕੀਰਤਨੁ ਗਾਈਐ ॥
ਸੋ ਜਨੁ ਜਮ ਕੀ ਵਾਟ ਨ ਪਾਈਐ ॥ [ਪੰਨਾ ੩੯੬

੮. ਰਾਜੁ ਮਾਲੁ ਜੰਜਾਲੁ, ਕਾਜਿ ਨ ਕਿਤੈ ਗਨੋੁ ॥
ਹਰਿ ਕੀਰਤਨੁ ਆਧਾਰੁ, ਨਿਹਚਲੁ ਏਹੁ ਧਨੋੁ॥ [ਪੰਨਾ ੩੯੮

੯. ਸੂਖ ਸਹਜ ਆਨਦੁ ਘਣਾ, ਹਰਿ ਕੀਰਤਨੁ ਗਾਉ ॥
ਗਰਹ ਨਿਵਾਰੇ ਸਤਿਗੁਰੂ, ਦੇ ਅਪਣਾ ਨਾਉ ॥ [ਪੰਨਾ ੪੦੦

੧੦. ਮਿਟੇ ਦੂਖ ਕਲਿਆਣ ਕੀਰਤਨ, ਬਹੁੜਿ ਜੋਨਿ ਨ ਪਾਵਾ ॥
ਬਿਨਵੰਤਿ ਨਾਨਕ, ਗੁਰ ਸਰਣਿ ਤਰੀਐ,
ਆਪਣੇ ਪ੍ਰਭ ਭਾਵਾ ॥ [ਪੰਨਾ ੪੫੩

੧੧. ਮਨ ਹਰਿ ਕੀਰਤਿ ਕਰਿ ਸਦਹੂੰ ॥
ਗਾਵਤ ਸੁਨਤ ਜਪਤ ਉਧਾਰੈ,
ਬਰਨ ਅਬਰਨਾ ਸਭ ਹੂੰ ॥ [ਪੰਨਾ ੫੨੯

੧੨. ਮਿਰਤਕ ਕਉ ਪਾਇਓ ਤਨਿ ਸਾਸਾ,
ਬਿਛੁਰਤ ਆਨਿ ਮਿਲਾਇਆ ॥
ਪਸੂ ਪਰੇਤ ਮੁਗਧ ਭਏ ਸ੍ਰੋਤੇ,
ਹਰਿਨਾਮਾ ਮੁਖਿ ਗਾਇਆ॥ [ਪੰਨਾ ੬੧੪

੧੩. ਹਰਿ ਦਿਨੁ ਰੈਨਿ ਕੀਰਤਨੁ ਗਾਈਐ,
ਬਹੁੜਿ ਨ ਜੋਨੀ ਪਾਈਐ ॥ [ਪੰਨਾ ੬੨੪

੧੪. ਕਰਮ ਧਰਮ ਪਾਖੰਡ ਜੋ ਦੀਸਹਿ,
ਤਿਨ ਜਮੁ ਜਾਗਾਤੀ ਲੂਟੈ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ,
ਨਿਮਖ ਸਿਮਰਤ ਜਿਤੁ ਛੂਟੈ ॥੧॥ [ਪੰਨਾ ੭੪੭

੧੫. ਭਗਤਿ ਭਾਇ ਹਰਿ ਕੀਰਤਨੁ ਕਰੀਐ ॥

ਜਪਿ ਪਾਰਬ੍ਰਹਮੁ ਨਾਨਕ ਨਿਸਤਰੀਐ ॥ [ਪੰਨਾ ੮੬੬
੧੬. ਜੋ ਜਨੁ ਕਰੈ ਕੀਰਤਨੁ ਗੋਪਾਲ ॥
ਤਿਸ ਕਉ ਪੋਹਿ ਨ ਸਕੈ ਜਮ ਕਾਲੁ ॥ [ਪੰਨਾ ੮੬੭
੧੭. ਭਾਇ ਭਗਤਿ ਪ੍ਰਭ ਕੀਰਤਨਿ ਲਾਗੈ ॥
ਜਨਮ ਜਨਮ ਕਾ ਸੋਇਆ ਜਾਗੈ ॥ [ਪੰਨਾ ੮੬੯
੧੮. ਭਏ ਦਇਆਲ ਕਿਰਪਾਲ ਸੰਤ ਜਨ,
ਤਬ ਇਹ ਬਾਤ ਬਤਾਈ ॥
ਸਰਬ ਧਰਮ ਮਾਨੋ ਤਿਹ ਕੀਏ,
ਜਿਹ ਪ੍ਰਭ ਕੀਰਤਿ ਗਾਈ ॥ [ਪੰਨਾ ੯੦੨
੧੯. ਧਿਆਇ ਸੋ ਪ੍ਰਭੁ ਤਰੇ ਭਵਜਲ, ਰਹੇ ਆਵਣ ਜਾਣਾ ॥
ਸਦਾ ਸੁਖੁ ਕਲਿਆਣ ਕੀਰਤਨੁ,
ਪ੍ਰਭ ਲਗਾ ਮੀਠਾ ਭਾਣਾ ॥ [ਪੰਨਾ ੯੨੬
੨੦. ਅਨਦ ਸੂਖ ਬਿਸ੍ਰਾਮ ਨਿਤ ਹਰਿ ਕਾ ਕੀਰਤਨੁ ਗਾਇ॥
ਅਵਰ ਸਿਆਣਪ ਛਾਡਿ ਦੇਹਿ,
ਨਾਨਕ ਉਧਰਸਿ ਨਾਇ ॥ [ਪੰਨਾ ੯੬੨
੨੧. ਹਰਿ ਕੀਰਤਿ, ਗੁਰਮਤਿ ਜਸੁ ਗਾਇਓ,
ਮਨਿ ਉਘਰੇ ਕਪਟ ਕਪਾਟ ॥
ਤ੍ਰਿਕੁਟੀ ਫੋਰਿ ਭਰਮ ਭਉ ਭਾਗਾ,
ਲਜ ਭਾਨੀ ਮਟੁਕੀ ਮਾਟ ॥੩॥ [ਪੰਨਾ ੯੮੬
੨੨. ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ,
ਕੀਰਤਨੁ ਹਰਿ ਹਰਿ ਗਾਈ ॥
ਸ੍ਰਮੁ ਥਾਕਾ ਪਾਏ ਬਿਸ੍ਰਾਮਾ,
ਮਿਟਿ ਗਈ ਸਗਲੀ ਧਾਈ ॥ [ਪੰਨਾ ੧੦੦੦
੨੩. ਕਲਿਜੁਗ ਮਹਿ ਕੀਰਤਨੁ ਪਰਧਾਨਾ ॥
ਗੁਰਮੁਖਿ ਜਪੀਐ ਲਾਇ ਧਿਆਨਾ ॥
ਆਪਿ ਤਰੈ ਸੰਗਤਿ ਕੁਲ ਤਾਰੇ,
ਹਰਿ ਦਰਗਹ ਪਤਿ ਸਿਉ ਜਾਇਦਾ ॥ [ਪੰਨਾ ੧੦੭੫
੨੪. ਜਮਦੂਤੁ ਤਿਸੁ ਨਿਕਟਿ ਨ ਆਵੈ ॥
ਸਾਧ ਸੰਗਿ ਹਰਿ ਕੀਰਤਨੁ ਗਾਵੈ ॥

ਸਗਲ ਮਨੋਰਥ ਤਾ ਕੇ ਪੂਰਨ,
ਜੋ ਸ੍ਰਵਣੀ ਪ੍ਰਭ ਕਾ ਜਸੁ ਸੁਨਾ ॥ [ਪੰਨਾ ੧੦੭੯

੨੫. ਰੋਗ ਸੋਗ ਦੂਖ ਤਿਸੁ ਨਾਹੀ ॥
ਸਾਧ ਸੰਗਿ ਹਰਿ ਕੀਰਤਨੁ ਗਾਹੀ ॥
ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ,
ਸੁਣਿ ਬੇਨੰਤੀ ਖਾਲਕਾ ॥ [ਪੰਨਾ ੧੦੮੫

੨੬. ਅਨਦਿਨੁ ਕੀਰਤਨੁ ਕਰਹਿ ਦਿਨ ਰਾਤਿ ॥
ਸਤਿਗੁਰਿ ਗਵਾਈ, ਵਿਚਹੁ ਜੂਠਿ ਭਰਾਂਤਿ ॥ [ਪੰਨਾ ੧੧੭੪

੨੭. ਕਿਲਬਿਖ ਬਿਨਸੇ ਗਾਇ ਗੁਨਾ ॥
ਅਨਦਿਨੁ ਉਪਜੀ ਸਹਜ ਧੁਨਾ ॥ [ਪੰਨਾ ੧੧੯੪

੨੮. ਜੋ ਜੋ ਕਥੈ ਸੁਨੈ ਹਰਿ ਕੀਰਤਨੁ,
ਤਾ ਕੀ ਦੁਰਮਤਿ ਨਾਸ ॥
ਸਗਲ ਮਨੋਰਥ ਪਾਵੈ ਨਾਨਕ, ਪੂਰਨ ਹੋਵੈ ਆਸ ॥
[ਪੰਨਾ ੧੩੦੦

੨੯. ਬਿਚਰਤੇ ਨਿਰਭਯੰ ਸਤ੍ਰੁ ਸੈਨਾ,
ਧਾਯੰਤੇ ਗੋੁਪਾਲ ਕੀਰਤਨਹ ॥
ਜਿਤਤੇ ਬਿਸ੍ਵ ਸੰਸਾਰਹ,
ਨਾਨਕ, ਵਸੵੰ ਕਰੋਤਿ ਪੰਚ ਤਸਕਰਹ ॥ [ਪੰਨਾ ੧੩੫੬

੩੦. ਰਮਣੰ ਕੇਵਲੰ ਕੀਰਤਨੰ, ਸੁਧਰਮੰ ਦੇਹ ਧਾਰਣਹ ॥
ਅੰਮ੍ਰਿਤ ਨਾਮੁ ਨਾਰਾਇਣ,
ਨਾਨਕ ਪੀਵਤੰ ਸੰਤ, ਨ ਤ੍ਰਿਪੵਤੇ ॥ [ਪੰਨਾ ੧੩੫੬

੩੧. ਕੀਰਤਨ ਸਾਧ ਸੰਗੇਣ ਨਾਨਕ,
ਨਹ ਦ੍ਰਿਸਟੰਤਿ ਜਮਦੂਤਨਹ ॥੩੪॥ [ਪੰਨਾ ੧੩੫੭

ਗੁਰਬਾਣੀ ਦਾ ਕੀਰਤਨ ਕਰਨ ਤੇ ਸੁਣਨ ਦਾ ਫਲ ਮਹਾਨ ਹੈ। ਜੇ ਧਿਆਨ ਨਾਲ ਗੁਰੂ ਮਹਾਰਾਜ ਦੇ ਪਾਵਨ ਵਾਕ ਪੜ੍ਹੀਏ ਸੁਣੀਏ ਅਤੇ ਸੁਣੀਏ:-

ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ,
ਲਿਖਤੀ ਕੁਲੁ ਤਾਰਿਆ ਜੀਉ ॥ [ਪੰਨਾ ੯੧

ਦਸੋ ! ਇਸ ਤੋਂ ਵੱਡਾ ਫਲ ਹੋਰ ਕੀ ਹੋ ਸਕਦਾ ਹੈ?। ਹਰ ਰੋਜ਼ ਪੜ੍ਹਦੇ ਤੇ ਸੁਣਦੇ ਹਾਂ "ਗੁਰਬਾਣੀ ਗਾਵਹ ਭਾਈ॥ ਓਹ ਸਫਲ ਸਦਾ ਸੁਖਦਾਈ" (ਪੰਨਾ ੬੨੯)। ਗੁਰਬਾਣੀ ਕੀਰਤਨ ਦਾ ਗਾਉਣਾ ਤੇ ਸੁਣਨਾ ਹਰ ਸਮੇਂ ਹੀ ਸੁਖਦਾਈ ਹੈ, ਇਸ ਬਾਰੇ ਕਿਸੇ ਪ੍ਰਕਾਰ ਦੀ ਹੁਜਤ ਕਰਨ ਦੀ ਲੋੜ ਨਹੀਂ। ਗੁਰੂ ਪਿਆਰਿਓ ! ਅੱਡੋ ਝੋਲੀਆਂ, ਗੁਰਦੇਵ ਪਿਤਾ ਜੀ ਕਿਤਨੀ ਵੱਡੀ ਦਾਤਿ ਬਖ਼ਸ਼ਿਸ਼ ਕਰ ਰਹੇ ਹਨ:-

**ਮਨ ਹਰਿ ਕੀਰਤਿ ਕਰਿ ਸਦਹੂੰ ॥**
**ਗਾਵਤ ਸੁਨਤ ਜਪਤ ਉਧਾਰੈ,**
**ਬਰਨ ਅਬਰਨਾ ਸਭਹੂੰ ॥** **[ਪੰਨਾ ੫੨੯**

ਅਸਲ ਵਿਚ ਗੁਰਬਾਣੀ ਨੂੰ ਪਰਸਣ ਦੀ ਲੋੜ ਹੈ। ਗੁਰਵਾਕ ਹਨ- "ਲੋਹਾ ਕੰਚਨ ਹਿਰਨ ਹੋਇ ਕੈਸੇ, ਜਉ ਪਾਰਸਹਿ ਨ ਪਰਸੈ" (ਪੰਨਾ ੯੭੩)। ਸੋ, ਤੱਤ ਵੀਚਾਰ ਇਹ ਹੈ ਕਿ ਨਾਮ ਜਪਣ ਅਤੇ ਕੀਰਤਨ ਕਰਨ-ਸੁਣਨ ਦਾ ਫਲ ਤਾਂ ਪ੍ਰਾਪਤ ਹੁੰਦਾ ਹੈ ਜੇ ਸਾਧ ਸੰਗਤ ਵਿੱਚ ਸ਼ਬਦ ਨੂੰ ਪਰਸਣ ਵਾਲੀ ਭਾਵਨੀ ਹੋਵੇ। ਪੰਚਮ ਗੁਰਦੇਵ ਜੀ ਦੇ ਮਲਾਰ ਰਾਗ ਵਿੱਚ ਪਾਵਨ ਵਾਕ ਹਨ:-

**ਗਿਰਿ ਤਰ ਥਲ ਜਲ ਭਵਨ ਭਰਪੁਰਿ,**
**ਘਟਿ ਘਟਿ ਲਾਲਨ ਛਾਵਨੀ ਨੀਕੀ ॥**
**ਸਾਧ ਸੰਗਿ ਰਾਮਈਆ ਰਸੁ ਪਾਇਓ,**
**ਨਾਨਕ, ਜਾ ਕੈ ਭਾਵਨੀ ਨੀਕੀ ॥** **[ਪੰਨਾ ੧੨੭੨**



# ਰੱਬੀ ਰਬਾਬ

**ਭਲਾ ਰਬਾਬ ਵਜਾਇੰਦਾ, ਮਜਲਸ ਮਰਦਾਨਾ ਮੀਰਾਸੀ॥**

**[ਭਾ. ਗੁ. ਵਾ. ੧੧-੧੩**

ਸੰਸਾਰ ਵਿਚ ਰਬਾਬਾਂ ਜਾਂ ਮਿਰਾਸੀਆਂ ਦੀ ਕੋਈ ਕਮੀ ਨਹੀਂ ਸੀ ਪਰ ਜੋ ਰੱਬੀ-ਰਬਾਬ ਜਗਤ ਜਲੰਦੇ ਨੂੰ ਠਾਰਨ ਤੇ ਤਾਰਨ ਲਈ ਕਰਤਾਰੀ-ਕੀਰਤਨ ਕਰਨ ਲਈ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਰਾਹੀਂ ਮੰਗਵਾਇਆ, ਉਸ ਦੀ ਕਲਾਕਾਰੀ ਅਸਚਰਜ ਅਤੇ ਵਿਥਿਆ ਵੀ ਵਿਲੱਖਣ ਹੈ। ਗੁਰੂ ਜੀ ਨੇ ਭਾਈ ਮਰਦਾਨੇ ਨੂੰ ਕਿਸੇ ਮਿਰਾਸੀ ਪਾਸੋਂ ਰਬਾਬ ਲਿਆਉਣ ਲਈ ਆਖਿਆ ਅਤੇ ਮਰਦਾਨਾ ਦੋ ਦਿਨ ਫਿਰਦਾ ਰਹਿਆ, ਬਥੇਰੀ ਢੂੰਢ-ਭਾਲ ਕੀਤੀ ਪਰ ਕਿਸੇ ਮਿਰਾਸੀ ਪਾਸੋਂ ਰਬਾਬ ਨਾ ਮਿਲਿਆ, ਨਿਰਾਸ ਹੋ ਕੇ ਵਾਪਸ ਪਰਤ ਆਇਆ। ਫਿਰ ਗੁਰੂ ਬਾਬਾ ਜੀ ਨੇ ਭਾਈ *'ਫਿਰੰਦੇ' ਦੇ ਘਰ ਦਾ ਪਤਾ ਦਸਿਆ। ਦੋਹਾਂ ਨਦੀਆਂ ਦੇ ਵਿਚ ਇਕ ਪਿੰਡ 'ਅਥੱਕਪੁਰ' ਹੈ, ਉਥੇ ਇਕ ਰਬਾਬੀ ਰਹਿੰਦਾ ਹੈ, ਉਸ ਪਾਸ ਜਾ ਕੇ ਸਾਡਾ ਨਾਮ ਲਈਂ, ਤੈਨੂੰ ਰਬਾਬ ਮਿਲ ਜਾਵੇਗਾ।' ਭਾਈ ਮਰਦਾਨੇ ਨੇ ਕਹਿਆ "ਗੁਰੂ ਜੀ ! ਰਬਾਬ ਖ਼ਰੀਦਣ ਲਈ ਕੁਝ ਮਾਇਆ ਵੀ ਚਾਹੀਦੀ ਹੈ। ਤਾਂ ਗੁਰੂ ਬਾਬਾ ਜੀ ਨੇ ਭਾਈ ਮਰਦਾਨੇ ਨੂੰ ਬੇਬੇ ਨਾਨਕੀ ਜੀ ਪਾਸ ਭੇਜ ਦਿਤਾ। ਮਰਦਾਨਾ ਮਾਇਆ ਲੈ ਕੇ ਫਿਰੰਦੇ ਨੂੰ ਲਭਣ ਲਈ ਟੁਰ ਪਿਆ। ਪਿੰਡ ਅਥੱਕਪੁਰੇ ਦੇ ਬਾਹਰ ਫਿਰੰਦੇ ਨੂੰ ਟੋਲਣ ਲਈ ਜਦੋਂ ਪੁੱਛ ਕੀਤੀ ਤਾਂ ਪਤਾ ਚਲਿਆ ਕਿ 'ਫਿਰੰਦੇ' ਦਾ ਦੂਜਾ ਨਾਉ 'ਫੇਰੂ' ਪ੍ਰਸਿਧ ਹੈ। ਮਰਦਾਨਾ ਉਦਾਸ ਹੋ ਕੇ ਜਦੋਂ ਵਾਪਸ ਪਰਤਣ ਲੱਗਾ ਤਾਂ ਫਿਰੰਦਾ ਆਪ ਆ ਮਿਲਿਆ। ਦੋਹਾਂ ਦੀ ਪਰਸਪਰ ਗਲ ਬਾਤ ਹੋਈ, ਨਾਵਾਂ ਦੀ ਜਾਣ-ਪਛਾਣ ਹੋਈ। ਹਾਂ, ਭਾਈ ਦਸ ! ਤੂੰ ਕਿਸ ਕੰਮ ਲਈ ਇਥੇ ਆਇਆ ਹੈ? ਤਾਂ ਭਾਈ ਮਰਦਾਨੇ ਆਖਿਆ, 'ਨਾਨਕ ਵੇਦੀ ਰਾਇ ਭੋਇੰ ਦੀ ਤਲਵੰਡੀ ਦੇ ਵਾਸੀ ਨੇ ਮੈਨੂੰ ਆਪ ਪਾਸੋਂ ਰਬਾਬ ਲਿਆਉਣ ਲਈ ਘਲਿਆ

---

*ਜਨਮਸਾਖੀ ਭਾਈ ਬਾਲੇ ਵਾਲੀ-

ਗੁਰਸ਼ਬਦ ਰਤਨਾਕਰ ਮਹਾਨ ਕੋਸ਼ ਦੇ ਕਰਤਾ ਨੇ 'ਫਿਰੰਦੇ' ਬਾਰੇ ਇਉਂ ਜਾਣ-ਪਛਾਣ ਕਰਾਈ ਹੈ:- ਰਾਗ ਵਿਦਿਆ ਦਾ ਇਕ ਪੂਰਵ ਪੰਡਿਤ, ਜਿਸ ਨੇ ਗੁਰੂ ਨਾਨਕ ਦੇਵ ਜੀ ਦੀ ਆਗਿਆ ਨਾਲ ਭਾਈ ਮਰਦਾਨੇ ਨੂੰ ਰਾਗ ਵਿਦਿਆ ਸਿਖਾਈ ਅਤੇ ਰਬਾਬ ਸਾਜ ਸਤਿਗੁਰੂ ਦੀ ਭੇਟਾ ਕੀਤਾ। ਭੈਰੋਆਣਾ ਰਿਆਸਤ ਕਪੂਰਥਲਾ, ਤਹਿਸੀਲ ਥਾਣਾ ਸੁਲਤਾਨਪੁਰ ਦਾ ਪਿੰਡ ਜੋ ਰੇਲਵੇ ਸਟੇਸ਼ਨ 'ਗਿਦੜੀ ਪਿੰਡੀ' ਤੋਂ 2 ਮੀਲ ਉਤਰ ਵਲ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਦੇਵ ਜੀ ਦਾ ਗੁਰਦੁਆਰਾ ਹੈ।

ਹੈ। ਫਿਰੰਦਾ ਝੱਟ-ਪੱਟ ਇਕ ਇਲਾਹੀ ਰਬਾਬ ਲਿਆਇਆ। ਮਰਦਾਨੇ ਨੇ ਜਦੋਂ ਉਸ ਰਬਾਬ ਨੂੰ ਚੰਗੀ ਤਰ੍ਹਾਂ ਨੀਝ ਲਾ ਕੇ ਵੇਖਿਆ ਤਾਂ ਇਉਂ ਪ੍ਰਤੀਤ ਹੋਇਆ ਕਿ ਇਹ ਰਬਾਬ 'ਕੁਦਰਤੀ' ਹੈ। ਫਿਰ ਫਿਰੰਦੇ ਪਾਸੋਂ ਰਬਾਬ ਦਾ ਮੁੱਲ ਪੁਛਿਆ। ਫਿਰੰਦੇ ਕਹਿਆ, "ਇਸ ਦਾ ਮੁੱਲ ਕੋਈ ਨਹੀਂ ਅਤੇ ਨਾ ਹੀ ਮੈਂ ਕੁਝ ਲੈਣਾ ਹੈ। ਮਰਦਾਨੇ ਕਹਿਆ, ਮੁੱਲ ਕਿਉਂ ਨਹੀਂ ਲੈਣਾ? ਫਿਰੰਦੇ ਆਖਿਆ, ਇਹ ਰਬਾਬ ਮੈਨੂੰ ਕੁਦਰਤੀ ਹੱਥ ਆਇਆ ਹੈ। ਇਸ ਚੋਂ ਜੋ ਆਵਾਜ਼ ਨਿਕਲਦੀ ਹੈ, ਉਹ ਵੀ ਕੁਦਰਤੀ ਹੈ। ਫਿਰੰਦੇ ਨੇ ਕਹਿਆ ਇਹ ਰਬਾਬ ਸਿਵਾਏ ਨਾਨਕ ਵੇਦੀ ਦੇ ਹੋਰ ਕਿਸੇ ਅਗੇ ਨਾ ਵਜਾਈਂ।" ਮਰਦਾਨੇ ਫਿਰ ਕਹਿਆ ਕਿ ਮੁੱਲ ਤਾਂ ਦਸੋ ਤੇ ਲਵੋ। ਫਿਰ ਵੀ ਫਿਰੰਦਾ ਨਾ ਮੰਨਿਆ। ਮਰਦਾਨੇ ਨੇ ਉਹ ਰਬਾਬ ਹੱਥ ਵਿਚ ਲੈ ਕੇ ਵਜਾਇਆ ਤਾਂ ਉਸ ਚੋਂ 'ਨਿਰੰਕਾਰ ਨਿਰੰਕਾਰ' ਵਾਲੀ ਧੁਨ ਨਿਕਲੇ, ਹੋਰ ਕੋਈ ਆਵਾਜ਼ ਨਿਕਲੇ ਹੀ ਨਾ। ਮਰਦਾਨਾ ਹੈਰਾਨ ਹੋਇਆ ਅਤੇ ਆਖਿਓਸ ਭਾਈ ਫਿਰੰਦਾ ਛੇਤੀ ਚਲ। ਦੋਵੇਂ ਗੁਰੂ ਬਾਬਾ ਜੀ ਪਾਸ ਆ ਖੜੇ ਹੋਏ। ਫਿਰੰਦੇ ਨੇ ਰਬਾਬ ਲਿਆ ਕੇ ਅਗੇ ਰਖਿਆ ਅਤੇ ਗੁਰੂ ਚਰਨਾ ਤੇ ਮੱਥਾ ਟੇਕਿਆ। ਗੁਰੂ ਬਾਬਾ ਜੀ ਨੇ ਭਾਈ ਮਰਦਾਨੇ ਦੇ ਹਵਾਲੇ ਕਰ ਦਿੱਤਾ। ਗੁਰੂ ਜੀ ਨੇ ਮਰਦਾਨੇ ਪਾਸੋਂ ਪੁਛਿਆ, ਰਬਾਬ ਲਿਆਉਣ ਵਿਚ ਇਤਨੀ ਦੇਰ ਕਿਉਂ ਲਾ ਦਿਤੀ। ਮਰਦਾਨੇ ਕਹਿਆ, 'ਗੁਰੂ ਜੀ ਮੈਂ ਤੀਸਰੇ ਦਿਨ ਚਲਣ ਲੱਗਾ ਸਾਂ ਕਿ ਇਹ ਸਾਧੂ ਮੈਨੂੰ ਆ ਮਿਲਿਆ ਇਸ ਪਾਸੋਂ ਆਪ ਪੁੱਛ ਸਕਦੇ ਹੋ। ਗੁਰੂ ਬਾਬਾ ਜੀ ਨੇ ਫਿਰੰਦੇ ਨੂੰ ਇਹ ਕਹਿਆ, ਭਾਈ ! ਤੂੰ ਕਉਣ ਹੈਂ? ਫਿਰੰਦੇ ਨੇ ਕਹਿਆ ਗੁਰੂ ਜੀ ਦੁਆਪਰ ਵਿਚ ਮੈਂ ਆਪ ਜੀ ਦਾ ਸਿਖ ਸਾਂ। ਆਪਣੇ ਜਨਮ ਤੇ ਘਰ ਬਾਰੇ ਆਪ ਹੀ ਦਸ ਦਿੱਤਾ। ਫਿਰੰਦੇ ਨੇ ਕਹਿਆ- "ਮੇਰਾ ਪਹਿਲਾ ਨਾਉਂ 'ਪ੍ਰੇਮਾ' ਸੀ, ਮੈਂ ਜਦੋਂ ਰਬਾਬੀ ਸਾਂ, ਤੁਹਾਡੇ ਅਗੇ ਸਰੋਦ ਮੈਂ ਕਰਦਾ ਸੀ।" ਇਸ ਤਰ੍ਹਾਂ ਦੇ ਬਚਨ ਕਰਨ ਮਗਰੋਂ ਫਿਰੰਦਾ ਵਿਦਾ ਹੋਇਆ ਅਤੇ ਮਰਦਾਨਾ ਉਸ ਨੂੰ ਵਿਦਾਅ ਕਰਨ ਹਿਤ ਅੱਧਾ ਕੋਹ ਹੀ ਗਿਆ ਸੀ ਕਿ ਉਹ ਅਜਿਹਾ ਛਲ ਹੋਇਆ ਕਿ ਫਿਰੰਦੇ ਦਾ ਪਤਾ ਹੀ ਨਾ ਲਗਾ। ਮਰਦਾਨਾ ਹੈਰਾਨ ਹੋ ਕੇ ਵਾਪਸ ਆ ਗਿਆ। ਗੁਰੂ ਬਾਬਾ ਜੀ ਨੇ ਪੁਛਿਆ ਭਾਈ ਮਰਦਾਨਾ ! ਤੂੰ ਫਿਰੰਦੇ ਨੂੰ ਕਿਥੋਂ ਤਕ ਵਿਦਾਅ ਕਰਕੇ ਵਾਪਸ ਪਰਤਿਆ ਹੈਂ? ਮਰਦਾਨੇ ਆਖਿਆ, ਗੁਰੂ ਜੀ! ਅੱਧੇ ਕੋਹ ਮਗਰੋਂ ਉਹ ਮੈਨੂੰ ਦਿਸਣੋਂ ਹੀ ਰਹਿ ਗਿਆ। ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਦੇ ਹੱਥ ਰਬਾਬ ਦਿਤਾ, ਤਾਂ ਉਹ ਥਾਟ ਬਣਾਉਣ ਲਗਾ। ਗੁਰੂ ਬਾਬਾ ਜੀ ਨੇ ਹੁਕਮ ਕੀਤਾ, ਮਰਦਾਨਿਆ ! ਥਾਟ ਆਪੇ ਹੀ ਬਣ ਜਾਵੇਗਾ। ਮਰਦਾਨੇ ਨੇ ਗੁਰੂ ਬਾਬਾ ਜੀ ਦਾ ਹੁਕਮ ਮੰਨਿਆ, ਥਾਟ ਆਪੇ ਬਣਨ ਲਗ ਗਿਆ। ਜਦੋਂ ਮਰਦਾਨੇ ਤਾਰ ਵਜਾਈ ਤਾਂ ਉਸ ਵਿਚੋਂ "ਤੂੰਹੀ ਨਿਰੰਕਾਰ! ਤੂੰਹੀ ਨਿਰੰਕਾਰ!"

ਦੀ ਆਵਾਜ਼ ਨਿਕਲੇ। ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਐਸੀ ਸਮਾਧੀ ਲਗੀ ਕਿ ਦੋ ਦਿਨ ਆਪ ਸਮਾਧ-ਇਸਥਿਤ ਰਹੇ। ਭਾਈ ਮਰਦਾਨਾ ਹੱਕਾ ਬੱਕਾ ਹੋ ਗਿਆ ਅਤੇ ਆਖਿਆ, ਤੇਰੀ ਭੁੱਖ ਤਾਂ ਕਰਤਾਰ ਨੇ ਦੂਰ ਕੀਤੀ ਹੋਈ ਹੈ, ਅਸਾਡੀ ਭੁੱਖ ਤਾਂ ਦੂਰ ਨਹੀਂ ਹੋਈ। ਮਰਦਾਨੇ ਕਹਿਆ, ਬਾਬਾ ਜੀ! ਮੈਂ ਆਦਮੀ ਹਾਂ, ਅਜਿਹੀ ਹਾਲਤ ਵਿਚ ਮੈਂ ਤੁਹਾਡੇਂ ਨਾਲ ਕਿਵੇਂ ਰਹਿ ਸਕਦਾ ਹਾਂ। ਮਰਦਾਨਾ ਰਬਾਬ ਲੈ ਕੇ ਬੇਬੇ ਨਾਨਕੀ ਜੀ ਪਾਸ ਆਇਆ ਤਾਂ ਬੇਬੇ ਨੇ ਪੁਛਿਆ, ਮਰਦਾਨਿਆ ! ਇਹ ਰਬਾਬ ਕਿਤਨੇ ਦਾ ਆਇਆ ਹੈ? ਨਾਲ ਹੀ ਪੁਛਿਆ ਮੇਰਾ ਵੀਰ ਕਿਥੇ ਛੱਡ ਆਇਓ? ਮਰਦਾਨੇ ਕਹਿਆ ਬੇਬੇ ਜੀ ਵੁਹ ਤਾਂ ਸਾਧ ਫ਼ਕੀਰ ਹੈ, ਉਸ ਤਾਈਂ ਤਾਂ ਕੋਈ ਦੁੱਖ ਭੁੱਖ ਨਹੀਂ ਲਗਦੀ, ਅਸੀਂ ਤਾਂ ਬੰਦੇ ਹਾਂ, ਸਾਨੂੰ ਦੁੱਖ ਭੁੱਖ ਲਗਦੀ ਹੈ, ਇਸ ਲਈ ਬਾਬੇ ਪਾਸੋਂ ਵਿਦਾਅ ਹੋ ਕੇ ਆਇਆ ਹਾਂ। ਗੁਰੂ ਨਾਨਕ ਜੀ ਖੁੱਸ਼ੀ ਨਾਲ ਵਿਦਾਅ ਕੀਤਾ ਹੈ ਅਤੇ ਕਹਿਆ ਕਿ ਇਹ ਰਬਾਬ ਬੇਬੇ ਜੀ ਨੂੰ ਸਉਂਪ ਜਾਈਂ। ਇਹ ਸੁਣ ਕੇ ਬੇਬੇ ਨਾਨਕੀ ਜੀ ਦਾ ਬੈਰਾਗ ਛੁਟ ਗਿਆ, ਥੰਮਿਆ ਹੀ ਨਾ ਜਾਏ। ਤੁਲਸਾਂ ਨੇ ਅਖਾਂ ਤੋਂ ਅਥਰੂ ਪੂੰਝੇ। ਦਿਨ ਬੀਤ ਗਿਆ, ਸੰਧਿਆ ਸਮੇਂ ਭਾਈਆ ਜੈ ਰਾਮ ਘਰ ਆਇਆ ਤਾਂ ਤੁਲਸਾਂ ਨੇ ਬੇਬੇ ਨਾਨਕੀ ਦੇ ਰੁਦਨ ਬਾਰੇ ਦਸਿਆ। ਅਜ ਮਰਦਾਨਾ ਵੀਰ ਨਾਨਕ ਜੀ ਨੂੰ ਛੱਡ ਚਲਿਆ ਹੈ, ਦੁਰੇਡੇ ਜਾਵੇਂ ਤਾਂ ਖ਼ਰਚੀ ਲੈ ਜਾਵੀਂ, ਬਸ ਮਰਦਾਨਾ ਖੁੱਸ਼ ਹੋ ਗਿਆ। ਭਾਈਆ ਜੀ! ਜਿਵੇਂ ਤੁਸੀਂ ਆਖੋਗੇ ਤਿਵੇਂ ਹੀ ਕਰ ਲਵਾਂਗਾ। ਮਰਦਾਨੇ ਨੂੰ ਪਰਸ਼ਾਦਾ ਛਕਾਇਆ।ਵੀਹ ਰੁਪਏ ਵੀ ਦਿਤੇ ਅਤੇ ਇਹ ਆਖਿਆ ਕਿ ਵੀਰ ਜੀ ਨੂੰ ਕਹਿਣਾ ਮੈਨੂੰ ਮਿਲੇ। ਮਰਦਾਨੇ ਨੇ ਬੇਬੇ ਨਾਨਕੀ ਜੀ ਦੇ ਵੈਰਾਗ ਬਾਰੇ ਦਸਿਆ। ਮੁਕਦੀ ਗਲ ਮਰਦਾਨਾ ਗੁਰੂ ਬਾਬਾ ਜੀ ਨੂੰ ਆਪਣੀ ਭੈਣ ਨਾਨਕੀ ਪਾਸ ਲੈ ਆਇਆ। ਬੇਬੇ ਜੀ ਨੇ ਪਿਆਰ ਭਰੇ ਬਚਨ ਬਿਲਾਸ ਹੋਏ "ਬੇਬੇ ਜੀ ! ਤੁਸੀਂ ਖ਼ਾਤਰ ਜਮਾ ਰਖੋ, ਜਿਸ ਵੇਲੇ ਯਾਦ ਕਰੋਗੇ, ਮੈਂ ਤੁਹਾਡੇ ਪਾਸ ਹਾਜ਼ਰ ਹੋਵਾਂਗਾ।" ਬਸ, ਗੁਰੂ ਨਾਨਕ ਜੀ ਤੇ ਮਰਦਾਨੇ ਦੋਵੇਂ ਵਿਦਾਅ ਹੋਏ, ਸੁਲਤਾਨੰਪੁਰੋਂ ਬਾਹਰ ਨਿਕਲੇ, ਗੁਰੂ ਨਾਨਕ ਜੀ ਨੇ ਮਰਦਾਨੇ ਨੂੰ ਪੁਛਿਆ। ਮਰਦਾਨਾ ! ਦਸ ਹੁਣ ਕਿਧਰ ਜਾਏਂਗਾ ਤਾਂ ਮਰਦਾਨੇ ਆਖਿਆ ਜੀ! ਮੈਂ ਕੀ ਜਾਣਾਂ। ਅੱਗਾ ਤੇਰਾ ਤੇ ਪਿਛਾ ਮੇਰਾ', ਜਿਧਰ ਜਾਵਾਂ ਤੂੰ ਉਧਰ ਚਲੇਂ। ਇਥੋਂ ਆਪ ਭਾਈ ਲਾਲੋ ਤ੍ਰਿਖਾਣ ਪਾਸ ਏਮਨਾਬਾਦ ਪਾਸ ਜਾ ਪਹੁੰਚੇ।

ਅੰਤ ਵਿੱਚ, ਰਬੀ-ਰਬਾਬ ਦੀ ਪ੍ਰਸਿਧੀ ਦਾ ਮੁੱਖ ਅੰਸ਼ ਇਹ ਹੈ ਕਿ ਜਗਤ-ਫੇਰੀਆਂ ਵਿਚ ਜਦੋਂ ਤੇ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਧੁਰ ਕੀ ਬਾਣੀ ਉਤਰਦੀ ਸੀ ਤਾਂ ਆਪ ਜੀ ਕਹਿੰਦੇ ਹੁੰਦੇ ਸਨ- "ਮਰਦਾਨਿਆ ! ਰਬਾਬ ਛੇੜ, ਬਾਣੀ ਆਈ ਊ"। ਸੋ, ਰੱਬੀ-ਰਬਾਬ ਕੇਵਲ ਰਾਗ ਨਾਲ ਸੰਬੰਧਤ ਨਹੀਂ, ਇਹ 'ਅਨੁਰਾਗ' ਪ੍ਰੇਮ ਦਾ ਇਕ ਅਨਿਖੜਵਾਂ ਅੰਗ ਹੈ।

# ਸੰਗੀਤ ਦਾ ਸੰਕਲਪ

ਸੰਗੀਤ ਦਾ ਮਨੁੱਖੀ ਜੀਵ ਨਾਲ ਗੂੜ੍ਹਾ ਨਾਤਾ ਹੈ ਕਿਉਂਕਿ ਧਾਰਮਿਕ ਅਤੇ ਸਮਾਜਿਕ ਖੇਤਰ ਵਿਚ ਇਸ ਦੀ ਡਾਢੀ ਲੋੜ ਮਹਿਸੂਸ ਕੀਤੀ ਜਾਂਦੀ ਹੈ ਜਦੋਂ ਜੀਵ ਬਾਲ ਰੂਪ ਵਿਚ ਪ੍ਰਵੇਸ਼ ਕਰਦਾ ਹੈ, ਭਾਂਤ ਭਾਂਤ ਦੀਆਂ ਖੁਸ਼ੀਆਂ ਅਤੇ ਮਨੋਰੰਜਕ ਗੀਤ ਗਾਏ ਜਾਂਦੇ ਹਨ, ਜਦੋਂ ਗਭਰੂ ਬਣਦਾ ਹੈ ਤਾਂ ਮੰਗਣੀ ਤੇ ਵਿਆਹ ਦੇ ਸਮੇਂ ਢੋਲ, ਵਾਜੇ, ਬੈਂਡ ਆਦਿ ਵਜਾਏ ਜਾਂਦੇ ਹਨ। ਜਦੋਂ ਸੰਸਾਰਕ ਯਾਤਰਾ ਪੂਰੀ ਕਰਕੇ ਸਰੀਰਕ ਚੋਲਾ ਛੋੜਦਾ ਹੈ ਤਾਂ ਮਾਰੂ ਰਾਗ ਦੇ ਮਾਤਮੀ ਗੀਤਾਂ ਨਾਲ ਇਸ ਨੂੰ ਅਲ-ਵਿਦਾਅ ਕੀਤਾ ਜਾਂਦਾ ਹੈ। ਭਾਵ ਸੰਗੀਤ ਦਾ ਮਨੁੱਖੀ ਜੀਵਨ ਨਾਲ ਇਤਨਾ ਗੂੜ੍ਹਾ ਸੰਪਰਕ ਰਹਿੰਦਾ ਹੈ ਕਿ ਗ੍ਰਿਹਸਤੀ ਜੀਵਨ ਦਾ ਆਰੰਭ ਅਤੇ ਅੰਤ ਇਸ ਤੋਂ ਬਿਨਾਂ ਸੋਭਦਾ ਹੀ ਨਹੀਂ। ਇਸ ਲਈ ਸੰਗੀਤ ਦੀ ਹੋਂਦ ਤੋਂ ਜਾਣੂ ਹੋਣਾ ਵੀ ਹਰੇਕ ਮਨੁੱਖ ਦਾ ਇਨਸਾਨੀ ਫਰਜ਼ ਬਣਦਾ ਹੈ।

ਸੰਗੀਤ, ਸਾਜ਼ ਤੇ ਅਲਾਪ ਦੀ ਬੰਦਸ਼ ਨਾਲ ਉਠਦਾ ਹੈ ਪਰ ਸੰਗੀਤ ਸਾਜ਼ ਵਿਚ ਬੰਦ ਨਹੀਂ ਹੁੰਦਾ। ਸੰਗੀਤ ਸਾਜ਼ ਤੋਂ ਜਾਣੂੰ ਹੁੰਦਾ ਪਰ ਸਾਜ਼ ਨੂੰ ਸੰਗੀਤ ਅਤੇ ਸੰਗੀਤਕਾਰ ਦੇ ਵੱਸ ਹੋਣਾ ਪੈਂਦਾ ਹੈ। ਰਾਗ ਅਤੇ ਨਾਦ ਦਾ ਨਾਮ ਵੀ ਸੰਗੀਤ ਹੈ ਪਰ ਇਨ੍ਹਾਂ ਦੋਹਾਂ ਵਿੱਚ ਥੋੜਾ ਜਿਹਾ ਭੇਦ ਹੈ। ਰਾਗ ਵਿਚ, ਅਲਾਪ, ਗਤ ਅਤੇ ਬੋਲ ਤਿੰਨ ਅੰਗ ਹੁੰਦੇ ਹਨ ਪਰ ਨਾਦ ਵਿਚ ਕੇਵਲ ਅਲਾਪ ਤੇ ਗਤ ਮਾਤ੍ਰਾ ਨੂੰ ਹੀ ਪ੍ਰਧਾਨ ਅੰਗ ਗਿਣਿਆ ਜਾਂਦਾ ਹੈ। ਰਾਗ ਤੋਂ ਭਾਵ ਹੁੰਦਾ ਹੈ ਉਹ ਆਵਾਜ਼ ਜਿਹੜੀ ਸਾਡੇ ਹਿਰਦੇ ਵਿਚੋਂ ਗਲੇ ਰਾਹੀਂ ਬਾਹਰ ਆਉਂਦੀ ਹੈ ਅਤੇ ਨਾਦ ਤੋਂ ਭਾਵ ਉਹ ਧੁਨੀ ਜਿਹੜੀ ਸਾਜ਼ਾਂ ਵਿਚੋਂ ਨਿਕਲਦੀ ਹੈ।

ਰਾਗ-ਨਾਦ ਦਾ ਮੂਲ ਕਰਤਾਪੁਰਖ ਜੀ ਆਪ ਹਨ। ਇਸ ਦਾ ਪ੍ਰਤੀਕ 'ੴ' ਸ਼ਬਦ ਹੈ। ਸਭ ਤੋਂ ਪਹਿਲਾਂ ਉਸ ਵਾਕ ਜਾਂ ਸ਼ਬਦ ਦੀ ਧੁਨੀ ਉਠੀ ਜਿਸ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਜਪੁਜੀ ਸਾਹਿਬ ਵਿਚ ਵਰਣਨ ਕੀਤਾ ਹੈ:-

**ਕੀਤਾ ਪਸਾਉ ਏਕੋ ਕਵਾਉ ॥**
**ਤਿਸ ਤੇ ਹੋਏ ਲਖ ਦਰੀਆਉ ॥**
**ਕੁਦਰਤਿ ਕਵਣ ਕਹਾ ਵੀਚਾਰੁ ॥**
**ਵਾਰਿਆ ਨਾ ਜਾਵਾ ਏਕ ਵਾਰ ॥**
**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**
**ਤੂ ਸਦਾ ਸਲਾਮਤਿ ਨਿਰੰਕਾਰ ॥**

ਨਿਰੰਕਾਰ ਜੀ ਦੇ ਆਦਿ ਸ਼ਬਦ ਦੀ ਧੁਨੀ ਕੁਦਰਤਿ ਦੇ ਸਾਰੇ ਪਸਾਰੇ ਵਿਚ ਪਸਰ ਗਈ ਜਿਸ ਨੇ ਆਪਣੀ ਸਪਰਸ ਕਲਾ ਨਾਲ ਰਾਗ ਨੂੰ ਜਨਮ ਦਿੱਤਾ। ਫਿਰ ਰਾਗ ਨੂੰ ਦ੍ਰਿਸ਼ਟ ਅਤੇ ਅਦ੍ਰਿਸ਼ਟ ਸਭ ਜੀਵ ਜੰਤੂਆਂ ਨੇ ਸੁਣਿਆ। ਮਾਤ ਲੋਕ ਵਿਚ ਜਿਨ੍ਹਾਂ ਬ੍ਰਹਮ ਬੇਤਿਆਂ ਨੇ ਰਬੀ-ਰਾਗ ਦੀ ਧੁਨੀ ਸੁਣੀ ਉਸ ਵਿਚ ਉਹ ਲੀਨ ਹੋ ਗਏ ਅਤੇ ਆਤਮਿਕ ਸਥਿਤੀ ਨੂੰ ਪਰਾਪਤ ਹੋ ਗਏ। ਅਜਿਹੇ ਆਤਮਿਕ ਗਿਆਨੀਆਂ ਨੂੰ ਹਰੇ ਭਰੇ ਖੇਤਾਂ ਦੇ ਲਹਿ ਲਹਾਂਦੇ ਬੂਟਿਆਂ ਚੋਂ, ਬਨਾਸਪਤੀ ਦੇ ਝੂਮਦੇ ਪੱਤਿਆਂ ਚੋਂ, ਹਵਾ ਦੀ ਰੁਮਕਦੀ ਝੀਣੀ ਬਾਣ ਚੋਂ, ਸਮੁੰਦਰੀ ਲਹਿਰਾਂ ਦੀ ਸ਼ਾਂ ਸ਼ਾਂ ਚੋਂ, ਉਡਦੇ ਹੋਏ ਪੰਛੀਆਂ ਦੀਆਂ ਡਾਰਾਂ ਅਤੇ ਉਨ੍ਹਾਂ ਦੀਆਂ ਵੰਨ-ਸੁਵੰਨੀਆਂ ਬੋਲੀਆਂ ਚੋਂ, ਬਦਲਾਂ ਦੀ ਘਨਘੋਰ ਚੋਂ, ਭਾਵ ਸੂਖਮ ਅਤੇ ਅਸਥੂਲ ਸਭ ਵਸਤੂਆਂ ਵਿਚੋਂ ਇਕੋ ਬੇਣ-ਰਸਾਲ (ਰਬੀ ਰਾਗ) ਵਜਦਾ ਸੁਣਾਈ ਦਿੱਤਾ। ਉਨ੍ਹਾਂ ਆਪਣੀ ਆਤਮਾ ਨੂੰ ਸਾਈਂ ਨਾਲ ਇਕ-ਸੁਰ ਕਰ ਲਿਆ। ਅਨਭਉ ਨਗਰੀ ਚੋਂ ਨਿਰੰਕਾਰੀ ਬਾਣੀ ਰਾਹੀਂ ਇਸ ਸਿਧਾਂਤ ਨੂੰ ਪ੍ਰਗਟ ਕੀਤਾ ਗਿਆ:-

**ਸਭਨਾ ਰਾਗਾਂ ਵਿਚਿ ਸੋ ਭਲਾ ਭਾਈ,**
**ਜਿਤੁ ਵਸਿਆ ਮਨਿ ਆਇ ॥**
**ਰਾਗੁ ਨਾਦੁ ਸਭੁ ਸਚੁ ਹੈ, ਕੀਮਤਿ ਕਹੀ ਨ ਜਾਇ॥**

**[ਪੰਨਾ ੧੪੨੩**

ਸੱਚ ਸਰੂਪ ਸ਼ਬਦ ਦੀ ਘਾੜਤ ਕਿਸੇ ਮਨੁੱਖ ਨੇ ਨਹੀਂ ਕੀਤੀ ਸਗੋਂ ਇਸ ਦੀ ਹੋਂਦ ਸ੍ਰਿਸ਼ਟੀ ਦੀ ਉਤਪਤੀ ਸਮੇਂ ਹੀ ਨਿਰੰਕਾਰ ਜੀ ਵਲੋਂ ਹੋਈ ਹੈ। ਗੁਰੂ ਬਾਬਾ ਜੀ ਦੇ ਪਵਿੱਤਰ ਮੁਖਾਰ-ਬਿੰਦ ਤੋਂ ਉਚਾਰਿਆ ਹੋਇਆ 'ਸੋ ਦਰੁ' ਵਾਲਾ ਸ਼ਬਦ ਵਿਸ਼ਵ ਦੇ ਸਮੂਹ ਰਾਗੀਆਂ (ਗਾਇਕਾਂ) ਦੀ ਸੂਚੀ ਨੂੰ ਨਿਰੂਪਣ ਕਰਦਾ ਹੈ।

ਇਸ ਸੂਚੀ ਤੋਂ ਬਾਹਰ ਵੀ ਕਈ ਰਾਗੀ ਹਨ, ਜੋ ਬੇਅੰਤ ਪ੍ਰਭੂ ਦੀ ਕੀਰਤੀ ਕਰ ਰਹੇ ਹਨ, ਜਿਸ ਬਾਰੇ ਗੁਰਦੇਵ ਜੀ ਨੇ ਨਿੰਮਰ ਭਾਵਨਾ ਨਾਲ ਆਪਣੀ ਅਸਮਰਥਾ ਦਾ ਪ੍ਰਗਟਾਵਾ ਕਰਦੇ ਹੋਏ ਆਖਿਆ:-

**ਹੋਰਿ ਕੇਤੇ ਤੁਧਨੋ ਗਾਵਨਿ, ਸੇ ਮੈ ਚਿਤਿ ਨ ਆਵਨਿ,**
**ਨਾਨਕੁ ਕਿਆ ਬੀਚਾਰੇ ॥** **[ਪੰਨਾ ੩੫੭**

ਸੰਗੀਤ ਦਾ ਯਥਾਰਥਵਾਦ ਨਾਲ ਸਿੱਧਾ ਸੰਬੰਧ ਹੈ। ਇਹ ਦੋਵੇਂ ਹੀ ਇਕ ਚਸ਼ਮੇਂ ਦੀਆਂ ਧਾਰਾਂ ਹਨ ਜੋ ਜੀਵ ਦੇ ਹਿਰਦੇ ਦੀ ਸੂਖਮ ਤਹਿ ਵਿਚੋਂ ਉਠ ਕੇ ਏਕੇ ਦੀ ਸ਼ਕਤੀ ਨੂੰ ਪ੍ਰਗਟਾਉਂਦੀਆਂ ਹਨ। ਸੱਚ ਪੁਛੋ ਤਾਂ ਸੰਗੀਤ ਮਨੁੱਖੀ ਮਨ ਲਈ ਇਕ ਸੁੰਦਰ ਸ਼ਿੰਗਾਰ ਹੈ ਜਿਸ ਦਾ ਪ੍ਰਭਾਵ ਸਾਰੀ ਮਾਨਵਤਾ ਤੇ ਪੈਂਦਾ ਹੈ। ਸੁੰਦਰ ਗੁਣਾਂ ਨਾਲ ਸ਼ਿੰਗਾਰਿਆ ਹੋਇਆ ਸੰਗੀਤ ਸਾਡੇ ਸਤਿਸੰਗਤੀ ਅਤੇ

ਸਮਾਜੀ ਵਾਤਾਵਰਣ ਵਿਚ ਇਕ ਨਵਾਂ ਪਰੀਵਰਤਨ ਲਿਆ ਸਕਦਾ ਹੈ। ਮਨੁੱਖ ਲਈ ਜਿਤਨਾ ਸਵੱਛ ਭੋਜਨ ਖਾਣਾ ਅਤੇ ਉਜਲੇ ਕਪੜੇ ਪਾਉਣੇ ਜ਼ਰੂਰੀ ਹਨ ਉਤਨਾ ਹੀ ਸੰਗੀਤ ਦਾ ਵਿਕਾਸ ਲਾਹੇਵੰਦਾ ਹੈ। ਜਿਵੇਂ ਚੰਗੀ ਖ਼ੁਰਾਕ ਸਾਡੇ ਸਰੀਰ ਨੂੰ ਰਿਸ਼ਟ ਪੁਸ਼ਟ ਬਣਾਉਂਦੀ ਹੈ, ਸੁੰਦਰ ਪੁਸ਼ਾਕ ਸਰੀਰ ਨੂੰ ਸੁਹੱਪਣਤਾ ਪਰਦਾਨ ਕਰਦੀ ਹੈ, ਤਿਵੇਂ ਸੰਗੀਤ ਸਾਡੇ ਖਿੰਡੇ-ਪੁੰਡੇ ਵੀਚਾਰਾਂ ਨੂੰ ਇਕੱਠਾ ਕਰਕੇ ਸ਼ਕਤੀ-ਸ਼ਾਲੀ ਬਣਾਉਂਦਾ ਹੈ। ਸੰਗੀਤ ਕੁਦਰਤਿ ਦਾ ਕਲਾਤਮਿਕ ਚਿੰਨ੍ਹ ਹੈ ਜਿਸ ਦੀ ਪ੍ਰਾਪਤੀ ਨਾਲ ਮਨੁੱਖ ਵਿਗਿਆਨਕ ਬੁੱਧੀ ਨੂੰ ਤੀਖਣ ਕਰ ਸਕਦਾ ਹੈ। ਇਹ ਕੇਵਲ ਸਰੋਤਿਆਂ ਦੀਆਂ ਭਾਵਨਾਵਾਂ ਨੂੰ ਹੀ ਨਹੀਂ ਉਭਾਰਦਾ ਸਗੋਂ ਸੰਗੀਤਕਾਰ ਨੂੰ ਵੀ ਵਲਵਲੇ ਦੇ ਦੇਸ਼ ਵਿਚ ਲੈ ਜਾਂਦਾ ਹੈ। ਰਾਗ ਜਿਥੇ ਸ਼ਾਂਤਮਈ ਵਾਤਾਵਰਣ ਪੈਦਾ ਕਰ ਸਕਦਾ ਹੈ ਉਥੇ ਰੁਆ ਵੀ ਸਕਦਾ ਹੈ ਅਤੇ ਅਨੰਦ ਤਕ ਵੀ ਪਹੁੰਚਾ ਸਕਦਾ ਹੈ। ਪਰ ਇਸ ਦੇ ਨਾਲ ਇਕ ਸ਼ਰਤ ਹੈ ਕਿ ਸੰਗੀਤਕਾਰ ਨੇ ਲੋੜੀਂਦੀ ਮਨੋਭਾਵਨਾ ਦੀ ਪੂਰੀ ਪੂਰੀ ਕਮਾਈ ਕੀਤੀ ਹੋਵੇ। ਜੇ ਉਹ ਸੰਗੀਤ ਦੇ ਲੱਛਣ ਤੋਂ ਪੂਰੀ ਤਰ੍ਹਾਂ ਜਾਣੂੰ ਨਹੀਂ, ਅਲਾਪਣ ਦੀ ਯੋਗਤਾ ਨਹੀਂ ਰਖਦਾ, ਤਾਂ ਅਜਿਹਾ ਸੰਗੀਤਕਾਰ ਯਥਾਰਥ ਦੀ ਸਾਂਝ ਤੋਂ ਉਰਲੇ ਪੜਾਅ ਤੇ ਹੀ ਰਹਿ ਜਾਂਦਾ ਹੈ। ਸੰਗੀਤ ਇਕ ਵੱਡੀ ਸਾਧਨਾ ਹੈ ਪਰ ਇਸ ਦੀ ਯਥਾਰਥ ਵਰਤੋਂ ਦਾ ਹਰੇਕ ਨੂੰ ਗਿਆਨ ਨਹੀਂ ਜਿਸ ਕਰਕੇ ਨਿਰੇ ਸੰਗੀਤ ਤੋਂ ਓਦੋਂ ਤੱਕ ਸਾਨੂੰ ਆਤਮਿਕ ਖੇੜਾ ਪ੍ਰਾਪਤ ਨਹੀਂ ਹੁੰਦਾ ਜਦੋਂ ਤਕ ਕਿ ਜੀਵਾਤਮਾ ਦਾ ਨਿਰੰਕਾਰੀ-ਬਾਣੀ (ਗੁਰਬਾਣੀ) ਨਾਲ ਸੁਮੇਲ ਨਹੀਂ ਬਣਦਾ।

ਰਾਗ ਇਕ ਸੂਖਮ ਕਲਾ ਹੈ। ਇਸ ਕਲਾ ਨੂੰ ਕੇਵਲ ਰਾਗ ਦੇ ਕਲਾਕਾਰਾਂ ਨੇ ਹੀ ਨਹੀਂ ਅਪਣਾਇਆ ਸਗੋਂ ਦੇਵਤਿਆਂ, ਰਿਸ਼ੀਆਂ, ਮੁਨੀਆਂ ਸਿੱਧਾਂ, ਜੋਗੀਆਂ ਪੀਰਾਂ ਅਤੇ ਫ਼ਕੀਰਾਂ ਸਭ ਨੇ ਇਸ ਨੂੰ ਆਪਣੇ ਹਿਰਦੇ ਅੰਦਰ ਇਕ ਵਿਸ਼ੇਸ਼ ਥਾਂ ਦਿੱਤੀ ਹੈ।

ਹਿੰਦੂ ਧਰਮ ਨੇ ਸੰਗੀਤ ਨੂੰ ਬੜੀ ਮਹਾਨਤਾ ਦਿਤੀ, ਵੇਦ ਅਤੇ ਉਪਨਿਸ਼ਦਾਂ ਦੇ ਮੰਤਰ ਰਾਗਾਂ ਵਿਚ ਗਾਇਨ ਕੀਤੇ ਗਏ। ਸ਼ਿਵ ਜੀ ਨੇ ਆਪ ਡੌਰੂ ਵਜਾ ਕੇ ਕਈ ਰਾਗਾਂ ਦਾ ਅਲਾਪ ਕੀਤਾ ਅਤੇ ਵਿਸ਼ੇਸ਼ ਭੈਰਵ ਰਾਗ ਦਾ ਕਰਤਾ ਮੰਨਿਆ ਗਿਆ। ਸ੍ਰੀ ਕ੍ਰਿਸ਼ਨ ਜੀ ਨੇ ਬਿੰਦਰਾਬਨ ਵਿਚ ਜਿਵੇਂ ਮੁਰਲੀ ਦੀ ਮਨੋਹਰ ਧੁਨੀ ਨਾਲ ਸਖੀਆਂ ਨੂੰ ਮੋਹਿਆ, ਉਸ ਦੀਆਂ ਕਹਾਣੀਆਂ ਜਗਤ ਵਿਚ ਪ੍ਰਸਿਧ ਹਨ। ਫਿਰ ਮੀਰਾ ਬਾਈ ਨੇ ਰਾਗ ਰਾਹੀਂ ਪ੍ਰਭੂ ਭਗਤੀ ਦੇ ਭਜਨ ਗਾਇਨ ਕੀਤੇ, ਜਿਸ ਦੀ ਯਾਦ ਹੁਣ ਤੀਕ ਕਾਇਮ ਹੈ।

ਸਿੱਧਾਂ ਅਤੇ ਜੋਗੀਆਂ, ਜਿਨ੍ਹਾਂ ਨੇ ਆਪਣੀਆਂ ਕਰਾਮਾਤੀ ਸ਼ਕਤੀਆਂ ਨਾਲ ਵਡੇ ਵਡੇ ਰਾਜਿਆਂ ਨੂੰ ਵਸੀਕਾਰ ਕਰਕੇ ਜੋਗ-ਮਤ ਨੂੰ ਭਾਰਤ ਦੇ ਕੋਨੇ ਕੋਨੇ ਵਿਚ ਪਹੁੰਚਾਇਆ ਉਥੇ ਲੋਕਾਂ ਨੂੰ ਰਾਗ ਦਾ ਬੜ ਪ੍ਰੀਤਵਾਨ ਬਣਾਇਆ। ਉਨ੍ਹਾਂ

ਆਪਣੀ ਜਥੇਬੰਦੀ ਵਿਚ ਜਿਥੇ ਮੁੰਦਰਾਂ, ਖਿੰਥਾ, ਝੋਲੀ, ਡੰਡਾ ਆਦਿ ਜੋਗ ਦੇ ਚਿੰਨ੍ਹਾਂ ਨੂੰ ਨਿਸਚਿਤ ਕੀਤਾ ਉਥੇ ਸਿੰਙੀ ਅਤੇ ਵੀਣਾਂ ਨੂੰ ਵੀ ਜੋਗ-ਮਤ ਦਾ ਪ੍ਰਮਾਣਿਕ ਚਿੰਨ੍ਹ ਥਾਪਿਆ। ਜਿਥੇ ਉਹ ਤੰਤੀ ਦੀ ਸੁੰਦਰ ਸੁਰ ਨਾਲ ਸੁਰਤਿ ਨੂੰ ਇਕਸੁਰ ਕਰਦੇ ਸਨ ਉਥੇ ਭਿਖਿਆ ਮੰਗਣ ਵੇਲੇ 'ਅਲੱਖ ਨਿਰੰਜਨ' ਦੀ ਧੁਨੀ ਵੀ ਲਾਉਂਦੇ ਸਨ, ਅਤੇ ਖ਼ਾਸ ਕਰਕੇ ਭੰਡਾਰਾ ਵੰਡਣ ਵੇਲੇ ਸਿੰਙੀ ਵਜਾਉਂਦੇ ਸਨ। ਇਸ ਤਰ੍ਹਾਂ ਜਿਥੇ ਰਾਗ ਕਲਾ ਨੇ ਰਾਗੀ ਪੈਦਾ ਕੀਤੇ ਉਥੇ ਕਈ ਬੈਰਾਗੀ ਵੀ ਬਣਾ ਦਿੱਤੇ।

ਰਾਗ ਨੇ ਰੋਂਦੇ ਬਚਿਆਂ ਨੂੰ ਮਾਂ ਦੀ ਲੋਰੀ ਦੇ ਰੂਪ ਵਿਚ ਚੁੱਪ ਕਰਾਇਆ। ਬੈਰਾਗਣ ਇਸਤਰੀ ਨੂੰ ਪਤੀ ਦੇ ਮਿੱਠੇ ਬੋਲਾਂ ਨੇ ਜੀਵਨ ਹੁਲਾਰਾ ਦਿਵਾਇਆ ਅਤੇ ਸੈਨਕਾਂ ਨੂੰ ਬੀਰ-ਰਸੀ ਵਾਰਾਂ ਦੀਆਂ ਧੁਨੀਆਂ ਨਾਲ ਉਤਸ਼ਾਹਤ ਕਰਕੇ ਮੌਤ ਦੇ ਭੈ ਤੋਂ ਰਹਿਤ ਕੀਤਾ। ਰਾਗ ਕਲਾ ਨੇ ਕੇਵਲ ਮਨੁੱਖਾਂ ਨੂੰ ਹੀ ਨਹੀਂ ਮੋਹਿਆ, ਸਗੋਂ ਪਸ਼ੂਆਂ ਅਤੇ ਪੰਛੀਆਂ ਨੂੰ ਵੀ ਆਪਣੇ ਅਧੀਨ ਕਰ ਲਿਆ। ਹਿਰਨ ਨੇ ਘੋੜੇ ਦੀ ਅਵਾਜ਼ ਸੁਣ ਕੇ ਆਪਣੀ ਜਾਨ ਦਾ ਬਲੀਦਾਨ ਦੇ ਦਿੱਤਾ। ਬੀਨ ਨੇ ਸੱਪ ਨੂੰ ਆਪਣੀ ਆਵਾਜ਼ ਤੇ ਅਜਿਹਾ ਲੋਟ ਪੋਟ ਕੀਤਾ ਕਿ ਉਹ ਜ਼ਹਿਰ ਸੁਟਣੀ ਭੁੱਲ ਗਿਆ। ਇਸ ਤਰ੍ਹਾਂ ਰਾਗ ਕਲਾ ਨੇ ਵੱਖ ਵੱਖ ਖੇਤਰਾਂ ਵਿਚ ਜਾਦੂਗਰੀ ਦਾ ਕੰਮ ਵੀ ਕੀਤਾ ਹੈ।

## ਰਾਗ ਤੇ ਰੋਗ -

ਰਾਗ ਗਲੇ ਚੋਂ ਫੁਟ ਕੇ ਰਸਨਾ ਦੁਆਰਾ ਬਾਹਰ ਆਉਂਦਾ ਹੈ ਅਤੇ ਕੰਨਾਂ ਰਾਹੀਂ ਸੁਣਿਆ ਜਾਂਦਾ ਹੈ ਪ੍ਰੰਤੂ ਇਹ ਨਿਰਾ ਜੀਭ ਤੇ ਕੰਨਾਂ ਦਾ ਵਿਸ਼ਾ ਨਹੀਂ ਹੈ। ਜਿਥੇ ਇਹ ਮਨੁੱਖੀ ਵਾਸ਼ਨਾਵਾਂ ਨੂੰ ਦ੍ਰਿੜ੍ਹ ਕਰਨ ਵਿਚ ਸਹਾਇਕ ਹੁੰਦਾ ਹੈ, ਉਥੇ ਕਈ ਪ੍ਰਕਾਰ ਦੇ ਮਾਨਸਿਕ ਰੋਗਾਂ ਨੂੰ ਕੱਟ ਕੇ ਜੀਵਨ ਵਿਚ ਲਹਿਰ ਬਹਿਰ ਵੀ ਲਾ ਦੇਂਦਾ ਹੈ। ਹਰੇਕ ਰੋਗ ਮਾੜਾ ਹੁੰਦਾ ਹੈ ਪਰ ਮਾਨਸਿਕ ਸਥਿਤੀ ਨੂੰ ਜਿਤਨਾ ਚਿੰਤਾ-ਰੋਗ ਡਾਂਵਾਂ ਡੋਲ ਬਣਾਉਂਦਾ ਹੈ, ਉਤਨਾ ਹੋਰ ਕੋਈ ਰੋਗ ਨਹੀਂ। ਇਹ ਇਕ ਜਗਤ ਪ੍ਰਸਿਧ ਕਹਾਵਤ ਹੈ ਕਿ 'ਚਿੰਤਾ ਚਿਖਾ ਬਰਾਬਰੀ'। ਚਿੰਤਾ ਇਕ ਅਜਿਹਾ ਮਾਰੂ ਰੋਗ ਹੈ ਜਿਸ ਵਿਚ ਨਾ ਮਨੁੱਖ ਨੂੰ ਖਾਣਾ ਚੰਗਾ ਲਗਦਾ ਹੈ, ਨਾ ਪਹਿਨਣ ਤੇ ਚਿਤ ਕਰਦਾ ਹੈ, ਮਨੁੱਖ ਹਰ ਵੇਲੇ ਫ਼ਿਕਰ ਦੇ ਖੂਹ ਵਿਚ ਢੱਠਾ ਰਹਿੰਦਾ ਹੈ। ਇਸੇ ਤਰ੍ਹਾਂ ਕਈ ਹੋਰ ਬੀਮਾਰੀਆਂ ਵੀ ਹਨ ਜਿਨ੍ਹਾਂ ਦਾ ਮਨੁੱਖ ਤੇ ਮਾਨਸਿਕ ਪ੍ਰਭਾਵ ਪੈਂਦਾ ਹੈ। ਵਿਗਿਆਨੀਆਂ ਨੇ ਇਹ ਖੋਜ ਕੀਤੀ ਹੈ ਕਿ ਜਿਸ ਵੇਲੇ ਰੋਗੀ ਮਨੁੱਖ ਦਾ ਮਨ ਰਾਗ ਵਲ ਜਾਂਦਾ ਹੈ, ਬੀਮਾਰੀ ਵਲੋਂ ਹੱਟ ਜਾਂਦਾ ਹੈ। ਇਸ ਤਰ੍ਹਾ ਲਗਾਤਾਰ ਅਭਿਆਸ ਨਾਲ ਚਿੰਤਾ-ਪ੍ਰਮਾਣੂਆਂ ਦਾ ਅਭਾਵ ਹੋ ਜਾਂਦਾ ਹੈ ਤੇ ਮਨੁੱਖ ਆਰੋਗ ਹੋ ਜਾਂਦਾ ਹੈ। ਚਿੰਤਾ ਰੋਗ ਤੋਂ ਇਲਾਵਾ ਪੇਟ ਅਤੇ

ਗਲੇ ਦੀਆਂ ਕਈ ਬੀਮਾਰੀਆਂ ਦੂਰ ਕਰਨ ਵਿਚ ਵੀ ਰਾਗ ਬੜਾ ਸਹਾਇਕ ਸਾਬਤ ਹੋਇਆ ਹੈ। ਰਾਗ ਅਭਿਆਸੀ ਚੰਗੀ ਤਰ੍ਹਾਂ ਜਾਣਦੇ ਹਨ ਕਿ ਰਾਗ ਰੋਗਾਂ ਨੂੰ ਗੁਆਉਣ ਦੀ ਇਕ ਅਕਸੀਰ ਹੈ। ਇਸੇ ਲਈ ਵੈਦ ਤੇ ਡਾਕਟਰ ਵੀ ਕਈ ਰੋਗੀਆਂ ਨੂੰ ਸੰਗੀਤ ਸੁਣਨ ਦੀ ਪ੍ਰੇਰਨਾ ਦਿੰਦੇ ਹਨ।

## ਸੰਗੀਤ ਦੀ ਵਿਰੋਧੀ ਕਲਾ-

ਰਾਗ ਸਾਰੀ ਪ੍ਰਕਿਰਤੀ ਵਿਚ ਫੈਲਿਆ ਹੋਇਆ ਹੈ। ਬੱਚੇ ਤੋਂ ਲੈ ਕੇ ਬੁੱਢੇ ਤੀਕ, ਸਾਰੇ ਹੀ ਰਾਗ ਦਾ ਕੋਈ ਨਾ ਕੋਈ ਨਵਾਂ ਰੂਪ ਅਲਾਪਦੇ ਹੀ ਰਹਿੰਦੇ ਹਨ। ਪੁਰਾਤਨ ਗਵਈਏ, ਗੰਧਰਬ, ਰਾਗ ਦੀ ਕਾਫ਼ੀ ਸੂਝ ਬੂਝ ਰਖਦੇ ਸਨ। ਉਹ ਕਲਾਕਾਰਾਂ ਪਾਸੋਂ ਰਾਗ-ਵਿਦਿਆ ਪ੍ਰਾਪਤ ਕਰਨ ਦਾ ਜਤਨ ਵੀ ਕਰਦੇ ਰਹਿੰਦੇ ਸਨ, ਪਰ ਅਜ ਕਲ ਸੰਗੀਤਕਾਰਾਂ ਦੀ ਕਦਰ ਧਾਰਮਿਕ ਵਾਤਾਵਰਨ ਵਜੋਂ ਉਡ ਗਈ ਹੈ। ਇਸ ਵੇਲੇ ਸੰਗੀਤ ਕੇਵਲ ਦਿਲ-ਪਰਚਾਵਾ ਬਣ ਗਿਆ ਹੈ ਅਤੇ ਲੋਕਾਂ ਦਾ ਮਨਭਾਉਂਦਾ ਸੰਗੀਤ ਸਿਨੇਮੇ-ਘਰਾਂ ਵਿਚ ਜਾ ਟਿਕਿਆ ਹੈ। ਅਸਲ ਵਿਚ ਫ਼ਿਲਮੀ ਗੀਤ ਰਾਗ ਨਹੀਂ ਹੈ। ਇਸ ਦਾ ਵੱਡਾ ਪ੍ਰਮਾਣ ਇਹ ਹੈ ਕਿ ਰਾਗ ਦਾ ਰੱਸ ਕਦੇ ਫਿਕਾ ਨਹੀਂ ਪੈਂਦਾ। ਕਿਸੇ ਰਾਗ ਦਾ ਜਦੋਂ ਵੀ ਅਲਾਪ ਕਰੋ, ਉਦੋਂ ਹੀ ਮਨੁੱਖੀ ਮਨ ਕਿਸੇ ਵਜਦ ਵਿਚ ਆ ਜਾਂਦਾ ਹੈ। ਪੁਰਾਣਾ ਫ਼ਿਲਮੀ ਗੀਤ, ਹਰ ਨਵੇਂ ਗੀਤ ਦੇ ਆਉਣ ਤੇ ਬੇਅਸਰ ਹੋ ਜਾਂਦਾ ਹੈ। ਇਸ ਲਈ ਜਿਹੜਾ ਸੰਗੀਤ ਇਕ ਰੱਸ ਨਹੀਂ ਰਹਿੰਦਾ, ਉਸ ਨੂੰ ਰਾਗ ਆਖਣਾ ਭੁੱਲ ਹੈ। ਰਾਗ ਦੇ ਅਰਥ ਹੀ ਪ੍ਰੇਮ ਅਥਵਾ ਪ੍ਰੀਤ ਹਨ, ਜਿਸ ਕਰਕੇ ਰਾਗ ਦੀ ਸ਼ਕਤੀ ਜੀਵਤ ਰਹਿੰਦੀ ਹੈ। ਰਾਗ ਕਲਾ ਬਾਰੇ ਇਹ ਪ੍ਰਚਲਤ ਹੈ ਕਿ ਪੁਰਾਤਨ ਗੰਧਰਬ, ਕਲਾਕਾਰ ਰਾਗ ਚੋਂ ਇਤਨੇ ਨਿਪੁੰਨ ਹੁੰਦੇ ਸਨ ਕਿ ਉਹ ਮੇਘ ਮਲਾਰ ਦੇ ਅਲਾਪ ਕਰਕੇ ਸ੍ਰੋਤੇ ਦੇ ਮਨ ਉਤੇ ਅੰਮ੍ਰਿਤ ਵੇਲੇ ਦਾ ਡੂੰਘਾ ਪ੍ਰਭਾਵ ਪਾਉਂਦੇ ਸਨ। ਆਸਾ ਤੇ ਸਿਰੀ ਰਾਗੁ ਦਾ ਗਾਇਨ ਕਰਕੇ ਮਨ ਨੂੰ ਸ਼ੀਤਲ ਕਰ ਦੇਂਦੇ ਸਨ। ਮਾਲ ਕੌਂਸ ਦੇ ਗਾਇਨ ਦੁਆਰਾ ਅਜਿਹਾ ਵਲਵਲਾ ਪੈਦਾ ਕਰ ਦੇਂਦੇ ਸਨ ਜਿਸ ਨਾਲ ਬੀਮਾਰ ਮਨੁੱਖ ਦਾ ਬੁਖਾਰ ਉਤਰ ਜਾਂਦਾ ਸੀ। ਬੰਸਤ ਤੇ ਹਿੰਡੋਲ ਦੇ ਅਲਾਪ ਦਾ ਸਰੂਰ ਮਨ ਵਿਚ ਖੇੜਾ ਲਿਆਉਂਦਾ ਸੀ। ਫੁਲਦੇ ਫੁਲਾਂ ਨੂੰ ਪ੍ਰਫੁਲਤ ਹੋਇਆ ਵੇਖ ਕੇ ਅਜਿਹੀ ਸੁਗੰਧੀ ਤੇ ਮਿਠਾਸ ਆਉਂਦੀ ਸੀ ਜਿਸ ਨਾਲ ਬਸੰਤ ਬਹਾਰ ਦੀਆਂ ਤਾਨਾਂ ਆਪ ਮੁਹਾਰੇ ਛਿੜ ਪੈਂਦੀਆਂ ਸਨ। ਮਾਰੂ ਤੇ ਵਡਹੰਸੁ ਰਾਗ ਉਦਾਸੀ ਦਾ ਵਾਤਾਵਰਨ ਪੈਦਾ ਕਰਨ ਵਿਚ ਸ਼੍ਰੋਮਣੀ ਮੰਨੇ ਜਾਂਦੇ ਸਨ। ਭਾਵ ਹਰੇਕ ਰਾਗ ਦੇ ਗੁਣਾਂ ਦਾ ਪ੍ਰਭਾਵ ਸ੍ਰੋਤਿਆਂ ਦੇ ਦਿਲਾਂ ਉਤੇ ਉਕਰਿਆ ਜਾਂਦਾ ਸੀ।

ਨਾਦੀ ਰਾਗ ਤਿੰਨ ਗੁਣਾਂ ਵਿਚ ਸੀਮਤ ਹੁੰਦੇ ਹਨ। ਹਰੇਕ ਰਾਗ ਵਿਚ ਰਾਗੀ ਦੇ ਜੀਵਨ ਦਾ ਵਡਾ ਹਿੱਸਾ ਹੁੰਦਾ ਹੈ। ਜਿਹੋ ਜਿਹਾ ਰਾਗ ਦਾ ਸੁਭਾਵ ਹੋਵੇਗਾ, ਓਹੋ ਜਿਹਾ ਰਸ ਉਸ ਦੇ ਗਾਏ ਹੋਏ ਸੰਗੀਤ ਚੋਂ ਸ੍ਰੋਤਿਆਂ ਦੇ ਹਿੱਸੇ ਆਵੇਗਾ। ਸੁਚੇਤ ਸ੍ਰੋਤਾ, ਸਾਜ਼ਾਂ ਚੋਂ ਨਿਕਲੀ ਅਵਾਜ਼ ਅਤੇ ਰਾਗੀ ਦੇ ਬੋਲ ਦੋਹਾਂ ਨੂੰ ਨਿਰਣੇ ਰੂਪ ਤਕੜੀ ਉਤੇ ਤੋਲ ਕੇ ਝਟ ਹੀ ਗੁਪਤ ਭਾਵਾਂ ਨੂੰ ਸ੍ਰਵਨ ਕਰਦਾ ਹੈ। ਜਿਸ ਸੰਗੀਤ ਵਿਚ ਸ਼ਿੰਗਾਰ-ਰੱਸ ਪ੍ਰਧਾਨ ਹੋਵੇ ਮਨੋਰਜੰਕ ਹਾਵ-ਭਾਵ ਵਧੇਰੇ ਹੋਣ, ਉਸ ਵਿਚ ਮੌਲਿਕਤਾ ਨਹੀਂ ਹੁੰਦੀ, ਉਹ ਰਜੋ ਗੁਣੀ ਸੰਗੀਤ ਹੁੰਦਾ ਹੈ। ਜਿਸ ਰਾਗ ਵਿਚ ਚੰਚਲਤਾ ਤੇ ਗਾਇਕ ਦੀ ਚਪਲਤਾ ਹੋਵੇ, ਪਲਟੇ ਤੇ ਤਾਨਾਂ ਦਾ ਵੇਗ ਜ਼ੋਰਦਾਰ ਹੋਵੇ, ਉਸ ਵਿਚ ਵਾਦ-ਵਿਵਾਦ ਅਤੇ ਹਉਮੈ ਬ੍ਰਿਤੀ ਪ੍ਰਧਾਨ ਹੁੰਦੀ ਹੈ, ਅਜਿਹਾ ਰਾਗ ਤਮੋ ਗੁਣੀ ਦਾ ਸੂਚਕ ਹੁੰਦਾ ਹੈ। ਜਿਸ ਸੰਗੀਤ ਵਿਚ ਪ੍ਰਭੂ ਦੀ ਪ੍ਰੀਤੀ ਅਤੇ ਵਡਿਆਈ ਦਾ ਵਿਸ਼ਾ ਪ੍ਰਧਾਨ ਹੋਵੇ ਆਤਮਕ ਪ੍ਰੀਤੀ ਦਾ ਗਿਆਨ ਹੋਵੇ, ਖੇੜਾ ਪ੍ਰਾਪਤ ਹੋਵੇ, ਸਤੋ ਗੁਣੀ ਦਾ ਲਖਾਇਕ ਹੁੰਦਾ ਹੈ। ਪ੍ਰਮਾਰਥਕ ਜੀਵਨ ਵਾਲੇ ਰਾਗ-ਬੇਤੇ ਜੇ ਆਪਣੇ ਜੀਵਨ ਨੂੰ ਸੱਚ ਦੀ ਰਹਤਿ ਬਹਿਤ ਅਨੁਸਾਰ ਢਾਲਣ ਤਾਂ ਰਾਗ ਦਾ ਸੰਕਲਪ ਮਨੁੱਖਾ ਜੀਵਨ ਦੀ ਉਸਾਰੀ ਲਈ, ਲਾਹੇਵੰਦਾ ਸਾਬਤ ਹੋ ਸਕਦਾ ਹੈ।

ਆਰਥਕ ਅਤੇ ਪ੍ਰਮਾਰਥਕ ਖੇਤਰ ਵਿਚ ਸਮੂਹ ਮਤਾਂ ਨੇ ਰਾਗ ਨੂੰ ਮਹਤਵਪੂਰਨ ਥਾਂ ਦਿੱਤਾ ਹੈ ਪਰ ਮੁਸਲਮਾਨੀ ਮਤ ਨੇ ਇਸ ਦਾ ਕਰੜਾ ਵਿਰੋਧ ਕੀਤਾ ਹੈ। ਇਥੋਂ ਤੀਕ ਕਿ ਮੁਸਲਮਾਨੀ ਸ਼ਰ੍ਹਾ ਅਨੁਸਾਰ ਮਸਜਿਦਾਂ ਅੰਦਰ ਰਾਗ ਦਾ ਗਾਇਨ ਕਰਨਾ ਹਰਾਮ ਸਮਝਿਆ ਜਾਂਦਾ ਹੈ। ਇਸ ਬਾਰੇ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਪੰਜਾਬੀ ਮਹਾਨ ਕੋਸ਼ ਦੇ ਵਿਚ ਇਉਂ ਲਿਖਿਆ ਹੈ:-

"ਇਸਲਾਮ ਮਤ ਵਿਚ ਰਾਗ ਸ਼ਰ੍ਹਾ ਦੇ ਵਿਰੁਧ ਹੈ"। 'ਨਾਵੀ' ਲਿਖਦਾ ਹੈ ਕਿ ਮੈਂ ਇਕ ਵਾਰੀ ਇਮਾਮ ਉਮਰ ਦੇ ਨਾਲ ਜਾ ਰਿਹਾ ਸੀ ਕਿ ਰਾਗ ਦੀ ਆਵਾਜ਼ ਆਈ, ਉਨ੍ਹਾਂ ਨੇ ਝੱਟ ਕੰਨਾਂ ਵਿਚ ਉਂਗਲਾਂ ਦੇ ਲਈਆਂ। ਪੁਛਣ ਪਰ ਮੈਨੂੰ ਦੱਸਿਆ ਕਿ ਮੈਂ ਇਕ ਵੇਰ ਹਜ਼ਰਤ ਮੁਹੰਮਦ ਸਾਹਿਬ ਨਾਲ ਜਾ ਰਿਹਾ ਸੀ ਤਾਂ ਇਸੇ ਤਰ੍ਹਾਂ ਰਾਗ ਦੀ ਆਵਾਜ਼ ਆਉਣ ਪਰ ਉਨ੍ਹਾਂ ਨੇ ਕੰਨ ਬੰਦ ਕਰ ਲਏ ਸਨ।'

ਉਪਰੋਕਤ ਘਟਨਾ ਤੋਂ ਇਹ ਭਾਵ ਵੀ ਲਿਆ ਜਾ ਸਕਦਾ ਹੈ ਕਿ ਮੁਹੰਮਦ ਸਾਹਿਬ ਨੇ ਕੰਨਾਂ ਵਿਚ ਤਾਂ ਉਂਗਲਾਂ ਦਿੱਤੀਆਂ ਹੋਣ, ਸ਼ਾਇਦ ਉਹ ਰਾਗ ਕਿਸੇ ਫਾਸ਼ ਸ਼ਬਦਾਂ ਦੇ ਰੂਪ ਵਿਚ ਗਾਇਆ ਜਾ ਰਿਹਾ ਹੋਵੇ ਅਤੇ ਅਲ੍ਹਾ ਤਾਅਲਾ ਨਾਲੋਂ ਵਿਛੋੜਨ ਵਾਲਾ ਹੋਵੇ। ਦੂਜਾ ਕਾਰਨ ਇਹ ਵੀ ਹੋ ਸਕਦਾ ਹੈ ਕਿ ਰਾਗ ਵਿਦਿਆ ਕੰਜਰਾਂ ਤੇ ਕੰਜਰੀਆਂ ਦੀ ਰੋਜ਼ੀ ਦਾ ਸਾਧਨ ਬਣ ਚੁਕੀ ਸੀ, ਇਸ ਲਈ ਉਨ੍ਹਾਂ ਨੇ ਮਸੀਤਾਂ ਵਿਚ ਰਾਗ ਗਾਇਨ ਦੀ ਨਖੇਧੀ ਕੀਤੀ ਹੋਵੇ। ਇਸ

ਵਿਚ ਸੰਦੇਹ ਨਹੀਂ ਕਿ ਸ਼ਰੇਈ ਮੁਸਲਮਾਨਾਂ ਨੇ ਰਾਗ ਨੂੰ ਆਪਣੇ ਨੇੜੇ ਨਹੀਂ ਲਗਣ ਦਿੱਤਾ ਪਰ ਮੁਸਲਮਾਨੀ ਮਤ ਦੇ ਸੂਫੀ ਫਕੀਰਾਂ, ਪੀਰਾਂ ਨੇ ਰਾਗ ਨਾਲ ਜੋ ਪ੍ਰੀਤੀ ਕੀਤੀ ਹੈ ਉਹ ਕਿਸੇ ਕੋਲੋਂ ਲੁਕੀ ਛਿੱਪੀ ਹੋਈ ਨਹੀਂ। ਮਜਾਰਾਂ (ਖ਼ਾਨਗਾਹਾਂ) ਉਤੇ ਕਵਾਲੀਆਂ ਤੇ ਠੁੰਮਰੀਆਂ ਹੁਣ ਤੀਕ ਗਾਈਆਂ ਜਾਂਦੀਆਂ ਹਨ। ਇਸ ਤੋਂ ਇਲਾਵਾ ਪਾਕਿਸਤਾਨ ਰੇਡੀਉ ਤੋਂ ਗਾਣਾ-ਵਜਾਣਾ (ਸੰਗੀਤ) ਪੂਰੀ ਤਰ੍ਹਾਂ ਨਸ਼ਰ ਹੁੰਦਾ ਹੈ। ਭਾਵੇਂ ਮੁਸਲਮਾਨੀ ਮੱਤ ਨੇ ਸ਼ਰ੍ਹਾ ਦੀ ਕੜੀ ਅਜੇ ਤੀਕ ਨਹੀਂ ਤੋੜੀ ਪਰ ਉਨ੍ਹਾਂ ਦਾ ਘਰੋਗੀ ਜੀਵਨ ਸੰਗੀਤ ਨਾਲ ਭਰਪੂਰ ਹੈ। ਪੁਰਾਤਨ ਸਮੇਂ ਵਿਚ ਮੁਸਲਮਾਨ ਬਾਦਸ਼ਾਹ ਆਪਣੇ ਰਾਜ-ਦਰਬਾਰ ਵਿਚ ਰਾਗ-ਨਿਰਤਕਾਰੀ ਕਰਾਉਂਦੇ ਰਹਿੰਦੇ ਸਨ।

ਫਿਰ ਰਾਗ ਦੀ ਵਿਰੋਧੀ ਕਲਾ ਓਦੋਂ ਉਠੀ ਜਦੋਂ ਹਿੰਦੂ ਮਤ ਵਿਚ ਰਾਸਧਾਰੀਆਂ ਅਤੇ ਭਗਤੀਆਂ ਆਦਿ ਫ਼ਿਰਕਿਆਂ ਨੇ ਰਾਗ ਨੂੰ ਇਕ ਤਮਾਸ਼ਾ ਸਮਝ ਲਿਆ ਅਤੇ ਇਸ ਦੀ ਰੂਪ-ਰੇਖਾ ਨੂੰ ਵਿਗਾੜ ਦਿਤਾ। ਉਨ੍ਹਾਂ ਨੇ ਰਾਜਿਆਂ, ਅਵਤਾਰਾਂ ਆਦਿ ਦੇ ਸ੍ਵਾਂਗ ਉਤਾਰ ਕੇ ਬਾਜ਼ਾਰ ਕਢਣੇ ਸ਼ੁਰੂ ਕਰ ਦਿਤੇ। ਚੇਲਿਆਂ ਨੇ ਸਾਜ਼ਾਂ ਨੂੰ ਵਜਾਇਆ ਅਤੇ ਗੁਰੂਆਂ ਨੇ ਨਾਚ ਪਾਉਣੇ ਆਰੰਭ ਕਰ ਦਿਤੇ। ਇਸ ਦੁਰਦਿਸ਼ਾ ਨੂੰ ਵੇਖ ਕੇ ਗੁਰੂ ਨਾਨਕ ਦੇਵ ਜੀ ਨੂੰ ਵੀ ਅਜਿਹੀ ਰਾਗ-ਕਲਾ ਦੇ ਵਿਰੁੱਧ ਆਵਾਜ਼ ਉਠਾਉਣੀ ਪਈ ਜਿਸ ਦੇ ਦਰਸ਼ਨ ਆਸਾ ਕੀ ਵਾਰ ਵਿਚੋਂ ਕੀਤੇ ਜਾ ਸਕਦੇ ਹਨ:-

**ਵਾਇਨਿ ਚੇਲੇ ਨਚਨਿ ਗੁਰ ॥**
**ਪੈਰ ਹਲਾਇਨਿ ਫੇਰਨਿ ਸਿਰ ॥**

ਦੇਵ-ਦਾਸੀਆਂ ਅਤੇ ਬਾਜਾਰੀਆਂ ਨੇ ਲੋਕਾਂ ਨੂੰ ਰਾਗ ਨਾਚ ਦੀ ਅਜਿਹੀ ਚੇਸ਼ਟਟਾ ਲਾ ਦਿਤੀ ਜਿਸ ਨਾਲ ਬਹੁਤੀ ਜਨਤਾ ਆਚਰਨ ਹੀਣ ਹੋ ਗਈ। ਜਿਸ ਰਾਗ ਨਾਲ ਲੋਕ ਸ਼ਾਂਤ ਰਸ ਪ੍ਰਾਪਤ ਕਰਦੇ ਹਨ, ਉਸ ਦੀ ਉਲਟੀ ਵਰਤੋਂ ਹੋਣੀ ਸ਼ੁਰੂ ਹੋ ਗਈ। ਇਸ ਤਰ੍ਹਾਂ ਰਾਗ ਵਿਸ਼ੇ-ਭੋਗਾਂ ਦੀ ਸਾਮੱਗਰੀ ਦਾ ਇਕ ਭਾਗ ਬਣ ਗਿਆ। ਇਸ ਤਰ੍ਹਾਂ ਰਾਸ-ਧਾਰੀਆਂ ਨੇ ਜਿਥੇ ਆਪਣੀ ਸੂਰਤ ਵਿਗਾੜੀ ਉਥੇ ਸੰਗੀਤ ਦੀ ਸੀਰਤ ਨੂੰ ਕਾਫੀ ਜ਼ਰਬ ਲਾਈ। ਭਾਵ ਸੰਗੀਤਕਾਰਾਂ ਨੇ ਸ੍ਰੋਤਿਆਂ ਨੂੰ ਕੁਰਾਹੇ ਪਾ ਕੇ ਨਿਰਤਕਾਰੀ ਨੂੰ ਇਕ ਬੰਨੇ ਲਾ ਦਿਤਾ।

ਇਸ ਵੇਲੇ ਵੀ ਆਮ ਜਨਤਾ ਵਿਚ ਸੰਗੀਤ ਦੀ ਇਕ ਵਿਰੋਧੀ ਕਲਾ ਪਾਈ ਜਾਂਦੀ ਹੈ। ਉਸ ਦਾ ਵੱਡਾ ਕਾਰਨ ਇਹ ਹੈ ਕਿ ਪੱਕੇ ਰਾਗਾਂ ਦੇ ਗਵਈਏ ਗਾਉਣ ਵਾਲੇ ਸ਼ਬਦ ਨੂੰ ਪਹਿਲਾਂ ਸਪਸ਼ਟ ਨਹੀਂ ਕਰਦੇ ਜਿਸ ਕਰਕੇ ਲੋਕੀਂ ਕੇਵਲ ਕੰਨ ਰਸ ਵਿਚ ਮਸਤ ਹੁੰਦੇ ਰਹਿੰਦੇ ਅਤੇ ਵਿਸ਼ਾ-ਵਸਤੂ ਦੀ ਜਾਣ-ਪਛਾਣ ਤੋਂ ਕੋਰੇ ਰਹਿ ਜਾਂਦੇ ਹਨ। ਇਸ ਤਰ੍ਹਾਂ ਸਿਵਾਏ ਕੰਨਾਂ ਦੇ ਬਾਕੀ ਸਮੂਹ ਇੰਦਰੀਆਂ ਦਾ ਸੰਪਰਕ ਰਾਗ ਨਾਲੋਂ ਟੁਟ ਜਾਂਦਾ ਹੈ ਤੇ ਸ੍ਰੋਤਿਆਂ ਦਾ

ਮਨ ਕੁਝ ਸਮੇਂ ਮਗਰੋਂ ਛਿੱਥਾ ਪੈਂਦਾ ਹੈ। ਇਸ ਲਈ ਉਹ ਪੱਕੇ ਰਾਗਾਂ ਨਾਲੋਂ ਆਮ ਲੋਕ-ਗੀਤ ਅਤੇ ਹੋਰ ਸਾਧਾਰਨ ਗੀਤਾਂ ਨੂੰ ਵਧੇਰੇ ਪਸੰਦ ਕਰਦੇ ਹਨ। ਜੇ ਗਹੁ ਨਾਲ ਵਿਚਾਰਿਆ ਜਾਏ ਤਾਂ ਰਾਗ ਦੀ ਸੁਚੱਜੀ ਵਰਤੋਂ ਸ੍ਰੋਤਿਆਂ ਦੀ ਸੁਰਤਿ ਨੂੰ ਉਚਿਆ ਕਰਦੀ ਹੈ ਅਤੇ ਇਸ ਦੀ ਕੁਚੱਜੀ ਵਰਤੋਂ ਵਿਰੋਧ ਦਾ ਕਾਰਨ ਬਣਦੀ ਹੈ। ਰਾਗ-ਵਿਦਿਆ ਨੂੰ ਜੀਉਂਦਾ ਰਖਣ ਲਈ ਰਾਗ ਵਿਚੋਂ ਨਿਪੁੰਨ ਵਿਅਕਤੀਆਂ ਦਾ ਪੂਰੀ ਤਰ੍ਹਾਂ ਮਾਣ ਸਤਿਕਾਰ ਕਰਨਾ ਅਤੇ ਉਨ੍ਹਾਂ ਨੂੰ ਆਰਥਿਕ ਲੋੜਾਂ ਵਲੋਂ ਨਿਸਚਿੰਤ ਕਰਨਾ ਰਾਗ ਦੇ ਪ੍ਰੀਤਵਾਨਾਂ ਦਾ ਕੰਮ ਹੈ। ਅਜਿਹੇ ਪ੍ਰਯਤਨਾਂ ਨਾਲ ਹੀ ਰਾਗ ਦੀ ਸੁੰਦਰ ਫੁਲਵਾੜੀ ਸਦਾ ਲਈ ਪ੍ਰਫੁਲਤ ਰਹਿ ਸਕਦੀ ਹੈ। ਇਸ ਬਾਰੇ ਇਕ ਵਿਸ਼ੇਸ਼ ਗਲ ਚੇਤੇ ਰਖਣ ਵਾਲੀ ਹੈ ਕਿ ਨਿਰਾ ਰਾਗ, ਨਾ ਹੁਣ ਤੀਕ ਸਫਲ ਹੋਇਆ ਅਤੇ ਨਾ ਅਗੋਂ ਹੋਣ ਦੀ ਆਸ ਹੈ। ਰਾਗ ਦੀ ਵਿਰੋਧੀ ਕਲਾ ਉਦੋਂ ਪੂਰੀ ਤਰ੍ਹਾਂ ਨਾਸ਼ ਹੋ ਜਾਂਦੀ ਹੈ ਜਦੋਂ ਇਹ ਗੁਰਬਾਣੀ ਨਾਲ ਜੁੜ ਕੇ ਕਰਤਾ ਪੁਰਖ ਦੀ ਸਿਫਤ ਸਲਾਹ ਵਿਚ ਸਮਿਲਤ ਹੋ ਕੇ ਪ੍ਰਕਾਸ਼ਤ ਹੁੰਦਾ ਹੈ। ਗੁਰਦੇਵ ਪਿਤਾ ਜੀ ਦਾ ਪਵਿਤਰ ਵਾਕ ਹੈ:-

**ਰਾਗ ਨਾਦ ਸਬਦਿ ਸੋਹਣੇ, ਜਾਂ ਲਾਗੈ ਸਹਜਿ ਧਿਆਨੁ ॥**

**[ਪੰਨਾ ੮੩੮**



# ਸੰਗੀਤ ਪਰੀਚੈ

ਸੰਗੀਤ ਵਿਚ ਵਰਤੇ ਜਾਣ ਵਾਲੇ ਕੁਝ ਕੁ ਜ਼ਰੂਰੀ ਨੁਕਤਿਆਂ ਸਬੰਧੀ ਹੇਠਾਂ ਵਿਆਖਿਆ ਕੀਤੀ ਜਾਂਦੀ ਹੈ।

ਸੰਗੀਤਕ ਸੁਰ- ਲਿਪੀਆਂ ਦੇ ਹੇਠ ਲਿਖੇ ਪ੍ਰਚਲਤ ਚਿੰਨ੍ਹਾਂ ਨੂੰ ਚੇਤੇ ਰਖਣ ਦੀ ਲੋੜ ਹੈ। ਇਨ੍ਹਾਂ ਦੀ ਪਛਾਣ ਨਾਲ ਸੰਗੀਤ ਦੇ ਮਾਸਕ ਪਤਰਾਂ ਅਤੇ ਪੁਸਤਕਾਂ ਚੋਂ ਲੋੜੀਂਦੇ ਰਾਗਾਂ ਨੂੰ ਪਕੜ ਸਕਦੇ ਹਾਂ:-

| | |
|---|---|
| ਸਾ, ਰੇ, ਗਾ, ਮਾ= | ਸ਼ੁੱਧ ਸੁਰ ਮੱਧ ਸਪਤਕ |
| ਸ਼ਾ, ਨ਼ੀ, ਧ਼ਾ = | ਸ਼ੁੱਧ ਸੁਰ ਮੰਦਰ ਸਪਤਕ |
| ਸ੍ਹਾ, ਰੇਂ, ਗਾ = | ਸ਼ੁੱਧ ਸੁਰ ਤਾਰ ਸਪਤਕ |
| ਰੇ੍ਹ, ਗ੍ਹਾ = | ਕੋਮਲ ਸੁਰ |
| ਮਾ = | ਤੀਬਰ ਸੁਰ |

**ਸਪਤਕ-**

ਸ਼ਡਜ ਅਥਵਾ ਖਰਜ ਤੇ ਨਿਖਾਧ ਅਥਵਾ ਨਿਸ਼ਾਦ ਤਕ ਸਤ ਸੁਰਾਂ ਦੇ ਸਮੂਹ ਨੂੰ ਸਪਤਕ ਕਿਹਾ ਜਾਂਦਾ ਹੈ। ਇਹ ਤਿੰਨ ਪ੍ਰਕਾਰ ਦੇ ਹਨ (੧) ਮੰਦਰ (੨) ਮੱਧ ਤੇ (੩) ਤਾਰ। ਸਾਧਾਰਣ ਤੌਰ ਤੇ ਜਿਸ ਆਵਾਜ ਵਿਚ ਗਾਇਆ ਜਾਂਦਾ ਹੈ ਉਹ ਮੱਧ ਸਪਤਕ ਹੁੰਦਾ ਹੈ। ਲਿਖਣ ਸਮੇਂ ਇਸ ਸਪਤਕ ਦੀਆਂ ਸੁਰਾਂ ਤੇ ਕੋਈ ਚਿੰਨ੍ਹ ਨਹੀਂ ਲਾਇਆ ਜਾਂਦਾ ਹੈ। ਮੱਧ ਸਪਤਕ ਦੇ ਖਰਜ ਸੁਰ ਤੋਂ ਨੀਵੀਆਂ ਸੁਰਾਂ ਮੰਦਰ ਸਪਤਕ ਦੀਆਂ ਹੁੰਦੀਆਂ ਹਨ ਅਤੇ ਇਸ ਸਪਤਕ ਦੀਆਂ ਸੁਰਾਂ ਦੇ ਹੇਠਾਂ ਦਿਤੀ ਬਿੰਦੀ ਮੰਦਰ ਸਪਤਕ ਦੀਆਂ ਸੁਰਾਂ ਦੀ ਲਖਾਇਕ ਹੁੰਦੀ ਹੈ। ਜਿਵੇਂ ਨ਼ੀ, ਧ਼ਾ, ਪ਼ਾ। ਸਾਧਾਰਣ ਆਵਾਜ਼ ਤੋਂ ਉੱਚੀ (ਭਾਵ ਮੱਧ ਸਪਤਕ ਤੋਂ ਦੂਣੀ) ਸੁਰ, ਤਾਰ ਸਪਤਕ ਦੀ ਹੁੰਦੀ ਹੈ ਅਤੇ ਲਿਖਤ ਵਿਚ ਸੁਰਾਂ ਦੇ ਉਪਰ ਲਾਈ ਬਿੰਦੀ ਤਾਰ ਸਪਤਕ ਦੀਆਂ ਸੁਰਾਂ ਦੀ ਲਖਾਇਕ ਹੁੰਦੀ ਹੈ। ਜਿਵੇਂ.... ਸਾ, ਰੇ, ਗਾ ।

ਪੂਰਵਾਂਗ ਤੇ ਉਤਰਾਂਗ- ਵਿਦਵਾਨਾਂ ਨੇ ਸਪਤਕ ਦੇ ਦੋ ਹਿੱਸੇ ਮੰਨੇ ਹਨ। ਸਾ, ਰੇ, ਗਾ, ਮਾ ਅਤੇ ਪਾ, ਧਾ, ਨੀ, ਸਾ।

ਪਹਿਲੇ ਭਾਗ ਨੂੰ ਪੂਰਵਾਂਗ ਅਤੇ ਦੂਸਰੇ ਨੂੰ ਉਤਰਾਂਗ ਕਿਹਾ ਜਾਂਦਾ ਹੈ। ਜਿਨ੍ਹਾਂ ਰਾਗਾਂ ਦਾ ਵਾਦੀ ਸੁਰ ਪੁਰਵਾਂਗ ਭਾਗ ਵਿਚ ਹੋਵੇ ਉਹ ਪੁਰਵਾਂਗ ਪਰਧਾਨ ਰਾਗ ਜਾਂ ਪੂਰਵ ਰਾਗ ਕਹੇ ਜਾਂਦੇ ਹਨ ਅਤੇ ਜਿਨ੍ਹਾਂ ਦਾ ਵਾਦੀ ਸੁਰ ਉਤਰਾਂਗ ਭਾਗ ਵਿਚ ਹੋਵੇ ਉਹ ਉਤਰਾਂਗ ਪਰਧਾਨ ਰਾਗ ਮੰਨੇ ਜਾਂਦੇ ਹਨ। ਆਮ ਕਰਕੇ

ਪੂਰਵਾਂਗ ਰਾਗਾਂ ਦਾ ਗਾਉਣ ਦਾ ਸਮਾਂ ਦਿਨ ਦੇ ੧੨ ਵਜੇ ਤਕ ਹੈ। ਮੌਜੂਦਾ ਸਮੇਂ ਵਿਚ ਵਿਦਵਾਨਾਂ ਨੇ ਪੂਰਵਾਂਗ ਸਾ ਤੋਂ ਪਾ ਤਕ ਅਤੇ ਉਤਰਾਂਗ ਮਾ ਤੋਂ ਸਾ ਤੱਕ ਮੰਨਿਆ ਹੈ।

## ਸੁਰ -

ਸੰਗੀਤ ਵਿੱਚ ਗਾਉਣ ਦੀ ਧੁਨੀ ਨੂੰ ਸੁਰ ਕਿਹਾ ਜਾਂਦਾ ਹੈ। ਇਹ ਮੁੱਖ ਤੌਰ ਤੇ ਸਤ ਹਨ। ਖਰਜ, ਖਿਬ, ਗੰਧਾਰ, ਮਧਮ, ਪੰਚਮ, ਧੈਵਤ ਤੇ ਨਿਖਾਧ। ਇਨ੍ਹਾਂ ਨੂੰ ਗਾਉਣ ਸਮੇਂ ਸਾ, ਰੇ, ਗਾ, ਮਾ, ਪਾ, ਧਾ, ਨੀ ਨਾਲ ਸੰਬੋਧਨ ਕੀਤਾ ਜਾਂਦਾ ਹੈ। ਇਨ੍ਹਾਂ ਸੁਰਾਂ ਦੇ ਦੋ ਰੂਪ ਹਨ- (੧) ਸ਼ੁੱਧ ਤੇ (੨) ਵਿਕ੍ਰਿਤ ਜਾਂ ਅਚਲ। ਸ਼ੁੱਧ ਸੁਰਾਂ ਵਿਚੋਂ ਖਰਜ ਤੇ ਪੰਚਮ ਸੁਰ ਅਚਲ ਹਨ। ਬਾਕੀ ਦੇ ਪੰਜਾਂ ਸੁਰਾਂ ਦੇ ਪਹਿਲੇ ਹਿਸੇ ਨੂੰ ਕੋਮਲ ਤੇ ਦੂਸਰੇ ਹਿੱਸੇ ਨੂੰ ਤੀਬਰ ਜਾਂ ਸੁਧ ਸੁਰ ਕਿਹਾ ਜਾਂਦਾ ਹੈ। ਪ੍ਰੰਤੂ ਮਧਮ ਦੇ ਪਹਿਲੇ ਹਿੱਸੇ ਨੂੰ ਤੀਬਰ ਜਾਂ ਸੁਧ ਸੁਰ ਕਿਹਾ ਜਾਂਦਾ ਹੈ। ਇਸ ਲਈ ਸਤਾਂ ਸੁਰਾਂ ਦੇ ਸ਼ੁੱਧ ਰੂਪ ਇਹ ਮੰਨੇ ਗਏ ਹਨ- ਸਾ, ਰੇ (ਤੀਬਰ), ਮਾਂ (ਕੋਮਲ), ਪਾ, ਧਾ (ਤੀਬਰ) ਤੇ ਨੀ (ਤੀਬਰ)। ਕੋਮਲ ਤੇ ਤੀਬਰ ਨੂੰ ਕਈ ਲੋਕ 'ਉਤ੍ਰਾਅ' ਤੇ 'ਚੜ੍ਹਾਅ' ਸੁਰ ਵੀ ਆਖਦੇ ਹਨ।

## ਸਥਾਈ -

ਟੇਕ, ਰਹਾਉ ਵਾਲੀ ਪੰਗਤੀ ਜਿਸ ਦੇ ਆਧਾਰ ਤੇ ਕੀਰਤਨ ਰੱਸ ਟਿਕਦਾ ਹੈ।

## ਅੰਤਰਾ -

ਟੇਕ (ਰਹਾਉ) ਵਾਲੀ ਪੰਗਤੀ ਤੋਂ ਤਿੰਨ ਸ਼ਬਦ ਦੀਆਂ ਬਾਕੀ ਪੰਗਤੀਆਂ ਜਿਨ੍ਹਾਂ ਵਿਚ ਸਾਰੇ ਸ਼ਬਦ ਦੀ ਭਾਵਪੂਰਤ ਵਿਆਖਿਆ ਹੁੰਦੀ ਹੈ।

## ਲੈਅ -

ਗੀਤ, ਤਾਨ ਅਤੇ ਸਾਜ ਦੀ ਤੇਲਧਾਰਾ-ਵੱਤ ਇਕੋ ਜਿਹੀ ਗਤੀ ਜਾਂ ਚਾਲ ਨੂੰ ਸੰਗੀਤ ਵਿਚ ਲੈਅ ਕਿਹਾ ਜਾਂਦਾ ਹੈ। ਇਹ ਤਿੰਨ ਪ੍ਰਕਾਰ ਦੀ ਹੁੰਦੀ ਹੈ- ਬਿਲੰਬਤ ਲੈਅ, ਮੱਧ ਲੈਅ ਅਤੇ ਦਰੁਤ ਲੈਅ।

ਜੋ ਚਾਲ ਬਹੁਤ ਹੀ ਹੌਲੀ ਹੋਵੇ ਉਸ ਨੂੰ 'ਬਿਲੰਬਤ ਲੈਅ' ਕਿਹਾ ਜਾਂਦਾ ਹੈ। ਇਸ ਵਿਚ ਧਰੁਪਦ, ਪਸਾਰ ਤੇ ਵਡੇ ਖਿਆਲ ਗਾਏ ਜਾਂਦੇ ਹਨ। ਜੋ ਨਾ ਹੀ ਬਹੁਤੀ ਹੌਲੀ ਹੋਵੇ ਅਤੇ ਨਾ ਹੀ ਬਹੁਤੀ ਤੇਜ ਹੋਵੇ, ਭਾਵ ਸਾਧਾਰਨ ਚਾਲ ਹੋਵੇ, ਉਸ ਨੂੰ 'ਮੱਧ ਲੈਅ' ਕਿਹਾ ਜਾਂਦਾ ਹੈ। ਇਸ ਵਿਚ ਛੋਟੇ ਖ਼ਿਆਲ, ਭਜਨ ਤੇ ਗੀਤ ਆਦਿ ਗਾਏ ਜਾਂਦੇ ਹਨ। ਜੋ ਚਾਲ ਤੇਜ ਹੋਵੇ ਭਾਵ ਮੱਧ ਲੈਅ ਤੋਂ ਦੁਗਣੀ ਹੋਵੇ ਉਸ ਨੂੰ 'ਦਰੁਤ ਲੈਅ' ਕਿਹਾ ਜਾਂਦਾ ਹੈ। ਇਸ ਵਿਚ ਤਰਾਨਾ ਆਦਿ ਗਾਇਆ ਜਾਂਦਾ ਹੈ।

ਇਸ ਤੋਂ ਬਿਨਾਂ ਸੰਗੀਤ ਤੇ ਵਿਦਵਾਨਾਂ ਨੇ ਲੈਅ ਦੀਆਂ ਹੋਰ ਕਈ ਸਾਧਾਰਨ ਤੇ ਵਿਖਮ ਲੈਆਂ ਨਿਸਚਿਤ ਕੀਤੀਆਂ ਹਨ। ਜਿਵੇਂ ਇਕ ਮਾਤਰਾ ਵਿਚ ਇਕ ਅਖਰ ਕਿਹਾ ਜਾਵੇ ਤਾਂ ਨਾਂਹ ਦੀ ਲੈਅ, ਜੋ ਇਕ ਮਾਤਰਾ ਵਿਚ ਦੋ ਅਖਰ ਕਹੇ ਜਾਣ ਤਾਂ ਦੁਗਨ ਅਤੇ ਇਸੇ ਤਰ੍ਹਾਂ ਤਿਗਨ, ਚੌਗਨ, ਛੇਗੁਨ, ਅਠਗੁਨ ਆਦਿਕ ਹਨ। ਵਿਖਮ ਲੈਆਂ ਵਿਚ, ਆੜ-ਡਿਊਢੀ, ਕੁਆੜ, ਸਵਾਈ, ਕਿਆੜ-ਢਾਈ ਗੁਣੀ ਆਦਿਕ ਹਨ।

## ਮਾਤਰਾ ਅਤੇ ਤਾਲ –

ਕਿਸੇ ਗੀਤ ਅਥਵਾ ਸਰਗਮ ਦੀ ਚਾਲ ਜਾਂ ਲੈਅ ਨੂੰ ਨਾਪਣ ਲਈ ਇਕ ਇਕਾਈ ਨੂੰ ਮਾਤਰਾ ਕਹਿੰਦੇ ਹਨ। ਮਾਤਰਾਂ ਦੇ ਸਮੂਹ ਨਾਲ ਤਾਲ ਬਣਦਾ ਹੈ। ਕਈਆਂ ਦਾ ਵਿਚਾਰ ਹੈ ਕਿ ਇਸ ਚਾਲ ਦੇ ਸਮੇਂ ਨੂੰ ਤਾਲੀ ਵਜਾ ਕੇ ਨਾਪਿਆ ਜਾਂਦਾ ਹੈ, ਇਸੇ ਲਈ ਇਸ ਦਾ ਨਾਮ ਤਾਲ ਪਿਆ ਹੈ। ਕਈ ਵਿਦਵਾਨਾਂ ਦਾ ਵਿਚਾਰ ਹੈ ਕਿ 'ਤਾਂਡਵ' ਅਤੇ 'ਲਾਸਯ' ਦੇ ਮੁੱਢਲੇ ਸ਼ਬਦਾਂ ਨੂੰ ਲੈ ਕੇ 'ਤਾਲ' ਸ਼ਬਦ ਬਣਿਆ ਹੈ। ਵਧੇਰੇ ਸਪਸ਼ਟਤਾ ਲਈ ਇਸ ਤਰ੍ਹਾਂ ਸਮਝੋ ਕਿ ਜਿਵੇਂ ਸੈਕੰਡ ਦੀ ਇਕ ਇਕਾਈ ਮੰਨ ਕੇ ੬੦ ਸੈਕੰਡਾਂ ਦਾ ਇਕ ਮਿੰਟ ਬਣਦਾ ਹੈ, ਐਨ ਉਸੇ ਤਰ੍ਹਾਂ ਮਾਤਰਾਂ ਦੇ ਇਕੱਠ ਨਾਲ ਤਾਲ ਬਣਦਾ ਹੈ ਅਤੇ ਮਾਤਰਾਂ ਦੀ ਗਿਣਤੀ ਵੱਧਣ ਜਾਂ ਘਟਣ ਨਾਲ ਤਾਲ ਬਦਲ ਜਾਂਦੇ ਹਨ।

## ਗੱਤ –

ਤਾਲ ਬੱਧ ਰਚਨਾਂ, ਜਿਹੜੀ ਕੇਵਲ ਸਾਜ਼ਾਂ ਤੇ ਵਜਾਈ ਜਾਂਦੀ ਹੈ, ਨੂੰ 'ਗਤ' ਆਖਿਆ ਜਾਂਦਾ ਹੈ।

## ਆਲਾਪ –

ਕਿਸੇ ਰਾਗ ਦਾ, ਉਸ ਦੇ ਨਿਯਮਾਂ ਦੀ ਪਾਲਣਾ ਕਰਦਿਆਂ, ਵਿਸਥਾਰ ਕਰਨਾ ਆਲਾਪ ਕਹਾਉਂਦਾ ਹੈ। ਇਸ ਦੀ ਲੈਅ ਧੀਮੀ ਰਹਿੰਦੀ ਹੈ।

## ਸੰਧੀ ਪ੍ਰਕਾਸ਼ ਰਾਗ –

(ਸੰਧੀ ਦਾ ਅਰਥ ਹੈ ਦੋ ਚੀਜ਼ਾਂ ਦਾ ਮੇਲ)। ਦਿਨ ਅਤੇ ਰਾਤ ਦੇ ਮੇਲ ਨੂੰ ਸੰਧਿਆ ਕਹਿੰਦੇ ਹਨ। ਸੂਰਜ ਚੜ੍ਹਣ ਜਾਂ ਛਿਪਣ ਸਮੇਂ ਜੋ ਰਾਗ ਗਾਏ ਜਾਣ ਉਹ ਸੰਧੀ ਪ੍ਰਕਾਸ਼ ਰਾਗ ਹੁੰਦੇ ਹਨ। ਵਿਦਵਾਨਾਂ ਨੇ ੪ ਤੋਂ ੭ ਵਜੇ ਤੱਕ ਦਾ ਪਹਿਰ-ਸਵੇਰੇ ਤੇ ਸ਼ਾਮ-ਸੰਧੀ ਪ੍ਰਕਾਸ਼ ਸਮਾਂ ਮੰਨਿਆ ਹੈ। ਸੰਧੀ ਪ੍ਰਕਾਸ਼ ਰਾਗਾਂ ਵਿਚ ਕੋਮਲ ਰਿਖਬ ਤੇ ਸ਼ੁੱਧ ਗੰਧਾਰ ਦਾ ਹੋਣਾ ਜ਼ਰੂਰੀ ਹੈ। ਨਾਲ ਹੀ ਕੋਮਲ ਧੈਵਤ ਦੀ ਵਰਤੋਂ ਵੀ ਹੁੰਦੀ ਹੈ। ਪ੍ਰਾਤਹਕਾਲ ਦੇ ਪ੍ਰਕਾਸ਼ ਰਾਗਾਂ ਤੋਂ, ਮਗਰੋਂ ਤੀਬਰ 'ਰੇ' ਅਤੇ ਤੀਬਰ 'ਧਾ' ਦਾ ਪ੍ਰਯੋਗ ਕੀਤਾ ਜਾਂਦਾ ਹੈ। ਇਸ ਤੋਂ ਉਪਰੰਤ ਕੋਮਲ 'ਨੀ' ਵਾਲੇ ਰਾਗਾਂ ਦਾ ਸਮਾਂ ਹੁੰਦਾ ਹੈ ਜੋ ਸੂਰਜ ਦੇ ਡੁਬਣ ਤਕ ਗਾਈਦੇ ਹਨ। ਸ਼ਾਮ ਦੇ ਰਾਗਾਂ ਵਿਚ ਕੋਮਲ ਮੱਧਮ ਦੀ ਥਾਂ ਤੀਬਰ ਮੱਧਮ ਲੈ

ਲੈਂਦਾ ਹੈ। ਫਿਰ ਤੀਬਰ 'ਰੇ' ਅਤੇ ਤੀਬਰ 'ਧਾ' ਵਾਲੇ ਰਾਗਾਂ ਮਗਰੋਂ ਰਾਤ ਦੇ ਰਾਗਾਂ ਵਿਚਂ ਕੋਮਲ 'ਗਾ' ਅਤੇ ਕੋਮਲ 'ਨੀ' ਦੀ ਵਰਤੋਂ ਹੀ ਰਹਿੰਦੀ ਹੈ।

**ਥਾਟ ਜਾਂ ਠਾਟ –**

ਸੰਗੀਤ ਵਿਚ ਨਾਦ ਤੋਂ ਸ਼੍ਰੂਤੀ, ਸ਼੍ਰੂਤੀ ਤੋਂ ਸੁਰ ਅਤੇ ਸੁਰਾਂ ਤੋਂ ਸਪਤਕ ਬਣਦਾ ਹੈ। ਸਪਤਕ ਵਿਚ ਸ਼ੁੱਧ ਤੇ ਵਿਕ੍ਰਿਤ ਸੁਰ ੧੨ ਸੁਰਾਂ ਤੋਂ ਥਾਟ ਦੀ ਉਤਪਤੀ ਹੁੰਦੀ ਹੈ। ਇਸ ਨੂੰ ਗਾਇਆ ਨਹੀਂ ਜਾਂਦਾ। ਇਹ ਜ਼ਰੂਰੀ ਹੈ ਕਿ ਸਪਤਕ ਦੇ ਸ਼ੁੱਧ ਤੇ ਵਿਕ੍ਰਿਤ ਸੁਰਾਂ ਵਿਚੋਂ, ਥਾਟ ਵਿਚ ਹਰੇਕ ਸੁਰ ਦਾ ਇਕ ਰੂਪ ਹੋਵੇ। ਹਿੰਦੁਸਤਾਨੀ ਸੰਗੀਤ ਪੱਧਤੀ ਅਨੁਸਾਰ ਹੇਠ ਲਿਖੇ ਦਸ ਠਾਟ ਪਰਚੱਲਤ ਹਨ ਜਿਨ੍ਹਾਂ ਵਿਚ ਹਿੰਦੁਸਤਾਨੀ ਸੰਗੀਤ ਦੇ ਰਾਗਾਂ ਨੂੰ ਵੰਡਿਆ ਗਿਆ ਹੈ।

(੧) **ਬਿਲਾਵਲ**- ਸਾ, ਰੇ, ਗਾ, ਮਾ, ਪਾ, ਧਾ ਨੀ (ਸਾਰੇ ਸ਼ੁੱਧ ਸੁਰ)।

(੨) **ਯਮਨ** – ਸਾ, ਰੇ, ਗਾ, ਮਾ, ਪਾ, ਧਾ, ਨੀ। (ਮਾ ਤੀਬਰ, ਬਾਕੀ ਸ਼ੁੱਧ)

(੩) **ਖਮਾਜ** – ਸਾ, ਰੇ, ਗਾ, ਮਾ, ਪਾ, ਧਾ, ਨੀ।(ਨੀ ਕੋਮਲ, ਬਾਕੀ ਸ਼ੁੱਧ)

(੪) **ਮਾਰਵਾ** – ਸਾ, ਰੇ, ਗਾ, ਮੇ, ਪਾ, ਧਾ, ਨੀ।
(ਰੇ ਕੋਮਲ, ਮਾ ਤੀਬਰ, ਬਾਕੀ ਸ਼ੁੱਧ)

(੫) **ਕਾਫੀ** – ਸਾ, ਰੇ, ਗਾ, ਮਾ, ਪਾ, ਧਾ, ਨੀ।
(ਗਾ ਤੇ ਨੀ ਕੋਮਲ, ਬਾਕੀ ਸ਼ੁੱਧ)

(੬) **ਭੈਰਵ** – ਸਾ, ਰੇ, ਗਾ, ਮਾ, ਪਾ ਧਾ, ਨੀ।
(ਰੇ, ਧਾ, ਕੋਮਲ, ਬਾਕੀ ਸ਼ੁੱਧ)

(੭) **ਛਾੜਵ-ਔੜਵ** – ਜਿਸ ਦੇ ਆਰੋਹ ਵਿਚ ਛੇ ਸੁਰ ਤੇ ਅਵਰੋਹ ਵਿਚ ਪੰਜ ਸੁਰ ਲਗਣ।

(੮) **ਔੜਵ-ਸੰਪੂਰਨ** – ਜਿਸ ਦੇ ਆਰੋਹ ਵਿਚ ਪੰਜ ਸੁਰ ਤੇ ਅਵਰੋਹ ਵਿਚ ਸਤ ਸੁਰ ਲਗਣ।

(੯) **ਔੜਵ-ਛਾੜਵ** – ਜਿਸ ਦੇ ਆਰੋਹ ਵਿਚ ਪੰਜ ਸੁਰ ਤੇ ਅਵਰੋਹ ਵਿਚ ਛੇ ਸੁਰ ਲਗਣ।

(੧੦) **ਔੜਵ-ਔੜਵ**- ਜਿਸ ਦੇ ਆਰੋਹ ਤੇ ਅਵਰੋਹ ਦੋਹਾਂ ਵਿਚ ਹੀ ਪੰਜ ਪੰਜ ਸੁਰ ਲਗਣ।

**ਵਾਦੀ** – ਜੋ ਸੁਰ ਕਿਸੇ ਰਾਗ ਵਿਚ ਬਹੁਤ ਜਿਆਦਾ ਦ੍ਰਿਸ਼ਟੀ ਗੋਚਰ ਰਹੇ ਅਤੇ ਰਾਗ ਦੇ ਸਰੂਪ ਨੂੰ ਸਪਸ਼ਟ ਕਰੇ ਉਹ 'ਵਾਦੀ' ਅਥਵਾ ਰਾਜਾ ਸੁਰ ਕਿਹਾ ਜਾਂਦਾ ਹੈ।

**ਸਮਵਾਦੀ** – ਜੋ ਸੁਰ ਕਿਸੇ ਰਾਗ ਵਿਚ 'ਵਾਦੀ' ਸੁਰ ਤੋਂ ਕੁਝ ਘੱਟ ਜੋਰ ਵਾਲਾ ਹੋਵੇ ਉਸ ਨੂੰ 'ਸਮਵਾਦੀ' ਕਿਹਾ ਜਾਂਦਾ ਹੈ।

**ਆਰੋਹੀ** – ਹੇਠਾਂ ਤੋਂ ਉਪਰਲੀ ਸੁਰ (ਨੀਵੀਂ ਤੋਂ ਉਚੀ ਆਵਾਜ਼) ਵੱਲ ਜਾਣ ਨੂੰ ਆਰੋਹੀ ਕਹਿੰਦੇ ਹਨ। ਜਿਵੇਂ- ਸਾ,ਰੇ,ਗਾ,ਮਾ,ਪਾ,ਧਾ,ਨਹੀ।

**ਅਵਰੋਹੀ** – ਉਚੀਆਂ ਸੁਰਾਂ ਤੋਂ ਨੀਵੀਆਂ ਸੁਰਾਂ ਵੱਲ ਆਉਣ ਦਾ ਨਾਮ ਅਵਰੋਹੀ ਹੈ। ਜਿਵੇਂ- ਨੀ, ਧਾ,ਪਾ, ਮਾ, ਗਾ, ਰੇ, ਸਾ।

**ਵਰਜਿਤ ਸੁਰ**– ਜੋ ਸੁਰ ਕਿਸੇ ਰਾਗ ਵਿਚ ਨਾ ਲਗੇ ਉਹ ਉਸ ਰਾਗ ਲਈ ਵਰਜਿਤ ਸੁਰ ਹੁੰਦਾ ਹੈ।

**ਪਕੜ** – ਉਨ੍ਹਾਂ ਸੁਰਾਂ ਦਾ ਸਮੂਹ ਜਿਨ੍ਹਾਂ ਤੋਂ ਰਾਗ ਦਾ ਰੂਪ ਨਿਖਰਦਾ ਹੈ।

**ਘਰੁ**– ਇਹ ਸਿਰਲੇਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਬਦਾਂ ਦੇ ਆਰੰਭ ਵਿਚ ਮਿਲਦਾ ਹੈ। ਇਸ ਦਾ ਭਾਵ ਤਾਲ ਤੋਂ ਹੈ। ਜਿਵੇਂ ਘਰੁ ਪਹਿਲਾ, ਦੂਜਾ, ਤੀਜਾ, ਆਦਿ। ਗੁਰਬਾਣੀ ਵਿਚ ਘਰੁ ੧੭ ਤੱਕ ਸਿਰਲੇਖ ਮਿਲਦਾ ਹੈ। ਸੰਗੀਤ ਵਿਚ ਘਰ (ਗ੍ਰਿਹ) ਦਾ ਸੁਰ ਉਸ ਨੂੰ ਕਹਿੰਦੇ ਹਨ ਜਿਸ ਸੁਰ ਤੋਂ ਕੋਈ ਰਾਗ ਆਰੰਭ ਹੁੰਦਾ ਹੈ। ਪ੍ਰੰਤੂ ਉਥੇ ਰਾਗ ਦੇ ਨਾਲ ਗਿਣਤੀ ਦਰਜ ਨਹੀਂ ਕੀਤੀ ਜਾਂਦੀ ਸਗੋਂ ਸੁਰ ਦਾ ਨਾਮ ਲਿਖਿਆ ਜਾਂਦਾ ਹੈ। ਇਥੇ ਸਿਰਲੇਖ 'ਘਰੁ' ਦੇ ਨਾਲ ੧, ੨, ੩ ਆਦਿਕ ਗਿਣਤੀ ਹੈ ਜਿਸ ਤੋਂ ਕੇਵਲ ਇਹੋ ਹੀ ਅਰਥ ਨਿਕਲਦੇ ਹਨ ਕਿ ਇਹ ਸ਼ਬਦ ਕਿਹੜੇ ਕਿਹੜੇ ਤਾਲ ਵਿਚ ਗਾਉਣਾ ਹੈ।

ਗੁਰਮਤਿ ਵਿਚ ਕੀਰਤਨ ਨੂੰ ਪ੍ਰਭੂ ਭਗਤੀ ਦਾ ਮੁੱਖ ਅੰਗ ਮੰਨਿਆ ਗਿਆ ਹੈ। ਸਾਰੀ ਗੁਰਬਾਣੀ ਸੰਗੀਤ ਵਿਚ ਦਰਜ ਹੈ। ਗੁਰੂ ਮਹਾਰਾਜ ਨੇ ਰਾਗ ਤੇ ਤਾਲ ਆਦਿ ਦੀ ਸੂਚਨਾ ਦੇ ਕੇ ਬਾਣੀ ਲਿਖਵਾਈ ਹੈ। ਪ੍ਰੰਤੂ ਅਫ਼ਸੋਸ ਹੈ ਕਿ ਗੁਰਮਤਿ ਵਿਚ 'ਕੀਰਤਨ ਨਿਰਮੋਲਕ ਹੀਰਾ' ਹੋਣ ਦੇ ਬਾਵਜੂਦ ਗੁਰਮਤਿ ਸੰਗੀਤ ਦਾ ਕੋਈ ਨਿਸਚੇ-ਆਤਮਿਕ ਧ੍ਰਵਾ ਲਿਖਤੀ ਰੂਪ ਵਿਚ ਨਹੀਂ ਮਿਲਦਾ। ਜੋ ਰਾਗ ਤੇ ਰੀਤਾਂ ਸੀਨਾ-ਬ-ਸੀਨਾ ਚਲੀਆਂ ਆ ਰਹੀਆਂ ਸਨ, ਉਹ ਵੀ ਹੁਣ ਅਲੋਪ ਹੋ ਰਹੀਆਂ ਹਨ ਕਿਉਂਕਿ ਪੁਰਾਤਨ ਪੀੜ੍ਹੀ ਦੇ ਖ਼ਾਤਮੇ ਨਾਲ ਅਤੇ ਨਵੀਂ ਪੀੜ੍ਹੀ ਦੇ ਸੰਗੀਤ ਅਭਿਆਸ ਤੋਂ ਆਲਸੀ ਹੋਣ ਕਰਕੇ ਅਜਿਹੀ ਹਾਲਤ ਪੈਦਾ ਹੋ ਰਹੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਰਾਗਾਂ ਜਾਂ ਤਾਲਾਂ ਨੂੰ ਸ਼ੁੱਧ ਰੂਪ ਵਿਚ ਗਾਉਣ ਵਾਲਾ ਰਾਗੀ ਕੋਈ ਵਿਰਲਾ ਹੀ ਦਿਸਦਾ ਹੈ। ਜੇ ਕੋਈ ਹੈ ਵੀ ਤਾਂ ਉਸ ਦੀ ਕਦਰ ਨਹੀਂ। ਨਾਲ ਹੀ ਅਣਸਿਖੇ ਤੇ ਸੰਗੀਤ ਤੋਂ ਅਣਜਾਣ ਲੋਕਾਂ ਦੇ ਪ੍ਰਬੰਧਕ ਹੋਣ ਕਾਰਨ ਕਲਾਕਾਰਾਂ ਅੰਦਰ ਦਿਨੋ ਦਿਨ ਮਾਯੂਸੀ ਆ ਰਹੀ ਹੈ। ਸ੍ਰੋਤਿਆਂ ਦੀ ਹਾਲਤ ਵੀ ਅਜਿਹੀ ਹੈ ਕਿ ਸਿਨੇਮਾ ਜਾਂ ਸਧਾਰਨ ਰੀਤਾਂ ਤੇ ਹੀ ਮਾਇਆ ਦੀ ਵਰਖਾ ਕਰਨ ਲਗ ਜਾਂਦੇ ਹਨ ਪਰ ਸੰਗੀਤ ਦੇ ਵਿਦਵਾਨ ਨੂੰ ਸੁਣ ਕੇ ਪ੍ਰਸੰਨਤਾ ਹਾਸਲ ਨਹੀਂ ਕਰ ਸਕਦੇ। ਇਸ ਲਈ ਇਸ ਪਦਾਰਥ-ਵਾਦ ਦੇ ਸਮੇਂ ਵਿਚ ਜੇਕਰ ਬ਼ਗ਼ੈਰ ਕਿਸੇ ਕਰੜੇ ਪ੍ਰੀਸ਼ਰਮ ਦੇ ਮਾਇਆ ਮਿਲ ਜਾਵੇ ਤਾਂ ਰਾਗੀਆਂ ਨੂੰ ਕਰੜੀ ਘਾਲ ਘਾਲਣ ਦੀ ਕੀ ਲੋੜ

ਰਹਿ ਜਾਵੇਗੀ। ਇਸੇ ਕਰਕੇ ਹੀ ਰਾਗੀ ਸਿੰਘਾਂ ਵਿਚੋਂ ਸੰਗੀਤਕ ਗੁਣ ਅਲੋਪ ਹੋ ਰਹੇ ਹਨ। ਘਰੁ ਦਾ ਭਾਵ ਦਸਣਾ ਤਾਂ ਇਕ ਪਾਸੇ ਰਿਹਾ ਹੁਣ ਤਾਂ ਇਹ ਵੀ ਲਭਣਾ ਕਠਿਨ ਹੋ ਚੁਕਾ ਹੈ ਕਿ ਘਰੁ ੧, ਘਰੁ ੨, ਘਰੁ ੩, ਆਦਿਕ ੧੭ ਘਰੁ ਤੱਕ ਕਿਸ ਕਿਸ ਤਾਲ ਦਾ ਨਾਮ ਹੈ। ਹਾਂ ! ਇਤਨੀ ਕੁ ਜਾਣਕਾਰੀ ਤਾਂ ਮਿਲਦੀ ਹੈ ਕਿ ਘਰੁ ੧ ਨੂੰ ਤਾਲ ਯਕਾ ਜਾਂ ਏਕਤਾਲਾ ਕਿਹਾ ਜਾਂਦਾ ਹੈ। ਘਰੁ ੩ ਨੂੰ ਤਿੰਨ ਤਾਲ ਅਤੇ ਘਰੁ ੪ ਨੂੰ ਚੌਤਾਲਾ ਜਾਂ ਚਾਰ ਤਾਲ। ਪਰ ਬਾਕੀ ਦੇ ਘਰਾਂ ਦਾ ਵੇਰਵਾ ਮਿਲਣਾ ਕਠਿਨ ਹੋ ਚੁੱਕਾ ਹੈ। ਇਹ ਦਿਸ਼ਾ ਉਚੇਚੀ ਖੋਜ ਦੀ ਮੁਹਤਾਜ ਹੈ। ਕੋਈ ਉਦਮੀ ਵਿਦਵਾਨ ਖੋਜੀ ਇਸ ਪਾਸੇ ਧਿਆਨ ਦੇਵੇ ਅਤੇ ਖੋਜ ਕੇ ਇਸ ਕਲਾ ਨੂੰ ਲਿਖਤੀ ਰੂਪ ਦੇਵੇ ਤਾਂ ਹੀ ਇਹ ਚੀਜ਼ਾਂ ਸੰਭਾਲੀਆਂ ਜਾ ਸਕਣਗੀਆਂ। ਇਸ ਸੰਬੰਧ ਵਿਚ ਹੇਠ ਲਿਖੇ ਪ੍ਰਸ਼ਨ ਖੋਜ ਦਾ ਉਚੇਚਾ ਧਿਆਨ ਮੰਗਦੇ ਹਨ:-

(੧) ਘਰੁ ੧ ਤੋਂ ੧੭ ਤੱਕ ਕਿਹੜੇ ਕਿਹੜੇ ਤਾਲ ਹਨ?

(੨) ਆਮ ਤਾਲ ਪ੍ਰਬੰਧ ਵਿਚ ਤਾਲਾਂ ਦੇ ਨਾਮ ਏਕਤਾਲਾ ਜਾਂ ਯਕਾ, ਦਾਦਰਾ, ਕਹਿਰਵਾਂ, ਤਿੰਨ ਤਾਲ, ਚਾਰ ਤਾਲ, ਪੰਜਾਂ ਤਾਲ ਦੀ ਸਵਾਰੀ, ਆਦਿਕ ਨਾਮ ਹਨ। ਪ੍ਰੰਤੂ ਲਿਖਤ ਵਿਚ ਘਰੁ ੧, ੨, ੩ ਆਦਿਕ ਗਿਣਤੀ ਵਿਚ ਕਿਵੇਂ ਪ੍ਰਚੱਲਤ ਹੋ ਗਏ?

(੩) ਤਿੰਨ ਤਾਲ ਜੋ ਕਿ ੧੬ ਮਾਤਰਾਂ ਦਾ ਹੈ, ਦਾ ਨਾਮ ਤਿੰਨ ਤਾਲ ਕਿਉਂ ਪਿਆ ਹੈ? ਜਦ ਕਿ ੧੨ ਮਾਤਰਾਂ ਦਾ ਤਾਲ ਏਕਤਾਲਾ ਕਹਾਉਂਦਾ ਹੈ। ਜੇਕਰ ਤਿੰਨ ਤਾਲ ਵਿਚ ਆਉਣ ਵਾਲੀਆਂ ਤਿੰਨ ਤਾਲੀਆਂ ਕਰਕੇ ਇਸ ਦਾ ਨਾਮ ਤਿੰਨ ਤਾਲ ਹੋ ਗਿਆ ਹੈ ਤਾਂ ਮੱਤ ਤਾਲ ਵਿਚ, ਜੋ ੯ ਮਾਤਰਾ ਹੈ, ਵੀ ਤਿੰਨ ਤਾਲੀਆਂ ਹਨ : ੧੦ ਮਾਤਰਾ ਦਾ ਝਪਤਾਲ ਹੈ ਜਿਸ ਵਿਚ ਤਿੰਨ ਤਾਲੀਆ ਹਨ: ਚੰਚਲ ੧੪ ਮਾਤਰਾਂ ਦਾ ਹੈ ਜਿਸ ਵਿਚ ਤਿੰਨ ਤਾਲੀਆਂ ਹਨ: ਸਿਖਰ ਤਾਲ ੧੭ ਮਾਤਰਾਂ ਦਾ ਹੈ ਜਿਸ ਵਿਚ ਤਿੰਨ ਤਾਲੀਆਂ ਹਨ। ਇਨ੍ਹਾਂ ਸਾਰੇ ਤਾਲਾਂ ਨੂੰ ਤਿੰਨ ਕਿਉਂ ਨਹੀਂ ਕਿਹਾ ਜਾਂਦਾ?

(੪) ਢਾਈ ਤਾਲ ੭ ਮਾਤਰਾਂ ਦਾ ਤਾਲ ਹੈ। ਢਾਈ ਤਾਲ ਤੇ ਤਿੰਨ ਤਾਲ ਵਿਚ ਅਧੇ ਦਾ ਫਰਕ ਹੈ। ਪ੍ਰੰਤੂ ਤਿੰਨ ਤਾਲ ਦੀਆਂ ੧੬ ਮਾਤਰਾਂ ਹਨ ਤੇ ਢਾਈ ਤਾਲ ਦੀਆਂ ਕੇਵਲ ੭। ਇਹ ਕਿਉਂ ਤੇ ਕਿਵੇਂ ਹੈ?

ਇਸ ਵਿਸ਼ੇ ਤੇ ਕਈ ਮਾਸਕ ਪਤਰ ਤੇ ਕਈ ਪੁਸਤਕਾਂ ਲਿਖਣ ਦਾ ਉਦਮ ਤੇ ਉਪਰਾਲਾ ਹੁੰਦਾ ਰਹਿੰਦਾ ਹੈ ਪਰ ਇਹਨਾਂ ਨੁਕਤਿਆਂ ਨੂੰ ਖੋਲ੍ਹ ਕੇ ਜੇ ਪਾਠਕਾਂ ਨਾਲ ਵਿਚਾਰਾਂ ਦੀ ਸਾਂਝ ਕੀਤੀ ਜਾਵੇ ਤਾਂ ਇਸ ਖੇਤਰ ਵਿਚ ਸੰਗੀਤ ਵਿਦਿਆ ਵਿਚ ਪ੍ਰਗਤੀ ਹੋ ਸਕਦੀ ਹੈ ਅਤੇ ਨੌਜਵਾਨਾਂ ਵਿਚ ਉਤਸ਼ਾਹ ਪੈਦਾ ਕੀਤਾ ਜਾ ਸਕਦਾ ਹੈ।

# ਰੁੱਤਾਂ ਤੇ ਰਾਗ-ਰੱਸ

ਵਿਦਵਾਨਾਂ ਦੇ ਕਥਨ ਅਨੁਸਾਰ ਰੁੱਤਾਂ ਅਨੇਕ ਹਨ ਪ੍ਰੰਤੂ ਉਹ ਨਿਯਮ ਬੱਧ ਹਨ। ਇਕ ਵਰ੍ਹੇ ਵਿਚ ੧੨ ਮਹੀਨੇ ਹਨ ਜਿਨ੍ਹਾਂ ਨੂੰ ਛੇ ਭਾਗਾਂ ਵਿਚ ਵੰਡਿਆ ਗਿਆ ਹੈ। ਸੰਗੀਤਕਾਰਾਂ ਨੇ ਇਨ੍ਹਾਂ ਪ੍ਰਚਲਤ ਛੇ ਭਾਗਾਂ ਅਥਵਾਂ ਰੁੱਤਾਂ ਵਿਚ ਮੁੱਖ ਰਾਗਾਂ ਦੀ ਵੰਡ ਹੇਠ ਲਿਖੇ ਅਨੁਸਾਰ ਕੀਤੀ ਹੈ:-

| | *ਮਹੀਨੇ ਦਾ ਨਾਮ* | *ਰੁੱਤ ਦਾ ਨਾਮ* | *ਰਾਗ ਦਾ ਨਾਮ* |
|---|---|---|---|
| (੧) | ਚੇਤ-ਵਿਸਾਖ | ਬਸੰਤ | ਬਸੰਤ ਤੇ ਹਿੰਡੋਲ |
| (੨) | ਜੇਠ-ਹਾੜ | ਗਰਮੀ | ਦੀਪਕ |
| (੩) | ਸਾਵਣ-ਭਾਦੋਂ | ਬਰਖਾ | ਮੇਘ |
| (੪) | ਅਸੂ-ਕਤਕ | ਸਰਦੀ | ਮਾਲਕੌਂਸ |
| (੫) | ਮਘਰ-ਪੋਹ | ਹਿਮਕਰ(ਬਰਫਾਨੀ) | ਸ੍ਰੀ ਰਾਗ |
| (੬) | ਮਾਘ-ਫਗਣ | ਸਿਸੀਅਰ | ਭੈਰਵ |

ਸੰਸਾਰ ਵਿਚ ਅਨੇਕ ਪ੍ਰਕਾਰ ਦੇ ਰੱਸ ਹਨ ਪ੍ਰੰਤੂ ਸਾਹਿਤਕਾਰਾਂ ਨੇ ਸਮੂਹ ਰੱਸਾਂ ਨੂੰ ਨੌ ਹਿੱਸਿਆਂ ਵਿਚ ਵੰਡਿਆ ਹੈ ਅਤੇ ਇਨ੍ਹਾਂ ਦਾ ਆਧਾਰ ਹੇਠ ਲਿਖੇ ਅਨੁਸਾਰ ਹੈ:-

੧. ਸ਼ਿੰਗਾਰ ਰਸ ਦਾ ਆਧਾਰ ਪ੍ਰੀਤੀ,

੨. ਬੀਰ ਰਸ ਦਾ ਆਧਾਰ ਉਤਸ਼ਾਹ

੩. ਕਰੁਣਾ ਰਸ ਦਾ ਆਧਾਰ ਸ਼ੋਕ

੪. ਅਦਭੁਤ ਰਸ ਦਾ ਆਧਾਰ ਹੈਰਾਨੀ

੫. ਹਾਸ ਰਸ ਦਾ ਆਧਾਰ ਹਾਸੀ

੬. ਭਿਆਨਕ ਰਸ ਦਾ ਆਧਾਰ ਭੈ,

੭. ਬੀਭਤਸ ਰਸ ਦਾ ਆਧਾਰ ਗਿਰਾਨੀ,

੮. ਰੋਦਰ ਰਸ ਦਾ ਆਧਾਰ ਕ੍ਰੋਧ,

੯.    ਸ਼ਾਂਤ ਰਸ ਦਾ ਆਧਾਰ ਸ਼ਾਂਤੀ,

ਸੰਗੀਤਕਾਰਾਂ ਨੇ ਉਪਰੋਕਤ ੯ ਰਸਾਂ ਵਿਚੋਂ ੩ ਰਸਾਂ ਦੀ ਉਤਪਤੀ ਦਾ ਵਰਣਨ ਇਉਂ ਕੀਤਾ ਹੈ:-

ੳ. ਤੀਬਰ 'ਰੇ' 'ਾ' ਵਾਲੇ ਰਾਗਾਂ ਚੋਂ ਸ਼ਿੰਗਾਰ ਰਸ,

ਅ. ਕੋਮਲ ਗੁ ਨ੍ਹੀ ਵਾਲੇ ਚੋਂ ਬੀਰ ਰੱਸ;

ੲ. ਸੰਧੀ ਪ੍ਰਕਾਸ਼ ਵਾਲੇ ਰਾਗਾਂ ਚੋਂ ਕੋਮਲ 'ਰੇ ਧ੍ਹਾ' ਦੀ ਵਰਤੋਂ ਨਾਲ ਕਰੁਣਾ ਸ਼ਾਂਤ ਰੱਸ ਦਾ ਵਾਤਾਵਰਣ ਪੈਦਾ ਹੁੰਦਾ ਹੈ।

ਆਸਾ, ਤਿਲੰਗ, ਸੂਹੀ ਆਦਿ ਕਈ ਰਾਗਾਂ ਦੀ ਬਹੁਤੀ ਵਰਤੋਂ ਸੂਫ਼ੀ ਫ਼ਕੀਰ ਕਰਦੇ ਹਨ ਅਤੇ ਵਿਸ਼ੇਸ਼ ਕਰਕੇ ਇਹ ਰਾਗ ਮੁਸਲਮਾਨੀ ਦੇਸ਼ਾਂ ਵਿਚ ਗਾਇਨ ਕੀਤੇ ਜਾਂਦੇ ਹਨ।

ਸਾਵਣ ਤੇ ਭਾਦੋਂ ਦੇ ਮਹੀਨੇ ਵਿਚ ਜਦੋਂ ਆਕਾਸ਼ ਤੇ ਕਾਲੀਆਂ ਘਟਾਂ ਚੜ੍ਹ ਰਹੀਆਂ ਹੋਣ ਤੇ ਬਦਲਾਂ ਦੀ ਗੜ ਗੜ ਹੋ ਰਹੀ ਹੋਵੇ, ਝਿਮ ਝਿਮ ਮੀਂਹ ਵਰ੍ਹ ਰਿਹਾ ਹੋਵੇ ਤਾਂ ਮੋਰ ਪੈਲਾਂ ਪਾਉਂਦੇ ਹਨ ਜਿਵੇਂ ਗੁਰੂ ਸਾਹਿਬ ਦਾ ਕਥਨ ਹੈ : 'ਮੇਘ ਸਮੈ ਮੋਰ ਨਿਰਤਿਕਾਰ'। ਅਜਿਹੇ ਸਮੇਂ ਜੇ ਸ਼ਬਦ ਕੀਰਤਨ ਵਿਚ ਮਲਾਰ ਰਾਗ ਦਾ ਅਲਾਪ ਹੋ ਰਿਹਾ ਹੋਵੇ ਅਤੇ ਕੀਰਤਨ ਰਸੀਏ ਪ੍ਰਭੂ-ਪ੍ਰੇਮ ਦਾ ਰੰਗ ਮਾਣ ਰਹੇ ਹੋਣ, ਉਹ ਅਤੀ ਵਿਸਮਾਦਿਕ ਹੁੰਦਾ ਹੈ। ਇਸੇ ਤਰ੍ਹਾਂ ਬਸੰਤ ਰਾਗ, ਮਾਘੀ ਵਾਲੇ ਦਿਨ ਤੋਂ ਸ਼ੁਰੂ ਹੁੰਦਾ ਹੈ ਅਤੇ ਦੋ ਮਹੀਨੇ ਤਕ ਇਸ ਦੀਆਂ ਮਨਮੋਹਣ ਧੁਨੀਆਂ ਗਾਇਨ ਹੁੰਦੀਆਂ ਰਹਿੰਦੀਆਂ ਹਨ। ਭਾਵੇਂ ਸੰਗੀਤਕਾਰ ਚੇਤ ਚੜ੍ਹਨ ਤੇ ਬਸੰਤ ਦੀ ਸਮਾਪਤੀ ਸਮਝਦੇ ਹਨ ਪਰ ਗੁਰਬਾਣੀ ਵਿਚ ਹੇਠ ਲਿਖੀ ਪੰਗਤੀ ਇਸ ਵਿਚਾਰ ਦੀ ਪੁਸ਼ਟੀ ਕਰਦੀ ਹੈ ਕਿ ਇਹ ਰਾਗ ਚੇਤ ਤੇ ਵੈਸਾਖ ਵਿਚ ਵੀ ਗਾਇਨ ਹੁੰਦਾ ਰਹਿੰਦਾ ਹੈ:-

**ੳ) ਚੜਿ ਚੇਤੁ ਬਸੰਤੁ ਮੇਰੇ ਪਿਆਰੇ, ਭਲੀਅ ਰੁਤੇ,**
**ਪਿਰ ਬਾਝੜਿਅਹੁ ਮੇਰੇ ਪਿਆਰੇ, ਆਂਗਣਿ ਧੂੜਿ ਲੁਤੇ,**
**ਮਨਿ ਆਸ ਉਡੀਣੀ ਮੇਰੇ ਪਿਆਰੇ, ਦੁਇ ਨੈਨ ਜੁਤੇ ॥**
**ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ, ਜਿਉ ਮਾਤ ਸੁਤੇ ॥**

**[ਪੰਨਾ ੪੫੨**

**ਅ) ਰੁਤਿ ਸਰਸ ਬਸੰਤ ਮਾਹ ਚੇਤੁ ਵੇਸਾਖ ਸੁਖ ਮਾਸੁ ਕੀਉ ॥**

**[ਪੰਨਾ ੧੨੭**

ਬਸੰਤ ਦੇ ਪਹਰ ਵਿਚ ਸਾਰੰਗ ਨਹੀਂ ਗਾਇਆ ਜਾਂਦਾ। ਬਸੰਤ ਤੇ ਬਸੰਤ ਹਿੰਡੋਲ, ਦੋਹਾਂ ਦੀ ਛਬ ਨਿਰਾਲੀ ਹੁੰਦੀ ਹੈ। ਗੁਰਬਾਣੀ ਦੇ ਹੇਠ ਲਿਖੇ ਸ਼ਬਦਾਂ

ਦਾ ਜਦੋਂ ਬਸੰਤ ਰਾਗ ਵਿਚ ਗਾਇਨ ਹੁੰਦਾ ਹੈ ਤਾਂ ਬੜਾ ਅਦਭੁਤ ਆਤਮਿਕ ਹੁਲਾਰੇ ਵਾਲਾ ਰੰਗ ਰੱਸ ਬਝਦਾ ਹੈ:-

**੧) ਮਉਲੀ ਧਰਤੀ ਮਉਲਿਆ ਅਕਾਸੁ ॥** [ਪੰਨਾ ੧੧੯੩

**੨) ਬਸੰਤੁ ਚੜਿਆ ਫੂਲੀ ਬਨਰਾਇ ॥** [ਪੰਨਾ ੧੧੭੭

**੩) ਇਸੁ ਮਨ ਕਉ ਬਸੰਤ ਕੀ ਲਗੈ ਨ ਸੋਇ ॥** [ਪੰਨਾ ੧੧੭੬

**੪) ਗ੍ਰਿਹਿ ਤਾ ਕੇ ਬਸੰਤੁ ਗਨੀ ॥ ਜਾ ਕੈ ਕੀਰਤਨੁ ਹਰਿ ਧੁਨੀ ॥** [ਪੰਨਾ ੧੧੮੦

ਸਾਰੰਗ ਰਾਗ ਵੈਸਾਖ ਦੇ ਅੱਧ ਤੋਂ ਸ਼ੁਰੂ ਹੋ ਕੇ ਹਾੜ ਦੇ ਅੰਤ ਤਕ ਗਾਇਨ ਕੀਤਾ ਜਾਂਦਾ ਹੈ।

ਇਸੇ ਤਰ੍ਹਾਂ ਰੁੱਤਾਂ ਨਾਲ ਵੀ ਰਾਗਾਂ ਦਾ ਵਡਾ ਸਬੰਧ ਹੈ। ਸਚ ਜਾਣੋ ਜਿਵੇਂ ਕਾਦਰ ਨੇ ਜੀਆਂ ਦੇ ਖਾਣ-ਪੀਣ ਲਈ ਵੰਨ ਸੁਵੰਨੇ ਮੇਵੇ ਤੇ ਹੋਰ ਪਦਾਰਥ ਪੈਦਾ ਕੀਤੇ ਹਨ ਤਿਵੇਂ ਰਾਗ ਵੀ ਮਨੁੱਖਾ ਲਈ ਮੌਸਮੀ ਮੇਵਿਆਂ ਸਮਾਨ ਹਨ ਜਿਨ੍ਹਾਂ ਦੇ ਅਲਾਪ ਨਾਲ ਕਈ ਗਿਆਨ ਇੰਦਰਿਆਂ ਦੀ ਤ੍ਰਿਪਤੀ ਹੁੰਦੀ ਹੈ। ਰਾਗ ਕੇਵਲ ਜੀਭ ਜਾਂ ਦੰਦਾਂ ਤੇ ਹੀ ਅਸਰ ਨਹੀਂ ਕਰਦਾ ਸਗੋਂ ਸ਼ਰੀਰ ਦੇ ਸਾਰੇ ਰਗ ਰੇਸ਼ੇ ਵਿਚ ਧੱਸ ਜਾਂਦਾ ਹੈ। ਰੁੱਤਾਂ ਬਦਲਣ ਨਾਲ ਪਰਕਿਰਤੀ ਵਿਚ ਬੜਾ ਪਰੀਵਰਤਨ ਆਉਂਦਾ ਹੈ। ਇਸ ਬਾਰੇ ਗੁਹਝ ਗਿਆਨ ਤੁਖਾਰੀ ਰਾਗ ਦੇ ਬਾਰਹਮਾਹਾ ਵਿਚ ਭਰਿਆ ਪਿਆ ਹੈ।

ਨਿਰਾ ਰਾਗ-ਰੱਸ ਧਰਮ ਹੀਣਤਾ ਤੇ ਦੁਰਾਚਾਰ ਨੂੰ ਹਰ ਵੇਲੇ ਸਦਾ ਦੇਂਦਾ ਰਹਿੰਦਾ ਹੈ ਪਰ ਗੁਰਬਾਣੀ ਨਾਲ ਭਰਪੂਰ ਰਾਗ-ਰੱਸ ਆਤਮਕ ਖੇੜੇ ਦਾ ਪ੍ਰਤੀਕ ਹੁੰਦਾ ਹੈ। ਸੋ, ਸਗੀਤ ਰਸ ਓਦੋਂ ਹੀ ਸੁਖਦਾਈ ਸਮਝਣਾ ਚਾਹੀਦਾ ਹੈ ਜਦੋਂ ਪ੍ਰਭੂ ਦੀ ਪ੍ਰੇਮਾ ਭਗਤੀ ਕਰਨ ਵਾਲੇ ਸਾਧਾਂ ਸੰਤਾਂ ਭਗਤਾਂ ਗੁਰਮੁਖਾਂ ਦੀ ਸੰਗਤ ਵਿਚ ਹੋਵੇ ਕਿਉਂਕਿ ਉਥੋਂ ਦਾ ਵਾਤਾਵਰਣ ਹੀ ਰੰਗੀਲਾ ਤੇ ਰਸੀਲਾ ਹੁੰਦਾ ਹੈ:-

**ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ ॥**
**ਕਥਾ ਕੀਰਤਨ ਅਨੰਦ ਮੰਗਲ ਧੁਨਿ**
**ਪੂਰਿ ਰਹੀ ਦਿਨਸੁ ਅਰੁ ਰਾਤਿ ॥** [ਪੰਨਾ ੮੨੦

ਸੋ, ਜਿਉਂ ਜਿਉਂ ਸਾਧ ਸੰਗਤ ਕਰਨੀ ਵਧਾਈ ਜਾਵੇ ਤਿਉਂ ਤਿਉਂ ਨਾਮ ਰੰਗ ਦਾ ਰੱਸ ਵੀ ਵਧਦਾ ਜਾਂਦਾ ਹੈ ਜਿਵੇਂ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਾਕ ਹਨ:-

**ਕਿਰਪਾ ਕਰੇ ਜਿਸੁ ਪਾਰਬ੍ਰਹਮੁ, ਹੋਵੈ ਸਾਧੂ ਸੰਗੁ ॥**
**ਜਿਉ ਜਿਉ ਓਹੁ ਵਧਾਈਐ,**
**ਤਿਉ ਤਿਉ ਹਰਿ ਸਿਉ ਰੰਗੁ॥** [ਪੰਨਾ ੭੧

ਅੰਤ ਵਿੱਚ ਰੱਸ ਦਾ ਨਿਬੇੜਾ ਇਥੇ ਹੁੰਦਾ ਹੈ:-

**ਸਭਿ ਰਸ ਤਿਨ ਕੈ ਰਿਦੈ ਹਹਿ,**
**ਜਿਨ ਹਰਿ ਵਸਿਆ ਮਨ ਮਾਹਿ॥**
**ਹਰਿ ਦਰਗਹਿ ਤੇ ਮੁਖ ਉਜਲੇ,**
**ਤਿਨ ਕਉ ਸਭਿ ਦੇਖਣ ਜਾਹਿ॥**
**ਜਿਨ ਨਿਰਭਉ ਨਾਮੁ ਧਿਆਇਆ,**
**ਤਿਨ ਕਉ ਭਉ ਕੋਈ ਨਾਹਿ॥**
**ਹਰਿ ਉਤਮੁ ਤਿਨੀ ਸਰੇਵਿਆ,**
**ਜਿਨ ਕਉ ਧੁਰਿ ਲਿਖਿਆ ਆਹਿ॥**
**ਤੇ ਹਰਿ ਦਰਗਹਿ ਪੈਨਾਈਅਹਿ,**
**ਜਿਨ ਹਰਿ ਵੁਠਾ ਮਨ ਮਾਹਿ॥**
**ਓਇ ਆਪਿ ਤਰੇ ਸਭ ਕੁਟੰਬ ਸਿਉ,**
**ਤਿਨ ਪਿਛੈ ਸਭੁ ਜਗਤੁ ਛਡਾਹਿ ॥**
**ਜਨ ਨਾਨਕ ਕਉ ਹਰਿ ਮੇਲਿ ਜਨ,**
**ਤਿਨ ਵੇਖਿ ਵੇਖਿ ਹਮ ਜੀਵਾਹਿ॥** [ਪੰਨਾ ੩੧੦



# ਰਾਗ ਵਿਰੋਧੀ ਰੌਲਾ

## (ਮੁਸਲਮਾਨੀ ਸ਼ਰ੍ਹਾ ਤੇ ਰਾਗ)

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੋ ਆਪ ਹੀ ਨਾਰਾਇਣ ਰੂਪ ਹੋ ਕੇ ਪ੍ਰਗਟੇ ਸਨ, ਸਾਰੇ ਸੰਸਾਰ ਅਥਵਾ ਨੌ ਖੰਡ ਪ੍ਰਿਥਵੀ ਦਾ ਭ੍ਰਮਣ ਕੀਤਾ। ਭਾਈ ਸਾਹਿਬ ਗੁਰਦਾਸ ਜੀ ਦੀਆਂ ਰਚਿਤ ਵਾਰਾਂ ਵਿੱਚ ਇਉਂ ਸੰਕੇਤ ਮਿਲਦਾ ਹੈ:-

**ਸਤਿਗੁਰ ਨਾਨਕ ਪ੍ਰਗਟਿਆ,**
**ਮਿਟੀ ਧੁੰਧੁ ਜਗਿ ਚਾਨਣੁ ਹੋਆ॥**
**ਜਿਉ ਕਰ ਸੂਰਜੁ ਨਿਕਲਿਆ,**
**ਤਾਰੇ ਛਪਿ ਅੰਧੇਰੁ ਪਲੋਆ॥**
**ਸਿੰਘ ਬੁਕੇ ਮ੍ਰਿਗਾਵਲੀ ਭੰਨੀ ਜਾਇ, ਨ ਧੀਰਿ ਧਰੋਆ ॥**
**ਜਿਥੇ ਬਾਬਾ ਪੈਰ ਧਰੇ, ਪੂਜਾ ਆਸਣੁ ਥਾਪਣਿ ਸੋਆ ॥**
**ਸਿਧ ਆਸਣਿ ਸਭਿ ਜਗਤ ਦੇ,**
**ਨਾਨਕ ਆਦਿ ਮਤੇ ਜੇ ਕੋਆ॥**
**ਘਰਿ ਘਰਿ ਅੰਦਰਿ ਧਰਮਸਾਲ,**
**ਹੋਵੈ ਕੀਰਤਨੁ ਸਦਾ ਵਿਸੋਆ॥**
**ਬਾਬੇ ਤਾਰੇ ਚਾਰਿ ਚਕਿ, ਨੌ ਖੰਡਿ ਪ੍ਰਿਥਵੀ ਸਚਾ ਢੋਆ ॥**
**ਗੁਰਮੁਖਿ ਕਲਿ ਵਿਚ ਪਰਗਟੁ ਹੋਆ ॥** [ਵਾਰ ੧-੨੭

ਕਲਿਜੁਗ ਦੀ ਭਿਆਨਕ ਦਸ਼ਾ ਨੂੰ ਵੇਖਦੇ ਹੋਏ ਹੀ ਗੁਰੂ ਬਾਬਾ ਜੀ ਕਰਤਾਰੀ ਸੰਦੇਸ਼ ਪਹੁੰਚਾਣ ਲਈ ਚਾਰ ਉਦਾਸੀਆਂ ਕਰਦੇ ਕਰਦੇ ਜਦੋਂ ਬਗ਼ਦਾਦ ਪਹੁੰਚੇ ਤਾਂ ਸ਼ਹਰ ਵਿਚ ਕੀਰਤਨ ਬਾਰੇ ਬੜੀ ਚਰਚਾ ਆਰੰਭ ਹੋ ਗਈ। ਮੁਸਲਮਾਨੀ ਪੀਰਾਂ ਦੇ ਮੁਰੀਦ ਜੋ ਈਰਖਾਲੂ ਬ੍ਰਿਤੀ ਵਾਲੇ ਸਨ, ਨੇ ਇਹ ਰੌਲਾ ਪਾ ਦਿਤਾ ਕਿ ਮੁਸਲਮਾਨੀ ਸ਼ਰ੍ਹਾ ਵਿਚ ਰਾਗ ਦਾ ਗਾਇਨ ਕਰਨਾ ਮੰਨ੍ਹਾ ਹੈ। ਇਸ ਵਿਸ਼ੇ ਤੇ ਬੜੀ ਚਰਚਾ ਹੋਈ। ਲੋਕਾਂ ਨੇ ਕਹਿਆ, ਇਹ ਫ਼ਕੀਰ ਅੱਲਾ ਦਾ ਹੋ ਕੇ ਰਾਗ ਕਰਦਾ ਹੈ ਪਰ ਪੰਜ ਵੇਲੇ ਨਿਮਾਜ਼ ਤਾਂ ਪੜਦਾ ਨਹੀਂ। ਇਸ ਗਲ ਦਾ ਨਿਰਣਾ ਕਰਨਾ ਚਾਹੀਦਾ ਹੈ।

ਸਾਰੇ ਮੁਸਲਮਾਨ ਇਕੋ ਪੀਰ ਦੇ ਮੁਰੀਦ ਨਹੀਂ ਹੁੰਦੇ, ਇਬਰਾਨੀ ਪੈਗੰਬਰ ਦੇ ਮੰਨਣ ਵਾਲਿਆਂ ਦੀ ਇਹ ਵੀਚਾਰ ਸੀ ਕਿ 'ਕਰਾਮਾਤ' ਦੀ ਪ੍ਰਾਪਤੀ ਨਬੀ ਹੋਣ ਦੀ ਨਿਸ਼ਾਨੀ ਦਾ ਪ੍ਰਤੀਕ ਹੈ। ਇਹ ਗਲ ਸੁਣ ਕੇ ਵਡੇ ਪੀਰ ਹਜ਼ਰਤ ਦਸਤਗੀਰ ਦੀ ਗਦੀ ਤੇ ਸਜਾਦਾ ਨਸ਼ੀਨ ਨੂੰ ਆਖੀਂ ਕੇ ਉਹ ਕੋਈ ਠੀਕ ਉਪਰਾਲਾ ਕਰਨ ਵਿਚ ਸਫਲ ਹੋ ਸਕਣਗੇ। ਓਹ ਪੀਰ ਹਨ, ਸ਼ਰਹ ਦਾ ਫਤਵਾ ਲਾ ਕੇ ਸਜ਼ਾ ਵੀ ਦਿਵਾ ਸਕਦੇ ਹਨ। ਇਹ ਸੋਚ ਕੇ ਪੀਰ ਪਾਸ ਗੁਰੂ ਨਾਨਕ ਦੇਵ ਜੀ ਦੇ ਵਿਰੁੱਧ ਸ਼ਿਕਾਇਤ ਪਹੁੰਚਾਈ, ਪ੍ਰੰਤੂ ਗੁਰੂ ਬਾਬਾ ਜੀ ਦਾ ਦਰਸ਼ਨ ਕਰਕੇ ਤੇ ਵੀਚਾਰ ਸੁਣ ਕੇ ਸਾਰੇ ਮੁਸਲਮਾਨ ਸ਼ਾਂਤ ਹੋ ਗਏ। ਇਸ ਬਾਰੇ ਜੋ ਅਸਚਰਜ ਖੇਡ ਵਰਤੀ ਸੀ, ਉਸਦਾ ਜ਼ਿਕਰ ਭਾ. ਸ. ਗੁਰਦਾਸ ਜੀ ਨੇ ਆਪਣੀ ਰਚਿਤ ਵਾਰ ੧-੩੫ ਵਿਚ ਕੀਤਾ ਹੈ:-

**ਫਿਰਿ ਬਾਬਾ ਗਇਆ ਬਗਦਾਦ ਨੋ,**
**ਬਾਹਰਿ ਜਾਇ ਕੀਆ ਅਸਥਾਨਾ ॥**
**ਇਕ ਬਾਬਾ ਅਕਾਲ ਰੂਪੁ,**
**ਦੂਜਾ ਰਬਾਬੀ ਮਰਦਾਨਾ ॥**
**ਦਿਤੀ ਬਾਂਗਿ ਨਿਵਾਜਿ ਕਰਿ,**
**ਸੁੰਨਿ ਸਮਾਨ ਹੋਆ ਜਹਾਨਾ ॥**
**ਸੁੰਨਿ ਮੁੰਨਿ ਨਗਰੀ ਭਈ,**
**ਦੇਖਿ ਪੀਰ ਭਇਆ ਹੈਰਾਨਾ ॥....**

ਸੰਸਾਰ ਦੇ ਸਾਰੇ ਧਰਮਾਂ ਵਿਚ ਰਾਗ ਦੀ ਰੁਮਕ ਨਾਲ ਗਹਿਰਾ ਪਿਆਰ ਹੈ ਪਰ ਮੁਸਲਮਾਨੀ ਮਤ ਵਾਲੇ ਰਾਗ ਦੇ ਗਾਇਨ ਨਾਲ ਨਫ਼ਰਤ ਕਰਦੇ ਹਨ। ਉਹ ਦੀਨ ਇਲਾਹੀ ਵਾਲੀ ਸ਼ਰ੍ਹਾ ਨੂੰ ਉਤਮ ਸਮਝਦੇ ਹਨ। ਇਸ ਵਿਚ ਸੰਦੇਹ ਨਹੀਂ ਕਿ ਰਾਗ ਕਈ ਵਾਰ ਵਾਤਾਵਰਨ ਵਿੱਚ ਚੰਚਲਤਾਈ ਪੈਦਾ ਕਰਦਾ ਹੈ, ਮਨੁੱਖਾਂ ਨੂੰ ਵਿਕਾਰਾਂ ਦੀ ਦੱਲਦਲ ਵਿਚ ਫਸਾਂਦਾ, ਅਯਾਸ਼ੀ ਤੇ ਬਦਮਾਸ਼ੀ ਨੂੰ ਜਨਮ ਦਿੰਦਾ ਹੈ। ਇਸ ਲਈ ਜਿਹੜੀ ਰੀਤ ਅੱਲਾ ਤਾਅਲਾ ਤੋ ਮੂੰਹ ਮੁੜਵਾ ਕੇ ਨਫ਼ਸ (ਭੋਗ ਵਾਸ਼ਨਾ) ਵਲ ਲੈ ਜਾਵੇ, ਉਸ ਨੂੰ ਖ਼ੁਦਾਅ ਦੀ ਬੰਦਗੀ ਕਰਨ ਲਈ ਕਿਵੇਂ ਠੀਕ ਮੰਨਿਆ ਜਾ ਸਕਦਾ ਹੈ? ਜਿਹੜੇ ਲੋਕ ਰਾਗ ਨਾਲ ਸਾਂਝ ਪਾ ਕੇ ਰਾਗ-ਸਰੋਦ ਨੂੰ ਉਚ-ਅਸਥਾਨ ਦਿੰਦੇ ਹਨ, ਉਹ ਸ਼ਰ੍ਹਾ ਅਨੁਸਾਰ ਮੰਨਣੀ ਨਾ-ਮੁਮਕਿਨ ਹੈ। ਸ਼ਾਇਦ ਇਹੋ ਕਾਰਨ ਹੈ ਕਿ ਮੁਸਲਮਾਨਾਂ ਨੇ

ਮਸਜਿਦਾਂ (ਮਸੀਤਾਂ) ਵਿਚ ਵੰਨ-ਸੁਵੰਨੇ ਰਾਗਾਂ ਦਾ ਆਲਾਪ ਕਰਨ ਦੀ ਪਾਬੰਦੀ ਲਾਈ ਹੋਈ ਹੈ। ਬੜੀ ਵਾਰੀ ਸੰਸਾਰੀ ਧੰਧਿਆਂ ਵਿਚ ਖਚਿਤ ਹੋਇਆ ਮਨ ਖਪਦਾ ਕਰਿਝਦਾ ਰਹਿੰਦਾ ਹੈ ਕਿਉਂਕਿ ਉਸ ਦੇ ਮਨ ਵਿਚੋਂ ਮੰਦੀਆਂ ਦੁਖਦਾਈ ਵਾਸ਼ਨਾਵਾਂ ਉਪਜਦੀਆਂ ਹਨ ਜਿਸ ਕਾਰਨ ਰਾਗ ਸਾਵੀਂ-ਪਧਰੀ ਜ਼ਿੰਦਗੀ ਤੇ ਸੱਟ ਮਾਰਦਾ ਹੈ। ਮੁਸਲਮਾਨ ਇਹ ਵੀ ਕਹਿੰਦੇ ਹਨ ਕਿ ਰਾਗ ਨੂੰ ਅੱਲਾ ਨੇ ਨਹੀਂ ਬਣਾਇਆ ਇਹ ਚੰਚਲ ਮਨੁੱਖਾਂ ਦੀ ਆਪਣੀ ਕਾਢ ਹੈ।

ਜੇ ਇਸ ਵਿਸ਼ੇ ਤੇ ਕਿਸੇ ਲਾਗ ਲਪੇਟ ਤੋਂ ਰਹਿਤ ਹੋ ਕੇ ਵੀਚਾਰ ਕਰੀਏ ਤਾਂ ਇਸ ਸਚਾਈ ਤੋਂ ਕੋਈ ਨਹੀਂ ਮੁਨਕਰ ਹੋ ਸਕਦਾ ਕਿ ਰਾਗ ਮਨ ਨੂੰ ਇਕਾਗਰ ਕਰਨ ਵਿਚ ਸਹਾਈ ਹੁੰਦਾ ਹੈ। ਬਾਕੀ ਜਿਵੇਂ ਮਨੁੱਖ ਦੀ ਆਪੋ ਆਪਣੀ ਜ਼ਮੀਰ ਹੁੰਦੀ ਹੈ ਤਿਵੇਂ ਹਰੇਕ ਰਾਗ ਦੀ ਆਪਣੀ ਤਾਸੀਰ ਹੁੰਦੀ ਹੈ। ਕੋਈ ਮਿੱਠਾ ਹੁੰਦਾ ਹੈ, ਕੋਈ ਕੋਮਲ ਹੁੰਦਾ ਹੈ, ਕੋਈ ਬੀਰ-ਰਸੀ ਹੁੰਦਾ ਹੈ, ਕੋਈ ਬੈਰਾਗਪਨ ਤੇ ਉਦਾਸੀਨਤਾ ਵਾਲਾ ਪ੍ਰਭਾਵ ਪਾਉਂਦਾ ਹੈ।

ਪਾਠਕ ਇਸ ਗਲ ਨਾਲ ਸਹਿਮਤ ਹੋਣਗੇ ਕਿ ਰਾਗ ਦੀ ਧੁਨੀ ਸੁਣ ਕੇ ਮਨੁੱਖੀ ਮਨ ਹੀ ਨਹੀਂ ਦ੍ਰਵਦੇ, ਸਗੋਂ ਪਸ਼ੂ ਪੰਛੀ ਤੇ ਹੋਰ ਜਾਨਵਰ ਵੀ ਮਸਤ ਹੋ ਜਾਂਦੇ ਹਨ। ਜੇ ਦੂਰ ਦ੍ਰਿਸ਼ਟੀ ਨਲ ਰਾਗ ਬਾਰੇ ਅਧਿਐਨ ਕਰੀਏ ਤਾਂ ਪਤਾ ਚਲਦਾ ਹੈ ਕਿ ਭਾਵੇਂ ਕੋਈ ਇਨਸਾਨ ਹੈ ਭਾਵੇਂ ਸ਼ੈਤਾਨ ਹੈ, ਸਭ ਉਸ ਅੱਲਾ-ਤਾਅਲਾ ਦੇ ਬਣਾਏ ਹੋਏ ਹਨ। ਇਸੇ ਤਰ੍ਹਾਂ ਰਾਗ ਨੂੰ ਰਾਗੀਆ ਨਹੀਂ ਸਿਰਜਿਆ, ਇਹ ਖੋਜ ਕਰਕੇ ਲਭਿਆ ਹੈ। ਰਬਾਬ, ਸਰੋਦ, ਸਿਤਾਰ ਆਦਿਕ ਸਾਰੇ ਨਾਚਾਂ ਤੋਂ ਬਿਨਾਂ ਰਾਗ ਕਿਥੋਂ ਪੈਦਾ ਹੋ ਸਕਦਾ ਹੈ? ਕੀ ਪਸ਼ੂ ਪੰਛੀ ਆਦਿ ਆਪਣੇ ਸੁਭਾਅ ਅਨੁਸਾਰ ਰਾਗ ਨਹੀਂ ਅਲਾਪਦੇ? ਹਵਾ ਨਾਲ ਜਦੋਂ ਹਵਾ ਟਕਰਾਂਦੀ ਹੈ, ਪਾਣੀ ਨਾਲ ਜਦੋਂ ਪਾਣੀ ਟਕਰਾਂਦਾ ਹੈ, ਪਾਣੀ ਜਦੋਂ ਪਥਰਾਂ ਨਾਲ ਟਕਰਾ ਕੇ ਆਵਾਜ਼ ਪੈਦਾ ਕਰਦਾ ਹੈ, ਕੀ ਉਹ ਆਵਾਜ਼ ਰਾਗ ਦੀ ਅੰਸ਼ ਨਹੀਂ? ਰਾਗ ਅਲਾਪਣ ਵਾਲੀ ਰਸਨਾ ਰਾਗਾਂ ਦਾ ਰੱਸ ਲੈਣ ਵਾਲੇ ਮਨ ਤੇ ਕੰਨ ਵੀ ਪ੍ਰਮੇਸ਼ਰ ਨੇ ਹੀ ਬਣਾਏ ਹਨ। ਗੁਰਬਾਣੀ ਚੋਂ ਸਾਨੂੰ ਬੜਾ ਸੁੰਦਰ ਗਿਆਨ ਪ੍ਰਾਪਤ ਹੁੰਦਾ ਹੈ:-

**ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ,**

**ਸੁਨਿ ਘਨਿਹਰ ਕੀ ਘੋਰ॥੨॥**
**ਜੋ ਬੋਲਤ ਹੈ, ਮ੍ਰਿਗ ਮੀਨ ਪੰਖੇਰੂ ॥**
**ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥ [ਪੰਨਾ ੧੨੬੫**

ਵੇਖੋ ਕੋਇਲਾਂ ਦੀ ਮਿੱਠੀ ਆਵਾਜ਼ ਮਨੁੱਖ ਨੂੰ ਮੋਹ ਲੈਂਦੀ ਹੈ ਪਰ ਕਾਵਾਂ ਦੀ ਕਾਂ ਕਾਂ, ਸਿਰ ਦਰਦੀ ਦਾ ਕਾਰਨ ਬਣਦੀ ਹੈ। ਰਾਗ ਵਿੱਚ ਗਾਇਨ ਕੀਤਾ ਕੀਰਤਨ ਜਗਿਆਸੂ ਨੂੰ ਕੀਲ ਲੈਂਦਾ ਹੈ। ਜੇ ਮਨ ਹੰਕਾਰੀ ਹੋਵੇ ਤਾਂ ਉਸ ਨੂੰ ਵੀ ਇਕ ਵਾਰੀ ਆਪਣੇ ਵਿਚ ਲੀਨ ਕਰ ਲੈਂਦਾ ਹੈ। ਵੇਖੋ ਸਰਪ ਕਿਤਨਾ ਜ਼ਹਿਰੀਲਾ ਹੁੰਦਾ ਹੈ ਪਰ ਬੀਨ ਦੀ ਧੁਨੀ ਸੁਣ ਕੇ ਉਹ ਅਜਿਹਾ ਮਸਤ ਹੋ ਜਾਂਦਾ ਹੈ ਕਿ ਉਸ ਨੂੰ ਡੰਗ ਮਾਰਨ (ਡੱਸਣ) ਵਾਲਾ ਕਰਮ ਹੀ ਭੁੱਲ ਜਾਂਦਾ ਹੈ।

ਇਸਲਾਮ ਮਤ ਵਿਚ ਰਾਗ ਸ਼ਰ੍ਹਾ ਦੇ ਵਿਰੁੱਧ ਹੋਣ ਬਾਰੇ ਕਾਫ਼ੀ ਲਿਖਦਾ ਹੈ ਕਿ ਉਹ ਇਕ ਵਾਰ ਇਮਾਮ ਉਮਰ ਦੇ ਨਾਲ ਜਾ ਰਿਹਾ ਸੀ, ਰਾਗ ਦੀ ਆਵਾਜ਼ ਆਈ, ਉਸ ਨੇ ਝਟ ਕੰਨਾਂ ਵਿਚ ਉਂਗਲਾਂ ਦੇ ਲਈਆਂ। ਪੁਛਣ ਤੇ ਦੱਸਿਆ ਕਿ 'ਇਕ ਵੇਰ ਹਜਰਤ ਮੁਹੰਮਦ ਸਾਹਿਬ ਚਲ ਰਹੇ ਸਨ ਤਾਂ ਇਸੇ ਤਰ੍ਹਾਂ ਰਾਗ ਦੀ ਆਵਾਜ਼ ਆਉਣ ਪਰ ਉਨ੍ਹਾਂ ਕੰਨ ਬੰਦ ਕਰ ਲਏ ਸਨ।

ਇਕ ਗਲ ਸੰਸਾਰ ਵਿਚ ਪ੍ਰਤੱਖ ਹੈ ਕਿ ਯ਼ਹੂਦੀਆਂ ਤੇ ਈਸਾਈਆਂ ਨੇ ਰਾਗ ਦਾ ਨਿਖੇਧ ਨਹੀਂ ਕੀਤਾ ਸਗੋਂ ਕੀਰਤਨ ਅਤੇ ਰਬੀ-ਭਗਤੀ ਦਾ ਅੰਗ ਮੰਨਿਆ।

ਸੰਗੀਤ ਆਚਾਰੀਆਂ ਨੇ ਸਨਾਤਨੀ ਧਰਮ ਵਿਚ ਚਾਰ ਮਤ ਮੰਨੇ ਹਨ- (੧) ਭਾਰਤ ਮਤ (੨) ਕਿਸ਼ਨ ਮਤ (੩) ਸ਼ਿਵ ਮਤ (੪) ਹਨੂੰਮਾਨ ਮਤ। ਸ੍ਰੀ ਗੁਰੂ ਗ੍ਰੰਥ ਸਾਹਿਬ ਜ ਵਿਚ ਅੰਕਿਤ ਰਾਗ-ਵਿਧਾਨ ਸੁਤੰਤਰ ਹੈ, ਇਸ ਕਿਸੇ ਨਾਲ ਝਗੜਦਾ ਨਹੀਂ। ਜਿਥੇ ਰਾਗ ਸਹਿਤ ਕੀਰਤਨ ਕਰਨ ਦੀ ਖੁਲ ਹੈ ਉਥੇ ਰਾਗ ਦੀ ਬੰਦਸ਼ ਤੋਂ ਬਿਨਾ ਵੀ ਕੀਰਤਨ ਸਰੋਦ ਸ੍ਰੋਤਿਆਂ ਤਦ ਪਹੁੰਚਾਈ ਜਾ ਸਕਦੀ ਹੈ। ਗੁਰਬਾਣੀ ਵਿਚ ਦਰਜ ਘੋੜੀਆਂ, ਲਾਵਾਂ, ਅੰਜਲੀਆਂ, ਸਦ, ਅਲਾਹਣੀਆਂ, ਥਿਤੀਂ, ਵਾਰਾਂ, ਕਰਹਲੇ, ਵਣਜਾਰੇ ਆਦਿ ਸਮਾਜਿਕ ਸ਼ੈਲੀਆਂ ਨਾਲ ਵੀ ਗਾਈਆਂ ਜਾਂਦੀਆਂ ਹਨ। ਹਾਂ, ਰਾਗਾਂ ਨਾਲ ਅੰਕਿਤ ਘਰਾਂ ਬਾਰੇ ਜਿਨ੍ਹਾਂ

ਦੀ ਗਿਣਤੀ ਸਤਾਰਾਂ (੧੭) ਤਕ ਹੈ, ਬਾਰੇ ਵਿਦਵਾਨਾਂ ਦੀ ਇਕ ਰਾਇ ਨਹੀਂ। ਮਹਾਨ ਕੋਸ਼ ਦੇ ਕਰਤਾ ਨੇ ਘਰ ਦਾ ਅਰਥ 'ਤਾਲ' ਹੀ ਕੀਤਾ ਹੈ।

ਤੱਤ ਇਹ ਹੈ ਕਿ ਕੋਈ ਰਾਗ ਵੀ ਮਾੜਾ ਨਹੀਂ, ਲੋੜ ਹੈ ਆਤਮ-ਰਗ ਵਿਚ ਰੰਗੀਜਣ ਦੀ। ਗੁਰਮਤਿ ਕੀਰਤਨ ਦੀ ਆਭਾ ਹੀ ਨਿਰਾਲੀ ਹੈ:-

**ੳ) ਓਅੰਕਾਰਿ ਏਕ ਧੁਨਿ ਏਕੈ, ਏਕੈ ਰਾਗ ਆਲਾਪੈ॥...**
**ਏਕਾ ਦੇਸੀ, ਏਕੁ ਦਿਖਾਵੈ, ਏਕੋ ਰਹਿਆ ਬਿਆਪੈ ॥**
**ਏਕਾ ਸੁਰਤਿ, ਏਕਾ ਹੀ ਸੇਵਾ, ਏਕੋ ਗੁਰ ਤੇ ਜਾਪੈ॥**
**[ਪੰਨਾ ੮੮੫**

**ਅ) ਧੰਨੁ ਸੁ ਰਾਗ ਸੁਰੰਗੜੇ, ਆਲਾਪਤ ਸਭ ਤਿਖ ਜਾਇ ॥**
**ਧੰਨੁ ਸੁ ਜੰਤ ਸੁਹਾਵੜੇ, ਜੋ ਗੁਰਮੁਖਿ ਜਪਦੇ ਨਾਉ॥**
**[ਪੰਨਾ ੯੫੮**

ਪ੍ਰੇਮ-ਭਾਵਨਾ ਸਹਿਤ ਕੀਰਤਨ ਕਰਨਾ ਲਾਭਕਾਰੀ ਹੁੰਦਾ ਹੈ, ਨਿਰੀ ਸੰਗੀਤ ਪ੍ਰਦਰਸ਼ਨੀ ਨੂੰ ਗੁਰਮਤਿ ਨਹੀਂ ਪਰਵਾਨਦੀ। ਸ਼ਬਦ, ਰਾਗਾਂ ਉਤੇ ਹਾਵੀ ਹੋਣ ਨਾ ਕਿ ਰਾਗ ਸ਼ਬਦਾਂ ਉਤੇ ਹਾਵੀ ਹੋਣ? ਇਸ ਪਖੋਂ ਬਹੁਤ ਚੌਕੰਨਾ ਹੋਣ ਦੀ ਲੋੜ ਹੈ। ਕੀਰਤਨ, ਪੀਉ ਦਾਦੇ ਦਾ ਦਿਤਾ ਅਦੁੱਤੀ ਵਿਰਸਾ ਹੈ, ਇਸ ਨੂੰ ਸੰਭਾਲਣ ਦੀ ਡਾਢੀ ਲੋੜ ਹੈ:-

**ਗੁਰਦੁਆਰੈ ਹਰਿ ਕੀਰਤਨੁ ਸੁਣੀਐ ॥**
**ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ ॥**
**ਕਲਿ ਕਲੇਸ ਮਿਟਾਏ ਸਤਿਗੁਰੁ,**
**ਹਰਿ ਦਰਗਹ ਦੇਵੈ ਮਾਨਾ ਹੇ ॥ [ਪੰਨਾ ੧੦੭੫**

ਜਿਹੜਾ ਰਾਗ ਨਚਣ-ਟਪਣ ਵਲ ਪ੍ਰੇਰੇ, ਨਫਸ ਵਲ ਲੈ ਜਾਵੇ, ਓਹ ਤਰਕਯੋਗ ਹੋ ਸਕਦਾ ਹੈ।

ਵਰਤਮਾਨ ਸਮੇਂ ਵਿਚ ਕੀ ਬੱਚੇ, ਕੀ ਜਆਨ, ਕੀ ਬੁੱਢੇ, ਮਰਦ ਤੇ ਔਰਤਾਂ ਆਪਣੇ ਕੰਨਾਂ ਵਿਚ ਹੈੱਡ ਫੋਨ ਲਾ ਕੇ ਗੰਦੇ-ਮੰਦੇ ਗੀਤ ਸੁਣ ਕੇ ਆਪਣਾ ਦਿਲ-ਪਰਚਾਵਾ ਬਣਾਈ ਰਖਦੇ ਹਨ। ਜੇ ਗਹਿਰਾਈ ਵਿਚ ਜਾਈਏ ਤਾਂ ਇਹੋ ਆਖਣਾ ਯੋਗ ਹੋਵੇਗਾ ਕਿ ਰਾਗ ਮਾੜਾ ਨਹੀਂ, ਨੀਵਾਂ

ਨਹੀਂ, ਨੀਵੇਂ ਲੋਕ ਆਪਣਾ ਸਦਾਚਾਰ ਗੁਆ ਕੇ ਮਨੋ-ਮਈ ਸੁੱਖਾਂ ਦੀ ਪੂਰਤੀ ਲਈ, ਮੌਜਾਂ ਮਾਣਨ ਲਈ ਅਤੇ ਪੇਟ-ਪੂਰਤੀ ਦਾ ਸਾਧਨ ਬਣਾ ਕੇ ਰਾਗ ਦੀ ਕੁ-ਵਰਤੋਂ ਕਰ ਰਹੇ ਹਨ।

ਰਾਗ ਦਾ ਮੁੱਖ ਪ੍ਰਯੋਜਨ ਆਪਣੀ ਰੂਹ ਨੂੰ ਗਿਣਤੀਆਂ ਮਿਣਤੀਆਂ ਚੋਂ ਕਢ ਕੇ '੧ਓ' ਨਾਲ ਪਿਉਂਦ ਕਰਨਾ ਹੈ। ਜਿਹੋ ਜਿਹੀ ਸੋਚਣੀ ਹੋਵੇਗੀ, ਉਸੇ ਤਰ੍ਹਾਂ ਦਾ ਉਸ ਨੂੰ ਰੱਸ ਉਪਲਬਧ ਹੋਵੇਗਾ। ਸਭ ਤੋਂ ਵੱਡੀ ਲੋੜ ਤਾਂ ਮਨ ਨੂੰ ਕਾਬੂ ਕਰਕੇ ਹਰੀ ਦੀ ਹਜ਼ੂਰੀ ਵਿਚ ਟਿਕਾਉਣਾ ਹੈ ਤਾਂ ਜੋ ਜੀਵਾਤਮਾ ਦਾ ਆਵਾਗਵਣ ਤੋਂ ਛੁਟਕਾਰਾ ਹੋ ਸਕੇ:-

**ਬਾਜਾ ਮਾਣੁ ਤਾਣੁ ਤਜਿ ਤਾਨਾ, ਪਾਉ ਨ ਬੀਗਾ ਘਾਲੈ ॥**
**ਫੇਰੀ ਫੇਰੁ ਨ ਹੋਵੈ ਕਬਹੀ, ਏਕੁ ਸਬਦੁ ਬੰਧਿ ਪਾਲੈ॥ [ਪੰਨਾ ੮੮੫**



# ਗੁਰਬਾਣੀ ਰਾਗ ਬਿਉਰਾ

**ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ,**
**ਰਾਗ ਰਤਨ ਰਸਨਾ ਆਲਾਪ ॥**
**ਕੋਟਿ ਜਨਮ ਕੀ ਤ੍ਰਿਸਨਾ ਨਿਵਰੀ,**
**ਰਾਮ ਰਸਾਇਣਿ ਆਤਮ ਧ੍ਰਾਪ॥ [ਪੰਨਾ ੮੨੧**

ਰਾਗ, ਗੁਰਬਾਣੀ ਦਾ ਇਕ ਅਨਿਖੜਵਾਂ ਅੰਗ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਵਖ ਵਖ ਰਾਗਾਂ ਵਿਚ ਵਿਦਮਾਨ ਹੈ ਜੇ ਰਾਗੀ ਸਿੰਘ ਉਸੇ ਰਾਗ, ਉਸੇ ਘਰ ਵਿਚ ਹੀ ਸ਼ਬਦ ਕੀਰਤਨ ਕਰਨ ਜਿਸ ਰਾਗ ਵਿਚ ਉਸ ਬਾਣੀ ਦਾ ਉਚਾਰਨ ਹੋਇਆ ਹੈ ਤਾਂ ਸੋਨੇ ਤੇ ਸੁਹਾਗੇ ਵਾਲੀ ਗਲ ਬਣ ਜਾਂਦੀ ਹੈ ਪਰ ਸਾਡੇ ਰਾਗੀ ਜੱਥਿਆਂ ਅਤੇ ਕੀਰਤਨੀ ਸਿੰਘਾਂ ਵਿੱਚ ਅਜੇ ਵੀ ਇਹ ਘਾਟ ਹੈ। ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਚ ਅਜੇ ਵੀ ਕਈ ਪੁਰਾਤਨ ਰੀਤਾਂ ਦਾ ਗਾਇਨ ਹੁੰਦਾ ਹੈ ਪਰ ਬਾਕੀ ਗੁਰ ਅਸਥਾਨਾਂ ਤੇ ਇਹ ਰੀਤਾਂ ਪ੍ਰਚਲਤ ਨਹੀਂ ਹੋਈਆਂ। ਸੱਚ ਜਾਣੋ, ਜੇ ਸਾਡੀਆਂ ਧਾਰਮਿਕ ਜਥੇਬੰਦੀਆਂ ਇਸ ਬੰਨੇ ਲੱਕ ਬੰਨ ਕੇ ਉਦਮ ਕਰਨ ਤਾਂ ਪਿਤਾ-ਪੁਰਖੀ ਰਾਗਾਂ ਦੀਆਂ ਕਈ ਰੀਤਾਂ ਦਾ ਖ਼ਜ਼ਾਨਾ ਹੁਣ ਵੀ ਉਪਲਬਧ ਹੋ ਸਕਦਾ ਹੈ।

ਕਈ ਪ੍ਰੇਮੀ, ਜੋ ਰਾਗ ਵਿਦਿਆ ਤੋਂ ਕੋਰੇ ਹਨ, ਰਾਗ ਨੂੰ ਕੋਸਦੇ ਰਹਿੰਦੇ ਹਨ। ਉਹ ਮਾਇਆ ਵਾਂਗ ਰਾਗ ਨੂੰ ਵੀ ਮਾੜਾ ਮਾੜਾ ਆਖਦੇ ਰਹਿੰਦੇ ਹਨ ਪਰ ਅਸਲੀਅਤ ਇਸ ਦੇ ਉਲਟ ਹੈ, ਨਾ ਮਾਇਆ ਮਾੜੀ ਹੈ ਨਾ ਰਾਗ। ਜਿਵੇਂ ਮਾਇਆ ਦਾ ਮੋਹ, ਮਾਣ ਜਾਂ ਉਸ ਦੀ ਕੁਵਰਤੋਂ ਮਾੜੀ ਹੈ ਜੋ ਮਨੁੱਖ ਨੂੰ ਦੁਰਾਚਾਰੀ ਬਣਾਉਂਦੀ ਹੈ; ਤਿਵੇਂ ਰਾਗ ਜਾਂ ਰਾਗ ਦੀ ਰੀਤੀ ਤੇ ਨੀਤੀ ਮਾੜੀ ਨਹੀਂ ਪਰ ਜਦੋਂ ਮਨੁੱਖ ਗੁਰਬਾਣੀ (ਸ਼ਬਦ) ਦੀ ਪਰਤੀਤੀ ਤੋਂ ਰਹਿਤ ਹੋ ਕੇ ਨਿਰਾ ਰਾਗ, ਰੰਗ-ਮੰਚ ਅਥਵਾ ਨਾਟਕ-ਚੇਟਕ ਆਦਿ ਚੰਚਲਤਾਈ ਦੀ ਵਲਗਣ ਵਿੱਚ ਫੱਸ ਜਾਂਦਾ ਹੈ, ਓਦੋਂ ਰਾਗ ਜੀਵਨ ਲਈ ਹਾਨੀਕਾਰਕ ਸਾਬਤ ਹੁੰਦਾ ਹੈ। ਰਾਗਾਂ ਦੀ ਸਹੀ ਵਰਤੋਂ ਬਾਰੇ ਗੁਰਦੇਵ ਜੀ ਦਾ ਕਥਨ ਹੈ:-

**ਧੰਨੁ ਸੁ ਰਾਗ ਸੁਰੰਗੜੇ ਅਲਾਪਤ ਸਭ ਤਿਖ ਜਾਇ ॥**
**ਧੰਨੁ ਸੁ ਜੰਤ ਸੁਹਾਵੜੇ, ਜੋ ਗੁਰਮੁਖਿ ਜਪਦੇ ਨਾਉ॥ [ਪੰਨਾ ੯੫੮**

ਸਚ ਜਾਣੋ ਰਾਗ ਕਲਾ ਤੇ ਜਦੋਂ ਸ਼ਬਦ ਦੀ ਪਾਣ ਚੜ੍ਹਦੀ ਹੈ ਤਾਂ ਇਸ ਵਿਚੋਂ ਅਜਿਹੀ ਧੁਨੀ ਉਠਦੀ ਹੈ ਜੋ ਆਤਮ ਰੰਗਾਂ ਵਿਚ ਖੇੜਾ ਪੈਦਾ ਕਰ ਦੇਂਦੀ ਹੈ, ਵਿਚਾਰਾਂ ਵਿਚ ਉਦਾਰਤਾ ਤੇ ਵਿਸ਼ਾਲਤਾ ਭਰ ਦੇਂਦੀ ਹੈ। ਕਈ ਵਾਰ ਅਜਿਹੇ ਅਦੁਤੀ ਵਿਚਾਰ ਆਪ ਮੁਹਾਰੇ ਆ ਰੂਪਮਾਨ ਹੁੰਦੇ ਹਨ ਜਿਹੜੇ ਕਿਸੇ ਮਨੁੱਖੀ ਸੋਚ ਮੰਡਲ ਚੋਂ ਨਹੀਂ, ਸਗੋਂ ਅਨੁਭਵੀ (ਅਚਿੰਤ) ਨਗਰੀ ਚੋਂ ਉਤਰੇ ਪ੍ਰਤੀਤ ਹੁੰਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਆਪ ਰਾਗ ਦੇ ਮਹਾਨ ਗਿਆਤਾ ਤੇ ਪਾਰਖੂ ਸਨ। ਜਿਹੜੇ ਰਾਗ ਗੁਰਮਤਿ ਨਾਲ ਮੇਲ ਖਾਂਦੇ ਸਨ, ਉਨ੍ਹਾਂ ਰਾਗਾਂ ਵਿਚ ਹੀ ਰਬੀ ਬਾਣੀ ਨੂੰ ਸੰਚਤ ਕਰਕੇ ਗੁਰਮਤਿ ਸੰਗੀਤ ਰਾਹੀਂ ਸਿੱਖ ਸੰਗਤਾਂ ਨੂੰ ਰੀਝਾਇਆ ਹੈ।

ਲਿਪੀ ਤੋਂ ਬਿਨਾਂ ਕਿਸੇ ਵਿਦਿਆ ਦਾ ਵਿਕਾਸ ਨਹੀਂ ਹੋ ਸਕਦਾ। ਪੁਰਾਤਨ ਸਮੇਂ ਵਿਚ ਰਾਗਾਂ ਦੀਆਂ ਲਿਪੀ ਤੇ ਲਿਖਤੀ ਰੂਪਾਂ ਦੀ ਅਣਹੋਂਦ ਕਾਰਨ ਜੋ ਰਾਗ ਤੇ ਰੀਤਾਂ ਗਵਈਏ ਲੋਕ ਗਾਉਂਦੇ ਤੇ ਸਿਖਾਉਂਦੇ ਸਨ, ਓਹੀ ਸੀਨਾ ਬਸੀਨਾ ਅਗੇ ਚਲਦੀਆਂ ਰਹਿੰਦੀਆਂ ਸਨ ਪਰ ਪਿਛਲੀ ਅੱਧੀ ਸ਼ਤਾਬਦੀ ਤੋਂ ਸੰਗੀਤ ਨੂੰ ਲਿਖਤੀ ਰੂਪ ਵਿਚ ਲਿਪੀ-ਬੱਧ ਕਰਨ ਦਾ ਪਰਚਾਰ ਹੋਣ ਕਾਰਨ ਸੰਗੀਤ ਸਾਹਿਤ ਇਸ ਵੇਲੇ ਕਾਫ਼ੀ ਮਾਤਰਾ ਵਿਚ ਲਿਖਿਆ ਜਾ ਚੁਕਾ ਹੈ। ਸੰਗੀਤ ਦਾ ਘੇਰਾ ਵੀ ਇਕ ਅਥਾਹ ਸਮੁੰਦਰ ਵਤ ਹੈ ਜਿਸ ਦੀ ਤਹਿ ਤਕ ਕੋਈ ਮਰਜੀਵੜਾ ਹੀ ਪਹੁੰਚਦਾ ਹੈ। ਸੰਗੀਤ ਸ਼ਾਸਤਰਚਾਰੀਆਂ ਨੇ ਨਿਜੀ ਅਭਿਆਸ ਦੁਆਰਾ ਸੰਗੀਤ ਬਾਰੇ ਚਾਨਣ ਪਾਉਣ ਦੇ ਬੜੇ ਯਤਨ ਕੀਤੇ ਹਨ ਪਰ ਉਹ ਸਮ ਵਿਆਖਿਆ ਨਹੀ, ਭਿੰਨ ਭਿੰਨ ਵਿਚਾਰ ਹਨ ਜਿਸ ਕਾਰਨ ਵਖ ਵਖ ਮੱਤਾਂ ਦੀ ਆਪਣੀ ਰਾਗ ਮਾਲਾ ਪ੍ਰਚਲਤ ਹੈ (ਵੇਰਵੇ ਲਈ ਵੇਖੋ ਖ਼ਾਲਸਾ ਟ੍ਰੈਕਟ ਸੁਸਾਇਟੀ ਦਾ ਕੋਸ਼)। ਪਿਛੇ ਦਿੱਤੇ ਪਰੀਚੈ ਵਿਚ ਸੰਖੇਪ ਜਿਹੀ ਜਾਣਕਾਰੀ ਜੋ ਕਿ ਅਗੇ ਦਿਤੇ ਗੁਰਬਾਣੀ ਰਾਗ ਬਿਉਰੇ ਨਾਲ ਸੰਬੰਧਤ ਹੈ, ਭਾਈ ਸਾਹਿਬ ਕਸ਼ਮੀਰ ਸਿੰਘ ਜੀ ਅਤੇ ਜੋਗਿੰਦਰ ਸਿੰਘ ਜੀ, ਗੁਰਮਤਿ ਪ੍ਰਚਾਰਕ ਜੱਥਾ, ਚੰਡੀਗੜ੍ਹ ਨੇ ਸਾਂਝੀ ਘਾਲਨਾ ਘਾਲ ਕੇ ਸੰਗਤਾਂ ਦੀ ਗਿਆਤ ਲਈ ਸੰਪਾਦਿਤ ਕੀਤੀ ਸੀ। ਆਸ ਹੈ ਕਿ ਸੰਗੀਤ ਸਿਖਵੰਤੇ ਇਸ ਤੋਂ ਲਭ ਉਠਾਉਣ ਦਾ ਪੂਰਾ ਉਪਰਾਲਾ ਕਰਨਗੇ।



# ਗੁਰੂ ਪਿਆਰਿਓ ! ਧਿਆਨ ਦਿਓ,

ਮਨੁੱਖਾ ਜਨਮ ਸਾਨੂੰ ਕੇਵਲ ਖਾਣ-ਪੀਣ, ਸੁੰਦਰ ਕਪੜੇ ਪਾਣ, ਬਾਹਰਲੇ ਦੇਸ਼ਾਂ ਵਿੱਚ ਜਾਣ ਜਾਂ ਦੁਨਿਆਵੀ ਐਸ਼ੋ-ਇਸ਼ਰਤ ਲਈ ਨਹੀਂ ਮਿਲਿਆ। ਲੋਕ-ਵਿਖਾਵਾ, ਲੋਕਾ-ਚਾਰੀ, ਲੋਕ-ਲਾਜ ਵਿੱਚ ਖਚਿਤ ਰਹਿਣ ਨਾਲ ਤਾਂ ਖਜਲ-ਖੁਆਰੀ ਹੀ ਪਲੇ ਪੈਂਦੀ ਹੈ, ਮਨ ਦੀ ਅਜਿਹੀ ਰੁੱਚੀ ਨੂੰ ਮੋੜਾ ਪਾਓ। ਸਤਿਸੰਗਤ ਕਰਕੇ ਆਪਣੇ ਹਿਰਦੇ ਵਿੱਚ ਨਾਮ-ਬਾਣੀ ਕੀਰਤਨ ਦਾ ਅਭਿਆਸ ਕਰੋ, ਪ੍ਰੇਮਾ-ਭਗਤੀ ਦੇ ਧਾਰਨੀ ਬਣੋ ਤਾਂ ਜੋ ਦੁਨੀਆ ਦਾ ਕੋਈ ਪਦਾਰਥ ਵੀ ਤੁਹਾਡੀ ਸੁਰਤਿ ਨੂੰ ਮੈਲਾ ਨਾ ਕਰ ਸਕੇ। ਦੁਨੀਆ ਬਾਰੇ ਗੁਰੂ ਬਾਬਾ ਜੀ ਦੇ ਪਵਿਤਰ ਵਾਕ ਹਨ:-

**ਨਾਨਕ, ਦੁਨੀਆ ਭਸ ਰੰਗ, ਭਸੂ ਹੂ ਭਸ ਖੇਹ ॥**
**ਭਸੋ ਭਸੁ ਕਮਾਵਣੀ, ਭੀ ਭਸੁ ਭਰੀਐ ਦੇਹ ॥**
**ਜਾ ਜੀਉ ਵਿਚਹੁ ਕਢੀਐ, ਭਸੂ ਭਰਿਆ ਜਾਇ॥**
**ਅਗੈ ਲੇਖੈ ਮੰਗਿਐ, ਹੋਰ ਦਸੂਣੀ ਪਾਇ॥** [ਪੰਨਾ ੧੨੪੦

ਧਿਆਨ ਦਿਓ ਜੀ !

ਜਦ ਤਕ ਮਨੁੱਖ ਰਬੀ-ਸਿਫ਼ਤਿ ਸਾਲਾਹ ਵਿੱਚ ਲੀਨ ਨਹੀਂ ਹੁੰਦਾ, ਓਦੋਂ ਤਕ ਇਸ ਦਾ ਮਨ ਦੁੱਖਾਂ ਵਿਚ ਹੀ ਸੜਦਾ ਰਹਿੰਦਾ ਹੈ। ਸਚੀ ਸਿਫ਼ਤਿ ਸਾਲਾਹ ਕੀਤੇ ਬਿਨਾ ਕੀਤੇ ਸਾਰੇ ਕਰਮ ਸੁਆਹ ਵਤ ਹੀ ਹੁੰਦੇ ਹਨ। 'ਸਲੋਕ ਵਾਰਾਂ ਤੇ ਵਧੀਕ ਮਹਲਾ ੧' ਵਿੱਚ ਤਾਂ ਇਸ ਵੀਚਾਰ ਨੂੰ ਇਉਂ ਸਪੱਸ਼ਟ ਕਰ ਦਿੱਤਾ ਗਿਆ ਹੈ:-

**ਨਾਨਕ, ਦੁਨੀਆ ਕੈਸੀ ਹੋਈ ॥**
**ਸਾਲਕੁ ਮਿਤ ਨ ਰਹਿਓ ਕੋਈ ॥**
**ਭਾਈ ਬੰਧੀ ਹੇਤੁ ਚੁਕਾਇਆ ॥**
**ਦੁਨੀਆ ਕਾਰਣਿ ਦੀਨ ਗਵਾਇਆ ॥** [ਪੰਨਾ ੧੪੧੦

ਗੱਲ ਕੀ, ਦੁਨੀਆ ਨਾਲ ਸਾਂਝ ਪਾਉਣ ਦੀ ਬਜਾਏ ਗੁਰ ਉਪਦੇਸ਼ ਕਮਾਉਣ ਦੀ ਲੋੜ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਕਬਿਤ ਨੰਬਰ ੪੩੯ ਵਿੱਚ ਜੋ ਤੱਤ ਦੀ ਗਲ ਸਮਝਾਈ ਹੈ, ਉਸ ਨੂੰ ਗ੍ਰਹਿਣ ਕਰਨ ਦੀ ਲੋੜ ਹੈ:-

**ਪੂਛਤ ਪਥਿਕ ਤਿਹ ਮਾਰਗਿ ਨ ਧਾਰੈ ਪਗੁ,**
**ਪ੍ਰੀਤਮ ਕੇ ਦੇਸ ਕੈਸੇ ਬਾਤਨ ਕੈ ਜਾਈਐ॥**
**ਪੂਛਤ ਹੈ ਬੈਦ ਖਾਤ ਅਉਖਧਿ ਨ ਸੰਜਮ ਸੈ,**
**ਕੈਸੇ ਮਿਟੈ ਰੋਗ ਸੁਖ ਸਹਜਿ ਸਮਾਈਐ॥**

**ਪੂਛਤ ਸੁਹਾਗਨਿ ਕਰਮ ਹੈ ਦੁਹਾਗਨਿ ਕੈ,**
**ਰਿਦੈ ਬਿਭਚਾਰ ਕਤ ਸਿਹਜਾ ਬੁਲਾਈਐ॥**
**ਗਾਏ ਸੁਨੈ ਆਂਖੇ ਮੀਚੈ ਪਾਈਐ ਨ ਪਰਮ ਪਦ,**
**ਗੁਰ ਉਪਦੇਸੁ ਗਹਿ ਜਉ ਲਉ ਨ ਕਮਾਈਐ॥**

ਕੀਰਤਨ ਅਭਿਲਾਸ਼ੀਓ !
ਕੀਰਤਨ ਵਿੱਚ ਸੰਸਾਰੀ ਪਦਾਰਥਾਂ ਵਾਲਾ ਰੱਸ ਨਹੀਂ, ਕਰਤਾਰੀ ਬਾਣੀ ਤਾਂ ਅਮਿਓ ਰੱਸ ਨਾਲ ਭਰਪੂਰ ਹੈ। ਕੋਈ ਅਨੁਭਵੀ ਪੁਰਸ਼, ਗੁਰਮੁਖਿ ਬ੍ਰਹਮ-ਬੇਤਾ ਹੀ ਕੀਰਤਨ ਦਾ ਇਲਾਹੀ ਰੱਸ ਪੀ ਕੇ ਅਨੰਦ ਮਾਣ ਸਕਦਾ ਹੈ:-

**ਅੰਮ੍ਰਿਤ ਰਸੁ ਹਰਿ ਕੀਰਤਨੋ, ਕੋ ਵਿਰਲਾ ਪੀਵੈ ॥**
**ਵਜਹੁਨਾਨਕ ਮਿਲੈ ਏਕੁ ਨਾਮੁ, ਰਿਦ ਜਪਿ ਜਪਿ ਜੀਵੈ ॥**

**[ਪੰਨਾ ੪੦੦**

ਯਾਦ ਰਖੋ, ਨਾ ਹੀ ਜਣੀ-ਖਣੀ ਨਿਰਬਾਣ ਕੀਰਤਨ ਦਾ ਰੱਸ ਮਾਣ ਸਕਦੀ ਹੈ ਅਤੇ ਨਾ ਹੀ ਭੇਖਧਾਰੀ ਭੇਖ ਦਾ ਜੂਲਾ ਲਾਹੇ ਬਿਨਾ, ਇਸ ਰੱਸ ਦਾ ਕੋਈ ਅਧਿਕਾਰੀ ਬਣ ਸਕਦਾ ਹੈ। ਨਿਗੁਰਾ ਮਨੁੱਖ, ਭਾਵੇਂ ਜੀਵਨ-ਭਰ ਚਤੁਰਾਈਆਂ ਤੇ ਸਿਆਣਪਾਂ ਦਾ ਮੰਨਾ ਬਾਜ਼ਾਰ ਲਾਈ ਰਖੇ, ਓਹ ਇਸ ਅਮੋਲਕ ਰੱਸ ਤੋਂ ਸਦਾ ਹੀ ਸਖਣਾ ਰਹਿੰਦਾ ਹੈ।

ਸੱਚ ਜਾਣੋ, ਨੌਜਵਾਨ ਪੀੜੀ ਨੂੰ ਆਪਣਾ ਜੀਵਨ ਸੁਧਾਰਨ ਲਈ, ਪਤਿਤ-ਪੁਣੇ ਤੋਂ ਬਚਣ ਲਈ, ਸਤਿਸੰਗਤ ਕਰਨ ਦੀ ਡਾਢੀ ਲੋੜ ਹੈ ਕਿਉਂਕਿ ਗੁਰਵਾਕ ਹਨ:-

**ਬਿਨੁ ਸੰਗਤੀ ਸਭਿ ਐਸੇ ਰਹਹਿ, ਜੈਸੇ ਪਸੁ ਢੋਰ ॥**
**ਜਿਨਿ ਕੀਤੇ ਤਿਸੈ ਨ ਜਾਣਨੀ, ਬਿਨੁ ਨਾਵੈ ਸਭਿ ਚੋਰ॥**

**[ਪੰਨਾ ੪੨੭**

ਸੋ, ਅਜੇ ਵੀ ਡੁਲੇ ਬੇਰਾਂ ਦਾ ਕੁਝ ਨਹੀਂ ਵਿਗੜਿਆ, ਕਮਰ-ਕੱਸਾ ਕਰੋ, "ਗੁਰ ਕਹੈ ਸੁ ਕਾਰ ਕਮਾਇ ਜੀਉ" ਵਾਲੇ ਨਿਰਦੇਸ਼ ਉਤੇ ਅਮਲ ਕਰਨ ਲਈ ਜੁੱਟ ਜਾਓ ਜੀ। ਗੁਰੂ ਨਾਨਕ ਦਰ ਦੇ ਆਸਵੰਦ ਬਣੋ, ਉਹ ਦਾਤਾ ਸਦਾ ਬਖ਼ਸ਼ਿੰਦ ਹੈ, ਪਤਾ ਨਹੀਂ, ਕਿਸ ਵੇਲੇ ਆਪਣੀ ਰਹਿਮਤ ਦਾ ਮੀਂਹ ਵਰਸਾ ਦੇਵੇ। ਪਰ ਇਕ ਗਲ ਚੇਤੇ ਰਖੋ ਕਿ ਗੁਰੂ ਦੀ ਮਿਹਰ ਗ੍ਰਹਿਣ ਕਰਨ ਲਈ ਵੀ ਹੁਕਮੀ ਬੰਦਾ ਬਣ ਕੇ ਕਰਾਰੀ ਮਿਹਨਤ ਕਰਨੀ ਪੈਂਦੀ ਹੈ। ਆਪਣੀ ਮਤਿ ਤਿਆਗੋ, ਗੁਰੂ ਦੀ ਚਰਣੀ ਲਗੋ ਅਤੇ ਗੁਰੂ ਖੁਸ਼ੀਆਂ ਦੇ ਪਾਤਰ ਬਣੋ। ਗੁਰ-ਪ੍ਰਮੇਸ਼ਰ ਟੁੱਟੀ ਗਢਣ ਵਾਲਾ ਹੈ:-

**ਟੂਟੀ ਗਾਢਨਹਾਰ ਗੋਪਾਲ ॥ ਸਰਬ ਜੀਆ ਆਪੇ ਪ੍ਰਤਿਪਾਲ॥**

**[ਪੰਨਾ ੨੮੨**

ਸਤਿਗੁਰੂ ਦੀ ਬਖ਼ਸ਼ੀ ਹੋਈ ਇਕ ਖੁਸ਼ੀ, ਹਜ਼ਾਰਾਂ ਖੁਸ਼ੀਆਂ ਵਰਗੀ ਹੈ। ਗੁਰੂ ਦੇ ਆਸਰੇ ਰਹਿਣ ਵਾਲਾ ਜਗਿਆਸੂ ਸਦਾ ਹੀ ਚੜ੍ਹਦੀ ਕਲਾ ਵਿੱਚ ਰਹਿੰਦਾ ਹੋਇਆ ਇਹ ਅਰਦਾਸਿ ਕਰਦਾ ਹੈ:-

**ੳ) ਤੂ ਪਿਰੁ ਗੁਣਵੰਤਾ, ਹਉ ਅਉਗਣਿਆਰਾ ॥**
**ਮੈ ਨਿਰਗੁਣ ਬਖ਼ਸਿ, ਨਾਨਕ ਵੇਚਾਰਾ ॥** **[ਪੰਨਾ ੫੬੧**

**ਅ) ਨਾਨਕ ਨਾਮ ਚੜ੍ਹਦੀ ਕਲਾ,**
**ਤੇਰੇ ਭਾਣੇ ਸਰਬਤ ਦਾ ਭਲਾ ॥**

ਵਾਹਿਗੁਰੂ ! ਵਾਹਿਗੁਰੂ !! ਵਾਹਿਗੁਰੂ !!!

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ।

ਹਰਿਬੰਸ ਸਿੰਘ
(ਭਾਈ ਸਾਹਿਬ)

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
## ਦਰਸ਼ਨ ਨਿਰਣੈ ਸਟੀਕ

(ਉਚਾਰਨ ਸੇਧਾਂ, ਬਿਸਰਾਮਾਂ ਅਰਥ-ਭੇਦਾਂ ਅਤੇ ਸਿਧਾਂਤਾਂ ਸਹਿਤ
ਤੁਲਨਾਤਮਿਕ ਅਧਿਐਨ)
(੧੪ ਭਾਗਾਂ ਵਿੱਚ ਸੰਪੂਰਨ ਸਟੀਕ)

| *ਪੋਥੀ ਨੰਬਰ* | *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ* | *ਰਾਗ* |
|---|---|---|
| ੧ | ੧ ਤੋਂ ੯੩ | ਸਿਰੀ |
| ੨ | ੯੪ ਤੋਂ ੧੫੦ | ਮਾਝ |
| ੩ | ੧੫੧ ਤੋਂ ੨੬੧ | ਗਉੜੀ |
| ੪ | ੨੬੨ ਤੋਂ ੩੪੬ | ਗਉੜੀ |
| ਵੀਂ | ੩੪੭ ਤੋਂ ੪੩੫ | ਆਸਾ |
| ੬ਵੀਂ | ੪੩੫ ਤੋਂ ੫੫੬ | ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ |
| ੭ਵੀਂ | ੫੫੭ ਤੋਂ ੭੧੦ | ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ |
| ੮ਵੀਂ | ੭੧੧ ਤੋਂ ੮੫੮ | ਟੋਡੀ, ਬੈਰਾੜੀ, ਤਿਲੰਗ, ਸੂਹੀ ਅਤੇ ਬਿਲਾਵਲੁ |
| ੯ਵੀਂ | ੮੫੯ ਤੋਂ ੯੭੮ | ਰਾਗੁ **ਗੋਂਡ**, ਰਾਮਕਲੀ |
| ੧੦ਵੀਂ | ੯੭੫ ਤੋਂ ੧੧੦੬ | ਨਟ ਨਾਰਾਇਨ, ਮਾਲੀ ਗਉੜਾ ਅਤੇ ਮਾਰੂ |
| ੧੧ਵੀਂ | ੧੧੦੭ ਤੋਂ ੧੧੯੬ | ਤੁਖਾਰੀ, ਕੇਦਾਰਾ, ਭੈਰਉ ਅਤੇ ਬਸੰਤੁ |
| ੧੨ਵੀਂ | ੧੧੯੭ ਤੋਂ ੧੩੧੮ | ਸਾਰੰਗ, ਮਲ੍ਹਾਰ, ਕਾਨੜਾ |
| ੧੩ਵੀਂ | ੧੩੧੯ ਤੋਂ ੧੩੭੭ | ਕਲਿਆਨ, ਪ੍ਰਭਾਤੀ, ਜੈਜਾਵੰਤੀ, ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਭਗਤ ਕਬੀਰ ਜੀਉ ਕੇ |
| ੧੪ਵੀਂ | ੧੩੭੭ ਤੋਂ ੧੪੩੦ | ਸਲੋਕ ਸ਼ੇਖ ਫਰੀਦ ਕੇ, ਸਵੱਯੇ ਸ੍ਰੀ ਮੁਖਬਾਕ੍ ਮ:੫, ਸਵਈਏ ਮਹਲੇ ਪਹਿਲੇ ਕੇ ਤੋਂ ਪੰਜਵੇਂ ਕੇ ਤੱਕ, ਸਲੋਕ ਵਾਰਾਂ ਤੇ ਵਧੀਕ, ਸਲੋਕ ਮਹਲਾ ੯, ਮੁੰਦਾਵਣੀ, ਸਲੋਕ ਮਹਲਾ ੫, ਰਾਗੁ ਮਾਲਾ |

# ਗਿ. ਹਰਿਬੰਸ ਸਿੰਘ ਰਚਿਤ ਪੁਸਤਕਾਂ ਦੀ ਸੂਚੀ

੧) ਜਪੁ ਨਿਰਣੈ (ਸਟੀਕ)
੨) ਗੁਰਬਾਣੀ ਨਿਤਨੇਮ ਨਿਰਣੈ (ਸਟੀਕ)
੩) ਚੰਡੀ ਕੀ ਵਾਰ ਨਿਰਣੈ (ਸਟੀਕ)
੪) ਗੁਰਮਤਿ ਬੈਰਾਗ ਦਰਸ਼ਨ
੫) ਅਕਾਲ ਉਸਤਤਿ ਦਰਸ਼ਨ
੬) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
੭) ਗੁਰਮਤਿ ਅਰਦਾਸਿ ਫ਼ਿਲਾਸਫ਼ੀ
੮) ਸਿਧ ਗੋਸਟਿ ਨਿਰਣੈ
੯) ਬਾਰਹਮਾਹਾ ਦਰਪਣ
੧੦) ਮੌਤ ਕੀ ਹੈ?
੧੧) ਬਾਣੀ ਸ਼ੇਖ ਫਰੀਦ ਜੀ ਸਟੀਕ
੧੨) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
੧੩) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
੧੪) ਜੈਤਸਰੀ ਕੀ ਵਾਰ ਨਿਰਣੈ (ਸਟੀਕ)
੧੫) ਨਿਰਬਾਣ ਕੀਰਤਨੁ
੧੬) ਆਸਾ ਕੀ ਵਾਰ ਨਿਰਣੈ (ਸਟੀਕ)
੧੭) ਸਮਰਥ ਗੁਰੂ
੧੮) ਵੈਰਾਗ ਲਹਿਰਾਂ ਤੇ ਸਫਲ ਜੀਵਨ
੧੯) ਨਾਮ ਦਰਸ਼ਨ
੨੦) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
੨੧) ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
੨੨) ਗੁਰਬਾਣੀ ਪਾਠ ਪਰੰਪਰਾ ਨਿਰਣੈ
੨੩) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
੨੪) ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ)
੨੫) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
੨੬) ਰਾਮਕਲੀ ਕੀ ਵਾਰ ਮਹਲਾ ੫ ਸਟੀਕ (ਤੁਲਨਾਤਮਿਕ ਅਧਿਐਨ)
੨੭) ਨਾਮ ਦਰਸ਼ਨ
੨੮) ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
੨੯) ਅੰਮ੍ਰਿਤ ਫਿਲਾਸਫੀ
੩੦) ਸ੍ਰੀ ਦਸਮ ਗ੍ਰੰਥ ਦਰਪਣ
੩੧) ਗੁਰਮਤਿ ਜੀਵਨ ਫ਼ਿਲਾਸਫ਼ੀ (ਜੀਵਨ ਕੀ ਹੈ?)
੩੨) ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
੩੩) ਸਵਈਏ ਸ੍ਰੀ ਮੁਖਬਾਕ੍ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)
੩੪) ਗੁਰਬਾਣੀ ਕੀਰਤਨ ਪ੍ਰਮਾਣ
੩੫) ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ)
੩੬) ਸੁਖਮਨੀ ਸਟੀਕ (ਗੁਟਕਾ)
੩੭) ਗੁਰਬਾਣੀ ਸੰਖਿਆ ਬੋਧਕ ਕੋਸ਼

**ਗੁਰਬਾਣੀ ਸੇਵਾ ਪ੍ਰਕਾਸ਼ਨ, ਪਟਿਆਲਾ-੧੪੭੦੦੧**

# ਗੁਰਬਾਣੀ ਰਾਗ ਬਿਉਰਾ

| | | | | | | ਕੋਮਲ/ਤੀਬਰ ਸੁਰ | | ਵਰਜਿਤ ਸੁਰ | | | | | | |
|---|---|---|---|---|---|---|---|---|---|---|---|---|---|---|
| ਲੜੀ ਨੰ: | ਰਾਗ ਦਾ ਨਾਂ | ਥਾਟ | ਜਾਤੀ | ਵਾਦੀ | ਸੰਵਾਦੀ | ਆਰੋਹ | ਅਵਰੋਹ | ਆਰੋਹ | ਅਵਰੋਹ | ਆਰੋਹ | ਅਵਰੋਹ | ਪਕੜ | ਸਮਾਂ | ਵਿਸ਼ੇਸ਼ ਵਿਰਣੇ |
| ੧. | ਸਿਰੀ ਰਾਗੁ | ਪੂਰਵੀ | ਔੜਵ | ਰੇੁ | ਪਾ | ਰੇੁ, ਮ'ਾ | ਧੁਾ, ਮ'ਾ ਰੇੁ | ਗਾ, ਧੁਾ | --- | ਸਂ, ਰੇੁ, ਮਾਂ, ਪਾ, ਨੀ, ਸਾਂ | ਸਾਂ, ਨੀ, ਧੁਾ, ਪਾ, ਮਾਂ, ਗਾ, ਰੇੁ, ਸਾ | ਰੇੁ ਰੇੁ ਪਾ, ਮਾਂ, ਧੁਾ, ਪਾ, ਮਾਂ, ਗਾ ਰੇੁ ਸਾ | ਸੰਧਿਆ ਕਾਲ | ਗੁਰਮਤ ਵਿਚ ਇ ਰਾਗ ਮੰਨਿਆ ਗਿ ਇਸ ਦੀ ਪ੍ਰਕ੍ਰਿਤੀ ਹੈ ਅਤੇ ਵਿਲੰਬਿਤ ਵਿਚ ਗਾਉਣਾ ਸੋਭ |
| ੨. | ਮਾਝ | ਖਮਾਜ | ਔ.ਸੰ. | ਰੇੁ | ਪਾ | | ਦੋਵੇਂ ਗਾ, ਨ਼ੀ | ਗਾ, ਧਾ | ---- | ਸਾ ਰੇ ਮਾ ਪਾ ਨੀ ਸਾਂ.. | ਸਾਂ ਨ਼ੀ ਧਾ ਪਾ, ਮਾ ਗਾ, ਮਾ ਗੁਾ ਰੇ ਸਾ। | ਪਾ, ਧਾ ਮਾ ਗਾ ਮਾ ਰੇ ਪਾ, ਗੁਾ, ਰੇ ਗੁਾ ਸਾ ਰੇ, ਨ਼ੀ, ਸਾ | ਦਿਨ ਦਾ ਚੌਥਾ ਪਹਿਰ | ਇਸ ਦਾ ਵਰਨ ਸ਼ਾਸਤਰਾਂ ਵਿਚ ਨ ਮਿਲਦਾ। ਪੰਜਾਬ ਦੇ ਇਲਾਕੇ ਵਿਚ ਜਾਣ ਕਰਕੇ ਹੀ ਪਿਆ ਜਾਪਦਾ ਹੈ |
| ੩. | ਗਉੜੀ ਚੇਤੀ | ਮਾਰਵਾ | ਔ.ਸੰ. | ਗਾ | ਧਾ | ਰੇੁ, ਮਾਂ | ਮਾਂ ਰੇੁ | ਪਾ, ਨੀ | ---- | ਸਾਂ ਰੇੁ ਗਾ ਮਾਂ ਧਾ ਸਾਂ | ਸਾਂ ਰੇੁ ਨੀ ਧਾ ਪਾ ਮਾਂ ਗਾ ਰੇੁ ਸਾ | ਸਾਂ ਰੇੁ ਗਾ, ਮਾਂ ਧਾ ਪਾ ਮਾਂ ਗਾ ਰੇੁ ਗਾ ਰੇੁ ਸਾ | ਸੰਧਿਆ ਕਾਲ | ਇਹ ਰਾਗ ਅਜ ਬਹੁਤ ਘਟ ਪਰਚਾ ਹੈ। ਵੱਖੋ ਵੱਖ ਗ੍ਰੰਥ ਇਸ ਦਾ ਸਰੂਪ ਵੱਖ ਹੈ। |
| ੪. | ਗਉੜੀ ਬੈਰਾਗਣ | ਟੋਡੀ | ਸ਼ੰ.ਸੰ. | ਮਾਂ | ਰੇੁ | ਰੇੁ, ਗੁਾ, ਮਾਂ | ਮਾਂ ਗੁਾ ਰੇੁ | ---- | ---- | ਸਾਂ ਰੇੁ ਗੁਾ ਮਾਂ ਪਾ ਧਾ ਨੀ ਸਾ | ਸਾਂ ਨੀ ਧਾ ਪਾ ਮਾਂ ਗੁਾ ਰੇ ਸਾ | ਸਾਂ ਰੇੁ, ਗੁਾ ਮਾਂ ਪਾ ਮਾ, ਗੁਾ ਰੇੁ, ਮਾਂ ਗੁਾ ਰੇੁ ਸਾ | ਦਿਨ ਦਾ ਚੌਥਾ ਪਹਿਰ | ------- |
| ੫. | ਗਉੜੀ ਪੂਰਬੀ | ਪੂਰਬੀ | ਸੰ. ਸੰ. | ਗਾ | ਨੀ | ਰੇੁ ਧੁਾ ਮਾਂ | ਧੁਾ ਰੇੁ, ਮਾ ਦੋਵੇਂ | ---- | ---- | ਸਾ ਨ਼ੀ ਰੇੁ ਗਾ ਮਾਂ ਪਾ, ਮਾਂ ਧੁਾ ਨੀ ਸਾਂ | ਸਾਂ ਨੀ ਰੇੁ ਨੀ ਧੁਾ ਪਾ, ਮਾਂ ਪਾ, ਗਾ ਮਾ ਗਾ, ਰੇੁ ਸਾ | ਨੀ ਰੇੁ ਗਾ, ਰੇੁ ਗਾ ਪਾ, ਮਾਂ ਪਾ, ਗਾ ਮਾ ਗਾ, ਮਾਂ, ਗਾ ਰੇੁ ਸਾ | ਸੰਧਿਆ ਕਾਲ | ਇਹ ਗੰਭੀਰ ਪ੍ਰਕ੍ਰਿ ਰਾਗ ਹੈ ਇਸ ਵਿਚ ਭਗਤੀ-ਰੱਸ ਪ੍ਰਧਾ |
| ੬. | ਗਉੜੀ ਮਾਲਾ | ਭੈਰਵੀ | ਸੰ.ਸੰ. | ਧੁਾ | ਰੇੁ | ਰੇੁ ਗੁਾ ਧੁਾ | ਧੁਾ ਗੁਾ ਰੇੁ | ---- | ---- | ਸਾ ਰੇੁ ਗੁਾ ਮਾ ਪਾ ਧੁਾ ਨੀ ਸਾ | ਸਾਂ ਨੀ ਧੁਾ ਪਾ ਮਾ ਗੁਾ ਰੇੁ ਸਾ | ਗੁਾ ਮਾ ਧੁਾ ਧੁਾ ਪਾ, ਮਾ ਗੁਾ ਰੇੁ ਸਾ। | ਰਾਤ ਦਾ ਪਹਿਲਾ ਪਹਿਰ | ----- |
| ੭. | ਗਉੜੀ | ਭੈਰਉ | ਔ.ਸੰ. | ਰੇੁ | ਪਾ | ਰੇੁ | ਧੁਾ ਰੇੁ | ਗਾ, ਧਾ | ---- | ਸਾ ਰੇੁ ਮਾ ਪਾ ਨੀ ਸਾਂ | ਸਾਂ ਨੀ ਧੁਾ ਪ ਮਾ ਗਾ ਰੇੁ ਸਾ | ਸਾਂ, ਨੀ, ਧੁਾ ਨੀ, ਰੇੁ ਗਾ, ਰੇੁ ਮਾ ਗਾ ਰੇੁ ਸਾ, | ਸੰਧਿਆ ਕਾਲ | ----- |
| ੮. | ਆਸਾ | ਬਿਲਾਵਲ | ਔ.ਸੰ. | ਮਾ | ਸਾਂ | --- | --- | ਗਾ, ਨੀ | ---- | ਸਾ ਰੇ ਮਾ ਪਾ ਧਾ ਸਾਂ | ਸਾਂ ਨੀ ਧਾ ਪਾ ਮਾ ਗਾ ਰੇ ਸਾ | ਸਾ ਰੇ ਮਾ ਪਾ ਧਾ ਪਾ, ਮਾ ਗਾ ਰੇ, ਸਾ ਰੇ ਗਾ ਰੇ ਸਾ | ਰਾਤ ਦਾ ਚੌਥਾ ਪਹਿਰ ਜਾਂ ਸੰਧਿਆ ਕਾਲ | ਇਹ ਰਾਗ ਹੋਰ ਮ ਬਹੁਤ ਘਟ ਪ੍ਰਚਲ ਪ੍ਰੰਤੂ ਗੁਰਮਤਿ ਵਿਚ ਦੀ ਪ੍ਰਧਾਨਤਾ ਹੈ। |

| | | | | | ਕੋਮਲ/ਤੀਬਰ ਸੁਰ | | ਵਰਜਿਤ ਸੁਰ | | | | | | |
|---|---|---|---|---|---|---|---|---|---|---|---|---|---|
| ਰਾਗ ਦਾ ਨਾਂ | ਥਾਟ | ਜਾਤੀ | ਵਾਦੀ | ਸੰਵਾਦੀ | ਆਰੋਹ | ਅਵਰੋਹ | ਆਰੋਹ | ਅਵਰੋਹ | ਆਰੋਹ | ਅਵਰੋਹ | ਪਕੜ | ਸਮਾਂ | ਵਿਸ਼ੇਸ਼ ਵਿਰਣੇ |
| ਆਸਾ ਕਾਫੀ | ਕਾਫੀ | ਔ.ਸੰ. | ਮਾ | ਸਾਂ | --- | ਦੋਵੇਂ ਨੀ, ਦੋਵੇਂ ਗਾ | ਗਾ, ਨੀ | ---- | ਸਾ ਰੇ ਮਾ ਪਾ ਧਾ ਸਾਂ | ਸਾਂ ਨੀ ਧਾ ਪਾ ਮਾ ਗੁ, ਰੇ ਸਾ | ਰੇ ਮਾ ਪਾ ਧਾ ਮਾ ਪਾ ਸਾਂ | | ਸੰਗੀਤ ਗ੍ਰੰਥਾਂ ਵਿਚ ਇਸ ਦਾ ਵਿਵਰਣ ਨਹੀਂ ਮਿਲਦਾ। ਗੁਰਮਤਿ ਵਿਚ ਆਸਾ ਰਾਗ ਕਾਫੀ ਨਾਲ ਮਿਲਾ ਕੇ ਗਾਇਆ ਗਿਆ ਹੈ। |
| ਆਸਾ ਵਰੀ (ਸੁਧੰਗ) | ਭੈਰਵੀ | ਔ.ਸੰ. | ਧੁ | ਗੁ | ਰੇ, ਧੁ | ਨੀ ਧੁ ਗੁ ਰੇ | ਗੁ, ਨੀ | ---- | ਸਾ ਰੇ ਮਾਂ ਪਾ ਧੁ ਸਾਂ | ਸਾਂ ਨੀ ਧੁ ਪਾ ਮਾ ਗੁ ਰੇ ਸਾ | ਮ ਪਾ ਧੁ, ਮਾ ਪਾ, ਗੁ ਰੇ ਸਾ | ਦਿਨ ਦਾ ਪਹਿਲਾ ਅਤੇ ਦੂਜਾ ਪਹਿਰ | ---- |
| ਆਸਾਵਰੀ | ਆਸਾਵਰੀ | ਔ.ਸੰ. | ਧੁ | ਗੁ | ਧੁ | ਨੀ ਧੁ ਗੁ | ਗੁ ਨੀ | ---- | ਸਾ ਰੇ ਮਾ ਪਾ ਧੁ ਸਾਂ | ਸਾਂ ਨੀ ਧੁ ਪਾ ਮਾ ਗੁ ਰੇ ਸਾ | ਰੇ, ਮਾ ਪਾ ਧਾ ਮਾ ਪਾ, ਗੁ, ਰੇ ਸਾ | -ਓਹੀ- | ---- |
| ਗੂਜਰੀ | ਟੋਡੀ | ਛਾੜਵ | ਧੁ | ਰੇ | ਰੇ, ਗੁ, ਮਾਂ ਧੁ | ਧੁ, ਮਾਂ, ਗੁ ਰੇ | ਪਾ | ---- | ਸਾ ਰੇ ਗੁ ਮਾਂ ਧੁ ਨੀ ਸਾਂ। | ਸਾਂ ਨੀ ਧੁ ਮਾਂ ਗੁ ਰੇ ਸਾ | ਮਾਂ ਧੁ ਨੀ ਧੁ, ਮਾਂ ਰੇ ਗੁ ਰੇ ਸਾ | ਦਿਨ ਦਾ ਦੂਜਾ ਪਹਿਰ | ---- |
| ਦੇਵ ਗੰਧਾਰੀ | ਭੈਰਵ | ਔ.ਸੰ. | ਮਾ | ਸਾ | --- | ਦੋਵੇਂ ਧਾ | ਗਾ ਨੀ | ---- | ਸਾ ਰੇ ਮਾ ਪਾ ਧਾ ਸਾਂ | ਸਾਂ ਨੀ ਧਾ ਪਾ, ਧੁ ਪਾ ਮਾ ਗਾ ਰੇ ਸਾ | ਮਾ, ਪਾ ਧੁ, ਪਾ, ਮਾ ਗਾ, ਸਾ ਰੇ ਮਾ | ਦਿਨ ਦਾ ਪਹਿਲਾ ਪਹਿਰ | ਇਹ ਰਾਗ ਖੁਸ਼ੀ ਪੈਦਾ ਕਰਦਾ ਹੈ। ਆਰੋਹ ਵਿਚ 'ਰੇ' ਦੀ ਵਰਤੋਂ ਘੱਟ ਕੀਤ ਜਾਂਦੀ ਹੈ। |
| ਬਿਹਾਗੜਾ | ਬਿਲਾਵਲ | ਛਾ.ਸੰ. | ਗਾ | ਨੀ | | ਨੀ ਦੋਵੇਂ | ਰੇ | ---- | ਨ਼ੀ ਸਾ ਗਾ ਮਾ ਪਾ ਧਾ ਨੀ ਸਾਂ | ਸਾਂ ਨੀ ਧੁ ਪਾ ਨੁ਼ੀ ਧਾ ਪਾ, ਧਾ ਗਾ ਮਾ ਗਾ ਰੇ ਸਾ | ਨੁ਼ੀ ਧਾ ਪਾ, ਮਾਂ ਪਾ, ਧਾ ਗਾ ਮਾ ਗਾ, ਸਾ | ਰਾਤ ਦਾ ਦੂਜਾ ਪਹਿਰ | ਇਹ ਬਿਹਾਗ ਦਾ ਹੀ ਉਪਾਂਗ ਹੈ। |
| ਵਡਹੰਸ | ਖਮਾਜ | ਛਾ.ਸੰ. | ਪਾ | ਰੇ | | ਦੋਵੇਂ ਨੀ | ਗਾ | ---- | ਸਾ ਰੁ ਮਾ ਪਾ ਧਂ ਨੀ ਸਾਂ | ਸਾਂ ਨੁ਼ੀ ਪਾ, ਧਾ ਮਾ, ਗਾ ਰੇ ਸਾ ਨ਼ੀ ਸਾ | ਸਾ ਰੇ ਮਾ ਪਾ ਨੁੀ ਪਾ, ਧਾ ਮਾ ਗਾ ਰੇ ਸਾ ਨੀ, ਸਾ | ਦਿਨ ਦਾ ਦੂਜਾ ਪਹਿਰ | ਇਸ ਰਾਗ ਵਿਚ ਅਲਾਹਣੀਆਂ ਅਤੇ ਘੋੜੀਆਂ ਦੋਵੇਂ ਆਉਂਦੀਅ ਹਨ। ਇਸ ਲਈ ਇਹ ਖੁਸ਼ੀ ਅਤੇ ਗਮੀ ਦੋਵੇਂ ਸ ਹੀ ਗਾਇਆ ਜਾਂਦਾ ਹੈ। |
| ਸੋਰਠਿ | ਖ਼ਮਾਜ | ਔ.ਸੰ. | ਰੇ | ਧਾ | --- | ਨੀ | ਗਾ, ਧਾ | --- | ਸਾ ਰੇ ਮਾ ਪਾ ਨੀ ਸਾਂ | ਸਾਂ ਰੇ ਨੁੀ ਧਾ ਪਾ ਧਾ ਮਾ ਗਾ ਰੇ ਨ਼ੀ ਸਾ | ਰੇ ਮਾ ਪਾ, ਧਾ, ਮਾ ਰੇ, ਨੀ ਸਾ | ਰਾਤ ਦਾ ਦੂਜਾ ਪਹਿਰ | ਇਹ ਰਾਗ ਦੇਸ਼ ਨਾਲ ਬਹੁਤ ਮਿਲਦਾ ਹੈ। ਪ੍ਰੰਤੂ ਮਾ ਧਾ ਸੁਰ ਨਾਲ ਵਖਰਾ ਹੋ ਜਾਂਦਾ ਹੈ। ਅਵਰੋਹੀ ਵਿਚ 'ਗ' ਮੀਡ ਨਾਲ ਲਾਉਣਾ ਹੈ। |

| | | | | | | ਕੋਮਲ/ਤੀਬਰ ਸੁਰ | | ਵਰਜਿਤ ਸੁਰ | | | | | | |
|---|---|---|---|---|---|---|---|---|---|---|---|---|---|---|
| ੜੀ<br>: | ਰਾਗ<br>ਦਾ ਨਾਂ | ਥਾਟ | ਜਾਤੀ | ਵਾਦੀ | ਸੰਵਾਦੀ | ਆਰੋਹ | ਅਵਰੋਹ | ਆਰੋਹ | ਅਵਰੋਹ | ਆਰੋਹ | ਅਵਰੋਹ | ਪਕੜ | ਸਮਾਂ | ਵਿਸ਼ੇਸ਼ ਵਿਰਣੋ |
| ੭. | ਧਨਾਸਰੀ | ਕਾਫ਼ੀ | ਔ.ਸੰ. | ਪਾ | ਸਾ | ਗੁ਼ਾ | ਨੁ਼ੀ ਗੁ਼ਾ<br>ਦੋਵੇਂ ਗਾ | ਰੇ ਧਾ | --- | ਸਾ ਗੁ਼ਾ ਮਾ ਪਾ<br>ਨੀ ਸਾਂ | ਸਾਂ ਨੁ਼ੀ ਧਾ<br>ਪਾ ਮਾ<br>ਗੁ਼ਾ, ਰੇ ਸਾ | ਸਾ, ਗੁ਼ਾ ਮਾ<br>ਪਾ ਨੁ਼ੀ ਧਾ<br>ਪਾ, ਗੁ਼ਾ, ਪਾ,<br>ਗੁ਼ਾ, ਰੇ ਸਾ | ਸੰਧਿਆ<br>ਕਾਲ | ਆਮ ਗ੍ਰੰਥਾਂ ਵਿਚ<br>ਗਾਉਣ ਦਾ ਸਮਾਂ<br>ਤੀਜਾ ਪਹਿਰ ਦਸਿ<br>ਪ੍ਰੰਤੂ ਇਸ ਰਾਗ ਵਿ<br>ਆਰਤੀ ਦੇ ਸ਼ਬਦ<br>ਹਨ ਜਿਹੜੇ ਕਿ ਸੰ<br>ਸਮੇਂ ਪੜ੍ਹਨੇ ਉਚਿਤ<br>ਯਥਾ-ਰਾਤੀ ਕੀਰਤਿ<br>ਸੋਹਿਲਾ, ਕਰਿ ਆ<br>ਪਰਸਾਦੁ ਵੰਡਦੇ। (<br>ਗੁਰਦਾਸ ਜੀ) |
| ੮. | ਜੈਤਸਰੀ | ਪੂਰਵੀ | ਔ.ਸੰ. | ਗਾ | ਨੀ | ਮਾਂ | ਧੁ਼ਾ ਮਾਂ<br>ਰੇ਼ | ਰੇ਼ ਧੁ਼ਾ | --- | ਸਾ ਗਾ ਮਾਂ<br>ਪਾ ਨੀ ਸਾ | ਸਾਂ ਨੀ ਧੁ਼ਾ<br>ਪਾ ਮਾਂ ਗਾ<br>ਰੇ਼ ਸਾ | ਨ਼ੀ ਸਾ, ਗਾ,<br>ਪਾ, ਮਾਂ ਧਾ,<br>ਪਾ, ਮਾਂ ਗਾ,<br>ਮਾਂ ਗਾ ਰੇ਼ ਸਾ | | ਕਈ ਸੰਗੀਤ ਗ੍ਰੰਥਾਂ<br>ਇਸ ਨੂੰ ਜੈਤਾਸ਼੍ਰੀ ਕ<br>ਲਿਖਿਆ ਹੈ ਅਤੇ<br>ਨੂੰ ਵਖਰਾ ਰਾਗ ਮੰ<br>ਹੈ ਜੋ ਮਾਰਵਾ ਥਾਟ<br>ਉਤਪੰਨ ਹੁੰਦਾ ਹੈ<br>ਵਿਚ ਪੰਚਮ ਦੀ ਵ<br>ਘੱਟ ਹੁੰਦੀ ਹੈ। |
| ੯. | ਟੋਡੀ | ਟੋਡੀ | ਸੰਪੂਰਨ | ਧੁ਼ਾ | ਗੁ਼ਾ | ਰੇ਼ ਗੁ਼ਾ<br>ਮਾਂ ਧੁ਼ਾ | ਧੁ਼ਾ ਮਾਂ<br>ਗੁ਼ਾ ਰੇ | --- | --- | ਸਾ ਰੇ਼ ਗੁ਼ਾ,<br>ਮਾਂ ਧੁ਼ਾ ਪਾ<br>ਮਾਂ ਧੁ਼ਾ ਨੀ<br>ਸਾਂ | ਸਾਂ ਨੀ ਧੁ਼ਾ<br>ਪਾ, ਮਾਂ<br>ਗੁ਼ਾ, ਰੇ਼ ਗੁ਼ਾ<br>ਰੇ਼ ਸਾ | ਧੁ਼ਾ, ਪਾ ਮਾਂ<br>ਗੁ਼ਾ ਰੇ਼ ਗੁ਼ਾ ਰੇ਼<br>ਸਾ | ਦਿਨ ਦਾ<br>ਦੂਜਾ<br>ਪਹਿਰ | ਆਰੋਹ ਵਿਚ ਪੰਚ<br>ਵਰਤੋਂ ਘੱਟ ਹੁੰਦੀ |
| ੦. | ਬੈਰਾੜੀ | ਮਾਰਵਾ | ਸੰਪੂਰਨ | ਗਾ | ਧਾ | ਰੇ਼ ਮਾਂ | ਮਾਂ, ਰੇ਼ | --- | --- | ਸਾਂ ਰੇ਼ ਗਾ<br>ਪਾ, ਮਾਂ ਗਾ<br>ਪਾ, ਮਾਂ ਗਾ | ਸਾਂ ਨੀ ਧਾ<br>ਪਾ ਮਾਂ ਗਾ<br>ਰੇ਼ ਸਾ | ਪਾ ਧਾ ਗਾ,<br>ਪਾ, ਧਾ, ਮਾਂ<br>ਗਾ, ਰੇ ਗਾ,<br>ਮਾਂ ਗਾ, ਰੇ਼ ਸਾ | ਦਿਨ ਦਾ<br>ਚੌਥਾ<br>ਪਹਿਰ | ਆਰੋਹ ਵਿਚ ਮਧ<br>ਦੁਰਬਲ ਰਹਿੰਦਾ ਹੈ |
| ੧. | ਤਿਲੰਗ | ਖ਼ਮਾਜ | ਔ<br>ਅ.ਔ. | ਗਾ | ਨੀ | --- | ਨੁ਼ੀ | ਰੇ ਧਾ | ਧਾ ਰੇ | ਸਾ ਗਾ ਮਾ ਪਾ<br>ਨੀ ਸਾਂ | ਸਾਂ ਨੁ਼ੀ ਪਾ<br>ਮਾ ਗਾ ਸਾ | ਨ਼ੀ ਸਾ, ਗਾ<br>ਮਾ ਪਾ, ਨੀ<br>ਸਾਂ ਨੁ਼ੀ ਪਾ,<br>ਗਾ ਮਾ ਗਾ,ਸਾ | ਰਾਤ ਦਾ<br>ਦੂਜਾ<br>ਪਹਿਰ ਜਾਂ<br>ਬਰਸਾਤ | ਇਸ ਵਿਚ 'ਨੀ ਪ<br>ਸੁਰ ਸੰਗਤੀ ਹੈ। ਇ<br>ਸ਼ਿੰਗਾਰ ਦਾ ਰੱਸ<br>ਹੈ। ਪ੍ਰਕਿਤੀ ਚੰਚਲ |
| ੨. | ਤਿਲੰਗ<br>ਕਾਫੀ | ਕਾਫ਼ੀ | ਔ.ਛਾ. | ਗਾ | ਨੀ | --- | ਨੀ ਗੁ਼ਾ | ਰੇ ਧਾ | ਧਾ | ਸਾ ਗਾ ਮਾ ਪਾ<br>ਨੀ ਸਾਂ | ਸਾਂ ਨੀ ਪਾ<br>ਮਾ ਗੁ਼ਾ ਰੇ<br>ਸਾ | ਸਾ ਗਾ ਮਾ ਪਾ<br>ਨੁ਼ੀ ਪਾ, ਮਾਂ<br>ਪਾ ਗੁ਼ਾ ਰੇ ਸਾ | ਰਾਤ ਦਾ<br>ਦੂਜਾ<br>ਪਹਿਰ | |
| ੩. | ਸੂਹੀ | ਬਿਲਾਵਲ | ਸੰਪੂਰਨ | ਪਾ | ਸਾ | | ਨੁ਼ੀ | | | ਸਾ ਰੇ ਗਾ ਮਾ<br>ਪਾ, ਨੀ ਧਾ<br>ਨੀ ਸਾਂ | ਸਾਂ ਨੁ਼ੀ ਧਾ<br>ਪਾ ਮਾ ਗਾ<br>ਰੇ ਸਾ | ਸਾਂ, ਨੁ਼ੀ ਪਾ<br>ਮਾ ਗਾ ਰੇ ਗਾ<br>ਮਾ ਗਾ ਰੇ ਸਾ | ਦਿਨ ਦਾ<br>ਦੂਜਾ<br>ਪਹਿਰ ਜਾਂ<br>ਮੌਸਮ<br>ਬਹਾਰ | ਸੰਗੀਤ ਸ਼ਾਸਤਰਾਂ<br>ਦਾ ਨਾਮ ਸੂਹਬੀ ਕ<br>ਲਿਖਿਆ ਹੈ, ਗੁਰ<br>ਵਿਚ ਇਸ ਨਾਮ<br>ਮਿਲਦਾ ਜੁਲਦਾ ਸੰ<br>ਮਿਲਦਾ ਹੈ। |

| | | | | | ਕੋਮਲ/ਤੀਬਰ ਸੁਰ | | ਵਰਜਿਤ ਸੁਰ | | | | | | |
|---|---|---|---|---|---|---|---|---|---|---|---|---|---|
| ਰਾਗ ਦਾ ਨਾਂ | ਥਾਟ | ਜਾਤੀ | ਵਾਦੀ | ਸੰਵਾਦੀ | ਆਰੋਹ | ਅਵਰੋਹ | ਆਰੋਹ | ਅਵਰੋਹ | ਆਰੋਹ | ਅਵਰੋਹ | ਪਕੜ | ਸਮਾਂ | ਵਿਸ਼ੇਸ਼ ਵਿਰਣੋ |
| ਸੂਹੀ ਲਲਿਤ | ਪੂਰਵੀ | ਸੰ.ਛਾ. | ਮਾ | ਸਾ | ਰ਼ੇ, ਮਾ ਦੋਵੇਂ | ਧ਼ਾ ਮਾਂ ਰ਼ੇ | | ਪਾ | ਸਾ ਨ਼ੀ ਰ਼ੇ ਗਾ ਮਾਂ ਧਾ, ਮਾਂ ਮਾ ਗਾ, ਗਾ ਪਾ ਧਾ ਨੀ ਸਾਂ | ਸਾਂ ਨੀ ਧ਼ਾ, ਮਾਂ, ਮਾ ਗਾ, ਮਾਂ ਗਾ ਰੇ ਸਾ | ਪਾ, ਨੀ ਧਾ, ਨੀ ਸਂ, ਨੀ ਧ਼ਾ, ਮਾ ਗਾ ਮਾਂ ਗਾ ਰੇ ਸਾ | ਰਾਤ ਦਾ ਚੌਥਾ ਪਹਿਰ | |
| ਸੂਹੀ ਕਾਫੀ | ਕਾਫੀ | ਸੰਪੂਰਨ | ਪਾ | ਸਾ | | ਨ਼ੀ ਗ਼ਾ | | | ਸਾ ਰੇ ਗਾ ਮਾ ਪਾ ਧਾ ਨੀ ਸਾਂ | ਸਾਂ ਨ਼ੀ ਧਾ ਪਾ ਮਾ ਗ਼ਾ ਰੇ ਸਾ | ਪਾ ਨ਼ੀ ਪਾ, ਮਾ ਪਾ, ਗ਼ਾ ਰ਼ੇ ਸਾ | ਦਿਨ ਦਾ ਦੂਜਾ ਪਹਿਰ | |
| ਬਿਲਾਵਲ | ਬਿਲਾਵਲ | ਸੰਪੂਰਨ | ਧਾ | ਗਾ | | | | | ਸਾ ਰੇ ਗਾ ਮਾ ਪਾ, ਧਾ ਨੀ, ਸਾਂ | ਸਾਂ ਨੀ ਧਾ ਪਾ, ਮਾ ਗਾ, ਰੇ ਸਾ | ਸਾ ਰੇ ਗਾ ਪਾ, ਮਾ ਗਾ, ਰੇ ਗਾ ਰੇ ਸਾ | ਦਿਨ ਦਾ ਪਹਿਲਾ ਪਹਿਰ | ਇਸ ਦੀ ਪ੍ਰਕ੍ਰਿਤੀ ਸ਼ਾਂਤ ਅਤੇ ਖ਼ੁਸ਼ੀ ਪੈਦਾ ਕਰਦਾ ਹੈ। |
| ਗੌਂਡ | ਬਿਲਾਵਲ | ਸੰਪੂਰਨ | ਸਾ | ਮਾ | | | | | ਸਾ ਰੇ ਗਾ ਮਾ, ਪਾ ਧਾ ਨੀ ਧਾ ਨੀ ਸਾਂ | ਸਾਂ ਨੀ ਧਾ ਨੀ ਪਾ, ਮਾ ਗਾ ਰੇ ਸਾ | ਮਾ, ਪਾ, ਨੀ ਧਾ ਨੀ, ਪਾ, ਗਾ ਮਾ ਗਾ ਰੇ, ਗਾ ਰੇ ਸਾ | ਦਿਨ ਦਾ ਦੂਜਾ ਪਹਿਰ | ਬਰਸਾਤ ਰੁੱਤ ਵਿਚ ਹਰ ਸਮੇਂ ਗਾਇਆ ਜਾਂਦਾ ਹੈ |
| ਰਾਮਕਲੀ | ਭੈਰਉ | ਸੰਪੂਰਨ | ਧ਼ਾ | ਰ਼ੇ | ਰ਼ੇ ਦੋਵੇਂ ਮਾ | ਨੀ ਦੋਵੇਂ, ਧ਼ਾ ਰ਼ੇ | | | ਸਾ ਗਾ ਮਾ ਪਾ ਧ਼ਾ ਨੀ ਸਾਂ | ਸਾ ਨੀ ਧ਼ਾ ਪਾ, ਮਾਂ ਪਾ ਧ਼ਾ ਪਾ, ਗਾ ਮਾ ਰ਼ੇ ਸਾ | ਧ਼ਾ ਪਾ, ਮਾਂ ਪਾ ਧ਼ਾ, ਨ਼ੀ ਧ਼ਾ ਪਾ, ਗਾ ਮਾ ਰ਼ੇ ਸਾ | ਪ੍ਰਾਤਹ ਕਾਲ | ਇਹ ਕਰੁਣਾ ਰਸ ਦੀ ਰਾਗਣੀ ਹੈ। ਵਿਯੋਗ ਪੈ ਕਰਦੀ ਹੈ। ਬਸੰਤ ਰੁੱਤ ਵਿਚ ਗਾਈ ਜਾਂਦੀ ਹੈ। |
| ਨਟ ਨਾਰਾਇਣ | ਬਿਲਾਵਲ | ਸੰ. ਔ. | ਪਾ | ਰੇ | | | | ਧਾ | ਸਾ ਰੇ ਗਾ ਮਾ ਪਾ ਧਾ ਨੀ ਸਾਂ | ਸਾਂ ਨੀ ਪਾ ਮਾ ਗਾ ਰੇ ਸਾ | ਸਾ, ਪਾ, ਗਾ ਮਾ ਰੇ ਸਾ, ਪਾ ਧਾ ਪਾ, ਸਾ ਰੇ ਗਾ ਮਾ ਪਾ ਗਾ ਮਾ, ਸਾ ਰੇ ਸਾ | ਰਾਤ ਦਾ ਦੂਜਾ ਪਹਿਰ | ਅਵਰੋਹ ਵਿਚ ਧੈਵਤ ਸਪਸ਼ਟ ਰੂਪ ਵਿਚ ਨਹੀ ਆ ਜਾਂਦਾ ਅਤੇ ਮੱਧਮ ਉਤੇ 'ਨਟ' ਵਾਂਗ ਠਹਿਰ ਨਹੀਂ ਕੀਤਾ ਜਾਂਦਾ। ਆਰੋਹਵਿਚ 'ਨੀ' ਦੁਰਬ ਹੁੰਦਾ ਹੈ। ਬਾਕੀ ਨੱਟ ਵ ਹੈ। |
| ਨੱਟ | ਬਿਲਾਵਲ | ਸੰਪੂਰਨ | ਮਾ | ਸਾ | | | | | ਸਾ, ਗਾ ਮਾ, ਪਾ ਮਾ, ਪਾ ਧਾ ਨੀ ਸਾਂ | ਸਾਂ ਨੀ ਧਾ ਨੀ ਪਾ, ਮਾ ਗਾ ਮਾ ਰੇ ਸਾ | ਸਾ, ਗਾ ਮਾ, ਪਾ ਗਾ ਮਾ, ਰੇ ਗਾ ਮਾ ਪਾ, ਮਾ ਗਾ ਮਾ ਰੇ ਸਾ | ਰਾਤ ਦਾ ਦੂਜਾ ਪਹਿਰ | ਮਾ (ਸੁਰ) ਗਾ ਦੀ ਸੰਗ ਵਿਚ ਖੁਲ੍ਹ ਕੇ ਜ਼ੋਰਦਾਰ ਲਗਦਾ ਹੈ ਅਤੇ ਧਾ ਗਾ (ਸੁਰ) ਆਰੋਹ ਵਿਚ ਵੱ ਲਗਦੇ ਹਨ। ਆਰੋਹ ਵਿ ਕ੍ਰਦੇ ਕਦੀ ਕੋਮਲ 'ਨੀ' ਵਰਤੋਂ ਵੀ ਕੀਤੀ ਜਾਂਦੀ ਹੈ। |
| ਮਾਲੀ ਗਉੜਾ | ਮਾਰਵਾ | ਸੰਪੂਰਨ | ਰ਼ੇ | ਪਾ | ਰ਼ੇ, ਮਾਂ | ਮਾਂ ਰ਼ੇ | --- | --- | ਸਾ ਰ਼ੇ ਗਾ ਮਾਂ ਗਾ ਮਾਂ ਪਾ ਨੀ ਸਾਂ | ਸਾਂ ਰ਼ੇ ਨੀ ਧਾ ਪਾ ਮਾਂ ਗਾ ਰ਼ੇ ਸਾ | ਮਾਂ, ਗਾ ਰ਼ੇ ਸਾ ਨ਼ੀ ਰ਼ੇ ਨ਼ੀ ਧ਼ਾ ਪ਼ਾ ਮ਼ਾਂ ਧਾ ਸਾ | ਦਿਨ ਦਾ ਚੌਥਾ ਪਹਿਰ | ਇਹ ਰਾਗ ਉਮੰਗ ਖ਼ੁਸ਼ੀ ਪੈਦਾ ਕਰਦਾ ਹੈ ਅਤੇ ਮਾਰਵਾ ਤੇ ਗੌੜ ਦੇ ਮੇਲ ਬਣਿਆ ਹੈ। |

| | | | | | | ਕੋਮਲ/ਤੀਬਰ ਸੁਰ | | ਵਰਜਿਤ ਸੁਰ | | | | | | |
|---|---|---|---|---|---|---|---|---|---|---|---|---|---|---|
| ਲੜੀ ਨੰ: | ਰਾਗ ਦਾ ਨਾਂ | ਥਾਟ | ਜਾਤੀ | ਵਾਦੀ | ਸੰਵਾਦੀ | ਆਰੋਹ | ਅਵਰੋਹ | ਆਰੋਹ | ਅਵਰੋਹ | ਆਰੋਹ | ਅਵਰੋਹ | ਪਕੜ | ਸਮਾਂ | ਵਿਸ਼ੇਸ਼ ਵਿਰਣੇ |
| ੩੨. | ਮਾਰੂ | ਖਮਾਜ | ਔ.ਸੰ. | ਗਾ | ਨੀ | | ਨ਼ੀ | ਰੇ ਧਾ | --- | ਸਾ ਗਾ ਮਾ ਪਾ ਨੀ ਸਾਂ | ਸਾਂ ਨ਼ੀ ਧਾ ਪਾ ਧਾ ਮਾ ਪਾ ਗਾ ਰੇ ਸਾ | ਗਾ ਮਾ ਪਾ ਨੀ ਸਾਂ, ਨ਼ੀ ਧਾ ਪਾ, ਧਾ ਮਾ, ਪਾ ਗਾ ਮਾ ਸਾ | ਦਿਨ ਦਾ ਤੀਜਾ ਪਹਿਰ | ਮੌਸਮ ਸਰਦ ਰੁੱਤ ਹੈ। ਲੜਾਈ ਦਾ ਜੋਸ਼ ਪੈਦਾ ਕਰਦਾ ਹੈ। |
| ੩੩. | ਮਾਰੂ ਕਾਫੀ | ਕਾਫ਼ੀ | ਔ.ਸੰ. | ਗਾ | ਨੀ | --- | ਨ਼ੀ, ਗ਼ਾ | ਰੇ ਧਾ | --- | ਸਾ ਗਾ ਮਾ ਪਾ ਨੀ ਸਾਂ | ਸਾਂ ਨ਼ੀ ਧਾ ਪਾ ਮਾ ਗ਼ਾ ਰੇ ਸਾ | ਗਾ ਮਾ ਪਾ ਨੀ ਧਾ ਪਾ, ਧਾ ਮਾ, ਪਾ ਗ਼ਾ ਰੇ ਸਾ | ਰਾਤ ਦਾ ਪਹਿਲਾ ਪਹਿਰ | |
| ੩੪. | ਤੁਖਾਰੀ | ਟੋਡੀ | ਔ.ਸੰ. | ਪਾ | ਸਾ | ਗ਼ਾ, ਮਾ ਦੋਵੇਂ | ਨ਼ੀ ਮਾਂ ਗ਼ਾ | ਰੇ ਧਾ | --- | ਸਾ ਗ਼ਾ ਮਾਂ ਪਾ, ਧਾ ਪਾ, ਧਾ ਮਾ ਪਾ ਨੀ ਸਾਂ | ਸਾਂ ਨ਼ੀ ਧਾ ਪਾ, ਮਾਂ ਗ਼ਾ ਰੇ ਸਾ | ਨ਼ੀ ਸਾ ਗ਼ਾ ਮਾਂ ਪਾ, ਨ਼ੀ ਧਾ ਪਾ, ਗ਼ਾ ਰੇ ਸਾ ਨ਼ੀ ਸਾ | ਦਿਨ ਦਾ ਚੌਥਾ ਪਹਿਰ | |
| ੩੫. | ਕੇਦਾਰ | ਕਲਿਆਣ | ਔ.ਛਾ | ਮਾ | ਸਾ | ਦੋਵੇਂ ਮਾ | ਮਾਂ ਪਾ ਦੀ ਸੰਗਤ ਨਾਲ | ਰੇ ਗਾ | ਗਾ | ਸਾ ਮਾ, ਮਾ ਪਾ, ਧਾ ਪਾ ਨੀ ਧਾ ਸਾਂ | ਸਾਂ ਨੀ ਧਾ ਪਾ, ਮਾਂ, ਪਾ, ਧਾ ਪਾ, ਮਾ ਰੇ ਸਾ | ਸਾ ਮਾ, ਮਾ ਪਾ ਮਾਂ ਪਾ, ਧਾ ਪਾ ਮਾ, ਰੇ, ਮਾ | ਰਾਤ ਦਾ ਪਹਿਲਾ ਪਹਿਰ | |
| ੩੬. | ਭੈਰਉ | ਭੈਰਉ | ਸੰਪੂਰਨ | ਧ਼ਾ | ਰੇ਼ | ਰੇ਼ ਧ਼ਾ | ਧ਼ਾ ਰੇ਼ | --- | --- | ਸਾ ਰੇ਼ ਗਾ ਮਾ ਪਾ ਧ਼ਾ ਨੀ ਸਾ | ਸਾਂ ਨੀ ਧ਼ਾ ਪਾ ਮਾ ਗਾ ਰੇ਼ ਸਾ | ਸਾ ਮਾ, ਗਾ ਮਾ ਧ਼ਾ ਧ਼ਾ ਪਾ, ਗਾ ਮਾ ਰੇ਼ ਸਾ | ਪ੍ਰਾਤਹ ਕਾਲ | ਇਹ ਗੰਭੀਰ ਪ੍ਰਕ੍ਰਿਤੀ ਤੇ ਭਗਤੀ-ਰਸ ਪ੍ਰਧਾਨ ਰਾਗ ਹੈ। |
| ੩੭. | ਬਸੰਤ (ੳ) | ਪੂਰਵੀ | ਔ.ਸੰ. | ਸਾਂ | ਪਾ | ਮਾਂ ਧ਼ਾ | ਧ਼ਾ ਮਾਂ ਰੇ਼ | ਰੇ ਪਾ | --- | ਸਾ ਗਾ ਮਾਂ ਧ਼ਾ ਰੇ਼ ਸਾ ਨੀ ਸਾ | ਰੇ਼ ਨੀ ਧ਼ਾ ਪਾ ਮਾਂ ਗਾ ਰੇ਼ ਸਾ | ਮਾ, ਧ਼ਾ, ਰੇ਼ ਸਾਂ, ਨੀ ਧ਼ਾ ਪਾ, ਮਾਂ ਗਾ ਮਾਂ ਗਾ | ਪ੍ਰਾਤਹ ਕਾਲ ਜਾਂ ਬਸੰਤ ਰੁੱਤ | ਇਸ ਦੀ ਗਤੀ ਅਧਿਕ ਮੰਦ ਅਤੇ ਗੰਭੀਰ ਹੈ। ਖੇੜਾ ਲਿਆਉਂਦਾ ਹੈ। |
| | ਬਸੰਤ (ਅ) | ਮਾਰਵਾ | ਔ.ਸੰ. | ਸਾਂ | ਪਾ | ਮਾਂ | ਮਾਂ, ਰੇ਼ | ਰੇ ਨੀ | --- | ਸਾ ਮਾ ਗਾ ਮਾਂ ਧਾ ਸਾਂ | ਸਾਂ ਨੀ ਰੇ਼ਂ ਨੀ ਧਾ ਪਾ ਮਾਂ ਗਾ ਰੇ਼ ਸਾ | ਸਾ ਮਾ, ਮਾਂ ਮਾ ਗਾ, ਨੀ ਧਾ ਪਾ, ਮਾਂ ਗਾ, ਸਾ ਗਾ ਮਾਂ ਧਾ ਸਾਂ | ,, | |
| ੩੮ | ਬਸੰਤ ਹਿੰਡੋਲ | ਮਾਰਵਾ | ਔ.ਛਾ. | ਧਾ | ਗਾ | ਰੇ਼, ਮਾ ਦੋਵੇਂ | ਮਾਂ, ਰੇ਼ | ਪਾ | ਪਾ | ਸਾ ਨ਼ੀ ਰੇ਼ ਸਾ, ਗਾ ਮਾਂ ਧਾ ਸਾਂ | ਸਾਂ ਨੀ ਰੇ਼ਂ ਨੀ ਧਾ ਮਾਂ ਗਾ ਮਾਂ ਗਾ ਰੇ ਸਾ | ਸਾ, ਮਾ, ਮਾਂ, ਮਾ ਗਾ ਧਾ ਮਾਂ, ਧ਼ਾ, ਮਾਂ, ਗਾ ਰੇ ਸਾ | ,, | |
| ੩੯. | ਸਾਰੰਗ | ਕਾਫ਼ੀ | ਔੜਵ | ਰੇ | ਪਾ | | ਨ਼ੀ | ਗਾ, ਧਾ | ਧਾ ਗਾ | ਨ਼ੀ ਸਾ ਰੇ ਮਾ ਪਾ ਨੀ ਸਾਂ | ਸਾਂ ਨ਼ੀ ਪਾ ਮਾ ਰੇ ਨ਼ੀ ਸਾ | ਨ਼ੀ ਸਾ ਰੇ ਮਾ ਪਾ ਮਾ ਰੇ ਨ਼ੀ 'ਸਾ | ਦਿਨ ਦਾ ਦੂਜਾ ਪਹਿਰ ਜਾਂ ਵਰਖਾ ਰੁੱਤ | ਇਸ ਨੂੰ ਬਿੰਦ੍ਰਾਬਨੀ ਸਾਰੰਗ ਵੀ ਕਹਿੰਦੇ ਹਨ। |

| | | | | | | ਕੋਮਲ/ਤੀਬਰ ਸੁਰ | | ਵਰਜਿਤ ਸੁਰ | | | | | | |
|---|---|---|---|---|---|---|---|---|---|---|---|---|---|---|
| ਲੜੀ ਨੰ: | ਰਾਗ ਦਾ ਨਾਂ | ਥਾਟ | ਜਾਤੀ | ਵਾਦੀ | ਸੰਵਾਦੀ | ਆਰੋਹ | ਅਵਰੋਹ | ਆਰੋਹ | ਅਵਰੋਹ | ਆਰੋਹ | ਅਵਰੋਹ | ਪਕੜ | ਸਮਾਂ | ਵਿਸ਼ੇਸ਼ ਵਿਰਣੇ |
| ੪੦. | ਮਲਾਰ | ਖਮਾਜ | ਸੰਪੂਰਨ | ਮਾ | ਸਾ | ਦੋਵੇਂ ਨੀ | ਦੋਵੇਂ ਨੀ | | | ਸਾ ਰੇ, ਰੇ ਗਾ ਮਾ, ਮਾ ਰੇ ਪਾ, ਨੁੀ ਧਾ ਨੀ ਸਾਂ | ਸਾਂ ਧਾ ਨੁੀ ਪਾ ਮਾ, ਗਾ ਮਾ ਰੇ ਨ਼ੀ ਸਾ | ਸਾ ਰੇ ਗਾ ਮਾ, ਮਾ ਰੇ ਪਾ, ਧਾ ਨੁੀ ਪਾ, ਮਾ ਰੇ ਸਾ | ਵਰਖਾ ਰੁੱਤ | |
| ੪੧. | ਕਾਨੜਾ | ਕਾਫ਼ੀ | ਛਾੜਵ | ਪਾ | ਸਾ | ਗੁਾ | ਨੁੀ ਗੁਾ | ਧਾ | ਧਾ | ਸਾ ਰੇ ਗੁਾ ਮਾ ਪਾ ਨੀ ਸਾ | ਸਾਂ ਨੁੀ ਪਾ ਮਾ ਪਾ ਗੁਾ ਮਾ ਰੇ ਸਾ | ਸਾ ਰੇ ਪਾ ਗੁਾ, ਮਾ ਨੁੀ ਪਾ ਮਾ ਪਾ ਸਾਂ, ਨੁੀ ਪਾ, ਮਾ ਪਾ ਗੁਾ ਮਾ ਰੇ ਸਾ | ਰਾਤ ਦਾ ਦੂਜਾ ਪਹਿਰ | 'ਰੇ ਪਾ' ਸੁਰ ਸੰਗਤੀ ਹੈ। |
| ੪੨. | ਕਲਿਆਣ | ਕਲਿਆਣ | ਸੰਪੂਰਨ | ਗਾ | ਨੀ | ਮਾਂ | ਮਾਂ | | | ਸਾ ਨ਼ੀ ਰੇ ਗਾ ਮਾਂ ਪਾ, ਮਾਂ, ਧਾ ਨੀ ਸਾਂ | ਸਾਂ ਨੀ ਧਾ ਪਾ, ਮਾਂ ਗਾ ਰੇ ਸਾ | ਨ਼ੀ ਰੇ ਗਾ ਮਾਂ ਪਾ ਮਾਂ ਧਾ ਪਾ, ਮਾਂ ਗਾ ਰੇ ਨ਼ੀ ਰੇ ਸਾ | ਰਾਤ ਦਾ ਪਹਿਲਾ ਪਹਿਰ | ਇਹ ਰਾਗ ਗੰਭੀਰ ਪ੍ਰਕ੍ਰਿ ਤੇ ਇਸ ਵਿੱਚ ਸ਼ਾਂਤ ਰਸ ਪਰਧਾਨ ਹੈ। ਇਸ ਨੂੰ ਯਮਨ ਜਾਂ ਏਮਨ ਕਲਿਆਨ ਵੀ ਕਿਹਾ ਜਾਂਦ ਹੈ। |
| ੪੩. | ਭੂਪਾਲੀ ਕਲਿਆਣ | ਕਲਿਆਣ | ਔ. ਸੰ. | ਗਾ | ਧਾ | | ਮਾਂ | ਮਾ ਨੀ | | ਸਾ ਰੇ ਗਾ ਪਾ ਧਾ ਸਾਂ | ਸਾਂ ਨੀ ਧਾ, ਪਾ ਮਾਂ ਗਾ ਰੇ ਸਾ | ਗਾ ਰੇ ਸਾ ਨ਼ੀ ਧ਼ਾ, ਪ਼ਾ, ਸਾ ਗਾ ਰੇ, ਪਾ ਰੇ ਸਾ | ਰਾਤ ਦਾ ਪਹਿਲਾ ਪਹਿਰ ਅੰਮ੍ਰਿਤ ਵੇਲਾ | ਇਸ ਨੂੰ ਸ਼ੁੱਧ ਕਲਿਆਣ ਵੀ ਕਿਹਾ ਜਾਂਦਾ ਹੈ। |
| ੪੪. | ਪ੍ਰਭਾਤੀ | ਭੈਰਉ | ਸੰਪੂਰਨ | ਮਾ | ਸਾ | ਰੁੇ ਮਾ. ਦੋਵੇਂ ਧੁਾ | ਧੁਾ, ਰੁੇ, ਮਾ ਦੋਵੇਂ | | | ਸਾ ਰੁੇ ਗਾ ਮਾ, ਮਾਂ ਗਾ, ਮਾ ਪਾ ਧੁਾ ਨੀ ਸਾਂ | ਸਾਂ ਨੀ ਧੁਾ ਪਾ ਮਾ, ਮਾਂ ਗਾ ਰੁੇ ਸਾ | ਗਾ ਮਾ ਗਾ, ਰੁੇ, ਸਾ, ਰੇ, ਸਾ, ਧੁਾ, ਨੁੀ ਸਾ, ਗਾ ਮਾ ਧੁਾ ਪਾ ਮਾ | ਅੰਮ੍ਰਿਤ ਵੇਲਾ | |
| ੪੫. | ਬਿਭਾਸ | ਭੈਰਉ | ਔੜਵ | ਧੁਾ | ਰੁੇ | ਰੁੇ ਧੁਾ | ਧੁਾ ਰੇ | ਮਾ ਨੀ | ਨੀ ਮਾ | ਸਾ ਰੁੇ ਗਾ ਪਾ ਧੁਾ ਸ਼ਾ ਸਾ ਰੇ ਗਾ | ਸਾਂ ਧੁਾ ਪਾ ਗਾ ਪਾ ਗਾ ਰੁੇ ਸਾ | ਧੁਾ ਧੁਾ ਪਾ, ਗਾ ਪਾ ਗਾ ਰੁੇ ਸਾ | ਅੰਮ੍ਰਿਤ ਵੇਲਾ | |
| ੪੬. | ਜੈਜਾਵੰਤੀ | ਖਮਾਜ | ਸੰਪੂਰਨ | ਰੇ | ਪਾ | | ਨੁੀ, ਦੋਵੇਂ ਗਾ | | | ਮਾ ਧਾ ਨੀ ਸਾਂ | ਸਾਂ ਨੀ ਧਾ ਪਾ ਮਾ ਗਾ ਰੁੇ ਗੁਾ ਰੇ ਨ਼ੀ ਸਾ | ਰੇ ਗੁਾ, ਰੇ ਸਾ ਨ਼ੀ ਸਾ ਧ਼ਾ ਨ਼ੀ ਰੇ, ਨ਼ੀ ਸਾ | ਰਾਤ ਦਾ ਦੂਜਾ ਪਹਿਰ | |

ਸਾਜ਼ਾਂ ਦੇ ਨਾਵਾਂ ਦੀ ਸੂਚੀ– (੧) ਰਬਾਬ (੨) ਸਰੰਦਾ (੩) ਤਾਊਸ (੪) ਸਾਰੰਗੀ (੫) ਸਰੋਦ (੬) ਦਿਲਰੁਬਾ (੭) ਤਾਨਪੂਰਾ (੮) ਸਤਾਰ (੯)
ਵੀਣਾ (੧੦) ਹਾਰਮੋਨੀਅਮ (੧੧) ਮਿਰਦੰਗ (੧੨) ਤਬਲਾ ਜੋੜੀ (੧੩) ਇਕ ਤਾਰਾ (੧੪) ਵਾਇਲਨ 'ਬੇਲਾ' (੧੫) ਨਰਸਿੰਗਾ (੧੬) ਸੰਤੂਰ (੧੭) ਜਲਤਰੰਗ